੧ ਓ ਸਤਿਗੁਰਪ੍ਰਸਾਦਿ ॥

ਪੰਜਾਬੀ, ਪੰਜਾਬੀਓ! ਫੁਲਵਾੜੀ ਸਾਡੀ।
ਭੁੱਖੀ ਸਾਡੇ ਪਜਾਰ ਦੀ, ਖਿੜ ਮਹਕੇ ਡਾਢੀ।

## ਪੰਜਾਬੀ ਫੁਲਵਾੜੀ

# ਹੰਸ ਚੋਗ

ਅਰਥਾਤ

## ਪੰਜਾਬੀ ਕਵੀਆਂ ਦੀਆਂ ਮਨੋਹਰ ਰਚਨਾਂ

ਤੇ

## ਉਨ੍ਹਾਂ ਦੇ ਸੰਖੇਪ ਹਾਲਾਤ.

ਕ੍ਰਿਤ

ਬਾਵਾ ਬੁੱਧ ਸਿੰਘ ਐਗਜ਼ੈਕਟਿਵ ਇੰਜੀਨੀਅਰ
ਪੰਜਾਬ (ਸਰਗੋਧਾ).

੧੯੧੪ ਈ:

ਕਰਤਾ ਲਈ
ਭਾਈ ਬਹਾਦਰਸਿੰਘ ਮੈਨੇਜਰ ਦੇ ਯਤਨ ਨਾਲ
ਵਜ਼ੀਰ ਹਿੰਦ ਪ੍ਰੈਸ ਅੰਮ੍ਰਿਤਸਰ ਵਿਚ ਛਪੇ।

ਪਹਿਲੀ ਵਾਰ    ੧੦੦੦ ਕਾਪੀ    ਮੋਖ ੧=)

# ਮੁਖ ਬੰਦ !

ਪੰਜਾਬੀ ਜ਼ੁਬਾਨ ਇੱਕ ਐਸੀ ਜ਼ੁਬਾਨ ਹੈ ਜੋ ਅੱਜ ਤੱਕ ਬਰਫ਼ਾਂ ਹੇਠ ਦੱਬੀ, ਪਰ ਹਰੀ ਹਰੀ ਕਣਕ ਵਾਂਙੂ ਸੁਰਜੀਤ ਟੁਰੀ ਆਈ ਹੈ। ਭਾਵੇਂ ਕਿਸੇ ਸਮੇਂ ਦੇ ਪਾਤਸ਼ਾਹ ਨੇ ਇਸਨੂੰ ਰਾਜ ਦਰਬਾਰ ਦੇ ਕੰਮਾਂ ਵਿਚ ਨਹੀਂ ਵਰਤਿਆ, ਭਾਵੇਂ ਪੰਡਤਾਂ ਵਿਦਵਾਨਾਂ ਨੇ ਆਮ ਤੌਰ ਤੇ ਆਪਣੇ ਖਯਾਲਾਂ ਦੇ ਪ੍ਰਕਾਸ਼ ਦਾ ਵਸੀਲਾ ਇਸਨੂੰ ਨਹੀਂ ਬਣਾਯਾ, ਪਰੰਤੂ ਰੱਬ ਦੇ ਪਯਾਰੇ, ਸਤਿਗੁਰ, ਭਗਤੀ ਭਾਵ ਵਾਲੇ ਫਕੀਰਾਂ, ਸਾਧੂ ਸੰਤਾਂ ਨੇ, ਵੀਰਾਂ ਦੇ ਮੋਹ ਵਿੱਚ ਭੈਣਾਂ ਨੇ, ਤੇ ਪਤੀਆਂ ਦੇ ਵਿਯੋਗ ਵਿਚ ਨਾਰੀਆਂ ਨੇ ਅਤੇ ਵਿਆਹਾਂ ਦੇ ਰੰਗਾਂ ਵਿੱਚ ਸੁਹਾਗਣ, ਤੇ ਬਿਰਹਣੀਆਂ ਨੇ ਇਸ ਵਿੱਚ ਦਿਲਾਂ ਦੇ ਕੁਦਰਤੀ ਤੇ ਅਸਲੀ ਵਲਵਲਿਆਂ ਦੇ ਉਹ ਕੁਛ ਭਾਵ ਪਰਗਟ ਕੀਤੇ ਹਨ ਕਿ ਜੋ ਸਾਹਿੱਤ ਦਾ ਇੱਕ ਖਜ਼ਾਨਾ ਹਨ। ਪਰ ਸ਼ੋਕ ਹੈ ਕਿ ਸਮੇਂ ਦੀ ਅਣਗਹਲੀ ਦੇ ਕਾਰਣ ਉਹ ਲੋਪ ਹੋ ਗਏ ਤੇ ਲੋਪ ਹੁੰਦੇ ਜਾ ਰਹੇ ਹਨ।

ਦੇਸ ਦੀ ਤ੍ਰਕੀ ਤੇ ਕਿਸੇ ਕੌਮ ਦੀ ਉਨਤੀ ਦਾ ਵਿਸ਼ੇਸ਼ ਨਿਰਭਰ ਉਸਦੇ ਸਾਹਿਤ ਪਰ ਹੋਯਾ ਕਰਦਾ ਹੈ। ਜਿਸਦੇ ਦੇਸ ਦੇ ਵਾਸੀ ਆਪਣੀ ਮਾਦਰੀ ਬੋਲੀ ਵਿਚ ਜ਼ੋਰਦਾਰ ਲਿਟ੍ਰੇਚਰ (ਸਾਹਿੱਤ) ਦੇ ਮਾਲਕ ਨਹੀਂ ਹਨ, ਉਹ ਦੇਸ ਕਦੇ ਬੀ ਉੱਨਤ ਨਹੀਂ ਹੋ ਸਕਦਾ, ਤੇ ਪੰਜਾਬ ਵਿਚ ਇਹ ਗੱਲ ਬੜੀ ਹੀ ਗਾਫ਼ਲੀ ਵਿਚ ਸੁੱਟੀ ਜਾ ਰਹੀ ਹੈ। ਇਸ ਲਈ ਜ਼ਰੂਰੀ ਹੈ ਕਿ ਦੇਸ਼, ਮੁਲਕ, ਅਰ ਕੌਮ ਦੀ ਸੱਭਯਤਾ ਅਰ ਉੱਨਤੀ ਲਈ ਇਸ ਨੀਉਂ ਰੂਪ ਪਦਾਰਥ ਨੂੰ ਅਰਥਾਤ ਪੰਜਾਬੀ ਦੇ ਸਦੀਆਂ ਦੇ ਬਿਖਰੇ ਹੋਏ ਖਜ਼ਾਨੇ ਨੂੰ ਜਮਾਂ ਕੀਤਾ ਜਾਵੇ ਅਰ ਤਬਾਹ ਹੋਣੋਂ ਬਚਾਯਾ ਜਾਵੇ।

ਇਸ ਭਾਰੀ ਲੋੜ ਨੂੰ ਬਾਵਾ ਬੁੱਧਸਿੰਘਜੀ ਐਗਜ਼ੈਕਟਿਵ ਇੰਜੀਨੀਅਰ ਸਰਗੋਧਾ ਨੇ ਇਸ ਸੈਂਚੀ ਵਿਚ ਪੂਰਾ ਕਰਨੇ ਦੀ ਦਿਲੀ ਵਾਹ ਲਾਈ ਹੈ, ਆਪ ਨੇ ਪੰਜਾਬੀ ਕਵੀਆਂ ਤੇ ਲੇਖਕਾਂ ਦੀਆਂ ਰਚਨਾਂ ਤੇ ਉਨ੍ਹਾਂ ਦੇ ਇਤਹਾਸ ਦੀ ਖੋਜ ਕੀਤੀ ਹੈ। ਇਸ ਖੋਜ ਤੇ ਭਾਲ ਦਾ 'ਜੇਠਾ ਫਲ' ਇਹ ਪੁਸਤਕ ਹੈ, ਜਿਸ ਵਿਚ ਸ੍ਰੀ ਗੁਰੂ ਸਾਹਿਬਾਨ ਜੀ ਤੋਂ ਲੈਕੇ ਜਿਨ੍ਹਾਂ ਨੇ ਅਸਲ ਵਿਚ ਪੰਜਾਬੀ ਦੀ ਨੀਂਹ ਰੱਖੀ ਹੈ, ਬਾਵਾ ਵਜ਼ੀਦਜੀ ਤੱਕ ਦੇ ਅਨੇਕ ਪੰਜਾਬੀ ਆਤਮਕ ਲੇਖਕਾਂ ਦੀਆਂ ਰਚਨਾਂ ਸੰਕਲਤ ਕੀਤੀਆਂ ਹਨ, ਉਨ੍ਹਾਂ

ਦੇ ਮਜ਼ਮੂਨਾਂ ਪਰ ਨੋਟ ਦਿਤੇ ਹਨ, ਅਰ ਉਨ੍ਹਾਂ ਦੇ ਜੀਵਨ ਚਰਿਤ੍ਰਾਂ ਦੇ ਸੰਖੇਪ ਹਾਲ ਭੀ ਦਰਜ ਕੀਤੇ ਹਨ। ਗੋਯਾ ਪਿਛਲੇ ਸਮੇਂ ਦੇ ਪੰਜਾਬੀ ਉੱਚੇ ਤੇ ਵਲਵਲੇ ਵਾਲੇ ਦਿਲਾਂ ਨੂੰ ਪ੍ਰੇਮ ਨਿਉਤਾ ਦੇਕੇ ਸੱਦਿਆ ਹੈ, ਜੋ ਹੁਣ ਦੇ ਪੰਜਾਬੀ ਪਾਠਕ ਦਰਸ਼ਨ ਦੀਦਾਰੇ ਕਰਕੇ ਸ਼ਾਦਾਬ ਹੋਣ

ਇਸ ਸਿਲਸਿਲੇ ਵਿਚ ਅੱਜ ਤੱਕ ਦੇ ਪੰਜਾਬੀ ਲੇਖਕਾਂ ਦੀ ਰਚਨਾਂ ਇਸੇ ਪ੍ਰਕਾਰ ਆਵੇਗੀ। ਗੋਯਾ ਪੰਜਾਬੀ ਦੀ ਸਾਰੀ ਸਿਲਸਿਲੇ ਵਾਰ 'ਖਜ਼ਾਨਾ ਲੜੀ'' ਪ੍ਰੋਤੀ ਜਾਏਗੀ, ਅਰ ਇੱਕ ਨਜ਼ਰ ਨਾਲ ਸਦੀਆਂ ਦੀਆਂ ਮੇਹਨਤਾਂ ਪ੍ਰਾਪਤ ਹੋ ਸਕਣਗੀਆਂ। ਇਸਤਰਾਂ ਨਾਲ ਪੰਜਾਬੀ ਦੀ ਮਹਾਨਤਾ, ਇਸਦੇ ਇਤਹਾਸ, ਇਸਦੇ ਲਾਭ, ਤੇ ਅਗੋਂ ਪ੍ਰਚਾਰ ਨੂੰ ਭਾਰੀ ਮਦਦ ਮਿਲੇਗੀ। ਪਰ ਏਹ ਸਭ ਕੁਝ ਪੰਜਾਬੀ ਵੀਰਾਂ ਦੀ ਕਦਰਦਾਨੀ ਅਰ ਸਹਾਇਤਾ ਪਰ ਨਿਰਭਰ ਰੱਖਦਾ ਹੈ। ਹਰੇਕ ਪੰਜਾਬੀ ਸੱਜਨ ਦਾ ਧਰਮ ਹੈ ਕਿ ਆਪ ਦੀ ਪੂਰੀ ਪੂਰੀ ਮੱਦਦ ਕਰੇ, ਤਾਂ ਜੋ ਆਪ ਦੀ ਸਾਰੀ ਵਿਉਂਤ ਸਿਰੇ ਚੜ੍ਹੇ ਅਰ ਪੰਜਾਬੀ ਮਾਲਾ ਮਾਲ ਹੋਵੇ।

ਬੀਰ ਸਿੰਘ

# ਧੰਨਜਵਾਦ !

ਧੰਨਜਵਾਦ ਹੈ ਉਸ ਸੱਚੇ ਅਕਾਲ ਪੁਰਖ ਦਾ ਜਿਸ ਦੀ ਕ੍ਰਿਪਾ ਤੇ ਦਿਆਲਤਾ ਨਾਲ ਇਸ ਗ੍ਰੰਥ ਨੂੰ ਏਹ ਕੀਟ ਤੋੜ ਪੁਚਾ ਸਕਿਆ। ਫੇਰ ਮੈਂ ਉਹਨਾਂ ਸੱਜਣਾਂ ਦਾ ਸੱਚੇ ਦਿਲ ਨਾਲ ਧੰਨਵਜਵਾਦ ਕਰਦਾ ਹਾਂ ਜਿਨ੍ਹਾਂ ਨੇ ਇਸ ਔਖੇ ਕੰਮ ਵਿਚ ਮੇਰਾ ਹੱਥ ਵਟਾਇਆ। ਖਾਸ ਕਰ ਭਾਈ ਵੀਰ ਸਿੰਘ ਜੀ ਪੰਜਾਬੀ ਦੇ ਸ੍ਰੋਮਣੀ ਕਵੀ ਤੇ ਪ੍ਰਸਿੱਧ ਪੰਥਕ ਲੇਖਕ ਤੇ ਸੇਵਕ ਦਾ ਸ਼ੁਕਰ ਗੁਜ਼ਾਰ ਹਾਂ ਜਿਨ੍ਹਾਂ ਨੇ ਪ੍ਰੂਫ ਸੋਧਨ ਤੇ ਛਪਾਈ ਦੇ ਸੁੰਦਰ ਹੋਣ ਵਿਚ ਅਤਿ ਮਦਦ ਦਿੱਤੀ ਹੈ।

ਸ੍ਰਦਾਰ ਜੀਵਨ ਸਿੰਘ ਜੀ ਆਨਰੇਰੀ ਮੈਜਿਸਟ੍ਰੇਟ ਭੜਾਨਾ ਦਾ ਧੰਨਜਵਾਦੀ ਹਾਂ, ਜਿਨ੍ਹਾਂ ਨੇ ਬਾਬਾ ਜੱਲਨ ਜੀ ਦੀ ਕਵਤਾ ਦੀ ਵਨਗੀ ਕਰਤਾ ਨੂੰ ਘੱਲੀ।

ਮੈਨੇਜਰ ਸਾਹਿਬ ਵਜ਼ੀਰ ਹਿੰਦ ਪ੍ਰੈਸ ਜੀ ਨੇ ਵੀ ਇਸ ਕੰਮ ਨੂੰ ਘਰ ਦਾ ਕੰਮ ਜਾਣਕੇ ਕੀਤਾ ਹੈ, ਅਰ ਮੈਂ ਉਹਨਾਂ ਦਾ ਅਹਿਸਾਨਮੰਦ ਹਾਂ।

ਇਸ ਪੁਸਤਕ ਦੇ ਲਿਖਣ ਵਿੱਚ ਅਨੇਕ ਕਵੀਆਂ ਦੀਆਂ ਛਪੀਆਂ ਪੁਸਤਕਾਂ ਤੋਂ ਛੁਟ ਹੇਠ ਲਿਖੇ ਗ੍ਰੰਥਾਂ ਦੀ ਸਹਾਇਤਾ ਲੀਤੀ ਅਰ ਉਹਨਾਂ ਗ੍ਰੰਥਕਾਰਾਂ ਦਾ ਧੰਨਜਵਾਦ ਕਰਨਾ ਮੇਰਾ ਫਰਜ਼ ਹੈ:—

(੧) Encyclopedia of Brittanica.
(੨) ਯਾਦੇ ਰਫ਼ਤਗਾਂ, ਕਰਤਾ ਮੁਹੰਮਦ ਦੀਨ ਫੌਕ।
(੩) The Sikh Religion by Mr. Macauliffe.
(੪) ਤਵਾਰੀਖ ਖਾਲਸਾ, ਕਰਤਾ ਭਾਈ ਗਯਾਨ ਸਿੰਘ ਜੀ ਗਯਨੀ।
(੫) ਗੁਲਜ਼ਾਰਿ ਫਰੀਦੀ।

ਕਰਤਾ ਦੀ ਆਖਰੀ ਬੇਨਤੀ ਹੈ ਕਿ ਪਾਠਕ ਜਨ ਕਰਤਾ ਦੇ ਆਸ਼ੇ ਵੱਲ ਜਾਣ, ਅਰ ਭੁਲਾਂ ਵੱਲ ਨਾ ਵੇਖਣ। ਕਿਉਂ ਜੋ "ਭੁਲਨ ਅੰਦਰ ਸਭ ਕੋ ਅਭੁਲ ਗੁਰੂ ਕਰਤਾਰ"।

ਜਿਨ੍ਹਾਂ ਸੱਜਨਾਂ ਕੋਲ ਪੁਰਾਣੇ ਕਵੀਆਂ ਦੀ ਕਵਤਾ ਹੋਵੇ, ਜਾਂ ਪੁਰਾਤਨ ਕਵੀਆਂ ਦੇ ਹਾਲਾਤ ਮਲੂਮ ਹੋਣ, ਉਹ ਕਰਤਾ ਨੂੰ ਲਿਖ ਘਲਨ, ਅਰ ਪੰਜਾਬੀ ਬੋਲੀ ਤੇ ਅਹਿਸਾਨ ਚੜ੍ਹਾਉਣ। ਪੁਰਾਣੇ ਗੀਤ ਘੋੜੀਆਂ ਤੇ ਵਾਰਾਂ, ਜਿਨ੍ਹਾਂ ਦੇ ਕਰਤਾ ਦਾ ਬੌਹ ਪਤਾ ਨਾ ਹੋਵੇ ਉਹ ਵੀ ਲਿਖ

ਘਲਨ, ਬੜਾ ਧੰਨਵਾਦੀ ਹੋਵਾਂਗਾ। ਕਰਤਾ ਨੂੰ ਖਾਸ ਕਰਕੇ "ਹੀਰ" ਦੀ ਅਸਲੀ ਵਾਰ ਦੀ ਲੋੜ ਹੈ, ਜਿਸ ਨੂੰ ਕਈ "ਹਜ਼ਾਰੇ ਦੀ ਵਾਰ" ਵੀ ਆਖਦੇ ਹਨ। ਇਹ ਵਾਰ ਬੜੀ ਪੁਰਾਣੀ ਅਰ ਕਿਸੇ ੨ ਢਾਡੀ ਨੂੰ ਯਾਦ ਹੈ। ਜੇਕੋਈ ਪੰਜਾਬੀਆਂ ਪਿਆਰਾ ਯਤਨ ਕਰਕੇ ਘੱਲ ਦੇਵੇ ਜਾਂ ਆਪ ਹੀ ਛਪਾ ਦੇਵੇ ਤਾਂ ਪੰਜਾਬੀ ਬੋਲੀ ਨੂੰ ਭਾਰਾਤੋਲੀ ਤੇ ਅਣਮੋਲੀ ਬੋਲੀ ਬਣਾ ਲਵੇਗਾ। ਜੇ ਪੰਜਾਬੀ ਭਰਾਵਾਂ ਨੇ ਇਸ ਗ੍ਰੰਥ ਦੀ ਕਦਰ ਕਰਕੇ ਦਾਸ ਦਾ ਜੀ ਵਧਾਇਆ ਤਾਂ ਇਸ ਫੁਲਵਾੜੀ ਦੀ ਇਕ ਹੋਰ ਕਿਆਰੀ ਖਿੜੇਗੀ, ਜਿਸ ਵਿਚ ਹਾਫਜ਼ ਬਰਖੁਰਦਾਰ, ਵਾਰਸਸ਼ਾਹ, ਫਜ਼ਲ ਆਦਿ ਸਿੰਗਾਰ ਰਸ ਦੇ ਕਵੀਆਂ ਦਾ ਹਾਲ ਹੈ, ਉਹ ਛੇਤੀ ਹੀ ਛਪਵਾਕੇ ਆਪ ਦੀ ਭੇਟਾਕੀਤੀ ਜਾਵੇਗੀ।

ਦਾਸ—ਕਰਤਾ

# ਬੇਨਤੀ

"ਪੰਜਾਬੀ" ਦੀ ਨੀਵੀਂ ਦਸ਼ਾ ਵੇਖ, ਅਰ ਗਵਾਂਢੀਆਂ ਦੇ ਨਿਹੋਰੇ ਤੇ ਬੋਲੀਆਂ ਦੇ ਤੀਰ ਝੱਲ, ਏਹ ਛਾਤੀ ਛੇਕੋ ਛੇਕ ਤੇ ਲਹੂ ਲੁਹਾਨ ਹੋ ਚੁਕੀ ਸੀ। ਜੀ ਵਿੱਚ ਏਹੀ ਤਾਂਘ, ਮਨ ਨੂੰ ਏਹੀ ਖਿੱਚ ਕਿ ਕਿਸੇ ਤਰਹਾਂ ਏਹਨਾਂ ਕ੍ਰਿਤਘਣਾਂ ਨੂੰ ਸਮਝ ਆਵੇ। ਜਾਂ ਰੱਬ ਹੀ ਸੋਝੀ ਪਾਵੇ, ਕਿ ਏਹ ਪੰਜਾਬੀ ਸਾਡੀ ਮਾਤ੍ਰੀ ਬੋਲੀ ਹੈ, ਏਸ ਦੀ ਕਦਰ ਕਰਨੀ ਸਾਡਾ ਧਰਮ ਹੈ ਪਰ ਕਿੱਥੋਂ! ਬਥੇਰਾ ਕੂਕਿਆ, ਢੰਡੋਰਾ ਫੇਰਿਆ, ਪਰ ਏਸ ਸਮੇਂ ਦੇ ਅੰਗ੍ਰੇਜ਼ੀ ਬਾਜੇ ਦੇ ਸ਼ੋਰ, ਅਰ ਤਬਲੇ, ਢੋਲ ਦੇ ਹਾ ਹਾ, ਹੂ ਹੂ ਕਾਰ ਵਿੱਚ ਇਕ ਮਧਮ ਬੀਨ ਦੀ ਅਵਾਜ਼ ਕੌਨ ਸੁਣਦਾ ਹੈ ॥ ਅੰਤ ਚੁਪ ॥ ਪਰ ਆਪਨੀ ਬੋਲੀ ਦੀ ਨੀਵੀਂ ਦਸ਼ਾ ਨੂੰ ਉਭਾਰਨ ਦੇ ਖਿਆਲ ਦਾ ਬੀ ਮਨ ਵਿਚ ਕਿਸੇ ਅਜੇਹੇ ਵੇਲੇ ਬੀਜ ਪਿਆ ਸੀ ਕਿ ਲੋਕਾਂ ਦੀ ਅਨਗੌਹਲੀ ਦੀ ਤੱਤੀ ਹਵਾ ਅਰ ਹਮਸਾਇਆਂ ਦੇ ਤਾਹਨਿਆਂ ਦੇ ਸੂਰਜ ਦੀਆਂ ਤੇਜ਼ ਕਿਰਨਾਂ ਉਸ ਨਿੱਕੇ ਜਿਹੇ ਨਿਮਾਨੇ ਨੂੰ ਬੇਕਾਰ ਤੇ ਨਕਾਰਾ ਨਾਂ ਕਰ ਸਕੀਆਂ॥ ਓਹ 'ਬੀ' ਵਧਦਾ ਹੀ ਗਿਆ। ਏਹ ਖਿਆਲ ਪੱਕਾ ਹੁੰਦਾ ਗਿਆ॥ ਅੰਤ ਏਹੀ ਸੋਚ ਆਈ ਕਿ ਕਿਸੇ ਤਰਾਂ ਪੁਰਾਤਨ ਕਵੀਆਂ ਨੂੰ ਸੁਰਜੀਤ ਕਰੀਏ। ਉਹਨਾਂ ਦੇ ਭੁਲੇ ਹੋਏ ਬਚਨ ਆਪਣੇ ਪੰਜਾਬੀ ਸਜਨਾਂ ਦੀ ਭੇਟਾ ਕਰੀਏ, ਅਰ ਦੱਸੀਏ, ਕਿ ਵੇਖੋ ਏਹ ਰਤਨ ਤੁਹਾਡੀ ਆਪਨੀ ਬੋਲੀ ਦੇ ਹੀ ਹਨ। ਤੁਸੀਂ ਧਿਆਨ ਦੇਵੋ ਤਾਂ ਇਸ ਤੋਂ ਹੋਰ ਵਧ ਅਮੋਲਕ ਹੀਰੇ ਲਾਲ ਇਸ ਬੋਲੀ ਦੀ ਖਾਕ ਵਿੱਚੋਂ ਨਿਕਲ ਸਕਦੇ ਹਨ।

ਏਨਾਂ ਹੌਸਲਾ ਕਰਨਾ ਇਕ ਭੁਲ ਸੀ। ਇਕ ਅਨਹੋਣੇ ਕੰਮ ਨੂੰ ਸਿਰ ਤੇ ਚਾਣਾ ਸੀ। ਪਰ ਬੰਗਾਲੀ ਬੋਲੀ ਦੀ ਪ੍ਰਫੁਲਤਾ ਵੇਖ ਅਰ ਏਹ ਜਾਣ, ਕਿ ਅਜੇ ਕੋਈ ਉਮਰਾ ਨਹੀਂ ਗੁਜ਼ਰੀ ਕਿ ਏਹ ਬੋਲੀ ਵੀ "ਪੰਜਾਬੀ" ਵਾਂਗੂ ਹੀ ਸੀ। ਅਰ ਹੁਣ ਉਸੇ ਬੋਲੀ ਦੇ ਪ੍ਰਸਿੱਧ ਕਵੀ ਸ੍ਰੀ ਰਾਬਿੰਦ੍ਰਾਨਾਥ ਟੈਗੋਰ ਨੂੰ "ਨੋਬਲ ਪ੍ਰਾਇਜ਼" ਮਿਲਦਾ ਹੈ, ਜੀਅ ਨੂੰ ਫੇਰ ਢਾਰਸ ਆਉਂਦੀ ਹੈ, ਅਰ ਆਸ ਪੈਂਦੀ ਹੈ, ਪਰ ਸੁਪਨ ਵਤ; ਕਿ ਸਾਡੀ ਬੋਲੀ ਵੀ ਕਦੇ ਹੀ ਬੰਗਾਲੀ ਵਾਂਗਰ ਚਮਕੇ ਗੀ। ਏਹ ਲੇਖ ਜੋ ਪਾਠਕਾਂ ਦੀ ਭੇਟਾ ਕੀਤਾ ਜਾਂਦਾ ਹੈ, ਇਕ ਉਸੇ ਧੁਨ ਤੇ ਲਗਨ ਦਾ ਨਤੀਜਾ ਹੈ।

ਲੇਖਕ ਕੋਈ ਕਵੀ ਨਹੀਂ, ਕੋਈ ਵਿਦਵਾਨ ਨਹੀਂ, ਇਕ ਪੰਜਾਬੀ ਬੋਲੀ ਨੂੰ ਪਿਆਰ ਕਰਨ ਵਾਲਾ ਝੱਲਾ ਹੈ, ਅਰ ਉਸਨੇ ਅਪਨੇ ਮਨ ਦੀਆਂ ਉਮੰਗਾਂ, ਇਕ ਟੁਟੀ ਫੁਟੀ ਬੋਲੀ ਵਿੱਚ ਲਿਖੀਆਂ ਹਨ। ਏਸੇ ਲੇਖ ਤੋਂ

ਪੰਜਾਬੀ ਦੀ ਕਦਰ ਤੇ ਪਦਵੀ ਦੀ ਮਿਣਤੀ ਨਾ ਕਰ ਲੈਣੀ। ਇਸ ਪੋਥੀ ਵਿੱਚ ਜੇਹੜੇ ਪੁਰਾਣੇ ਕਵੀਆਂ ਦੇ ਬਚਨ ਲਿਖੇ ਹਨ ਉਹਨਾਂ ਨੂੰ ਪੜ੍ਹਕੇ ਆਨੰਦ ਲਓ, ਅਰ ਵੇਖੋ ਕਿ ਕੇਹੜੇ ਸਮੇਂ ਵਿੱਚ ਇਹ ਬੋਲੀ ਕਿਸ ਪਦਵੀ ਤੇ ਪੁਜ ਚੁਕੀ ਸੀ। ਜੇ ਕਦੀ ਤੁਹਾਡੇ ਮਨਾਂ ਵਿਚ ਪੰਜਾਬੀ ਲਿਟ੍ਰੇਚਰ ਪੜ੍ਹਨ ਦਾ ਸਵਾਦ ਪੈ ਜਾਵੇ ਅਰ ਪੰਜਾਬੀ ਕਵੀਆਂ ਦੀ ਕਵਿਤਾ ਦਾ ਰਸ ਆ ਜਾਵੇ, ਤਾਂ ਇਸ ਦਾਸ ਦੇ ਮਨ ਦੇ ਮਨੋਰਥ ਪੂਰੇ ਹੋਏ। ਏਹੀ ਦਾਤ ਮੰਗਦਾ ਹਾਂ ਕਿ ਪਾਠਕਾਂ ਦੇ ਮਨ ਵਿੱਚ ਪੰਜਾਬੀ ਬੋਲੀ ਦਾ ਪਿਆਰ ਪਵੇ।

ਜੇ ਸਤਿਗੁਰ ਬਖਸ਼ਨ ਤਾਂ ਕੀ ਤੋਟ ਹੈ।

ਸਤਿ ਸ੍ਰੀ ਅਕਾਲ

ਹ. ਬ.

ਦਸੰਬਰ ੧੯੧੩}

ੴ ਸਤਿਗੁਰ ਪ੍ਰਸਾਦਿ॥

# ਉਥਾਨਕਾ

## ਬੋੱਲੀ ਦਾ ਮੁੱਢ

ਲੱਖ ਲੱਖ ਹਜ਼ਾਰ ਹੈ ਸ਼ੁਕਰ ਉਸ ਰਬ ਦਾ ਜਿਸ ਨੇ ਇਕ ਫੁਰਨੇ ਕਰਕੇ ਏਹ ਸੰਸਾਰ ਰਚਾਯਾ, ਅਰ ਏਸ ਸਾਰੀ ਰਚਨਾ ਜਾਂ ਜੱਗਤ ਦਾ ਪਤੀ ਮਨੁਖ ਨੂੰ ਬਨਾਯਾ, ਏਸ ਮਨੁਖ ਨੂੰ ਸਭ ਰਚਨਾਂ ਤੋਂ ਵਧ ਕੇ ਬੋਲਣ ਦੀ ਤਾਕਤ ਬਖਸ਼ੀ,ਅਰ ਇਹ ਪਦਵੀ ਦਿਤੀ ਜੋ ਮਨੁਖ ਆਪਣੇ ਮਨ ਦੇ ਫੁਰਨੇ ਤੇ ਹਾਲ ਆਪਣੀ ਜ਼ਬਾਨੀ ਦਸ ਸਕੇ। ਅਪਨੇ ਮੂਹੋਂ ਬੋਲਕੇ ਅਪਨੇ ਮਨ ਦਾ ਹਾਲ ਦਸਣ ਦਾ ਨਾਂ ਬੋਲੀ ਹੈ।

ਬੱਸ ਏਹੀ ਬੋਲੀ ਦੁਨੀਆਂ ਦੀਆਂ ਸਾਰੀਆਂ ਵਿਦਯਾਵਾਂ ਦੀ ਮਾਂ ਬਣੀ, ਕੋਈ ਸੋਚ ਵਿਚਾਰ,ਜੱਗ ਦੇ ਕਾਰ ਬਾਰ ਬਿਨਾਂ ਬੋਲੀ ਦੇ ਨਹੀਂ ਹੋ ਸਕਦੇ। ਓਸ ਰਬ ਦਾ ਜਿੰਨਾ ਧੰਨਵਾਦ ਕੀਤਾ ਜਾਏ ਥੋੜਾ ਹੈ, ਬਸ ਏਹੀ ਬੋਲੀ ਜਿਸ ਤੇ ਬੁਧੀ ਦਾ ਸਹਾਰਾ ਹੈ ਮਨੁਖ ਨੂੰ ਹੋਰ ਅਨੇਕ ਜੰਤੂਆਂ ਜਨੌਰਾਂ ਤੋਂ ਅਡ ਕਰਦੀ ਹੈ। ਜਿਸ ੨ ਕੌਮ ਨੇ ਅਜ ਕਲ ਜਾਂ ਪਿਛਲੇ ਸਮੇਂ ਕੁਝ ਉਨਤੀ ਕੀਤੀ ਉਸਦਾ ਅਨੁਮਾਨ ਬਸ ਓਸ ਕੌਮ ਦੀ ਬੋਲੀ ਦੀ ਉਨਤੀ ਤੋਂ ਜਾਣਿਆਂ ਜਾ ਸਕਦਾ ਹੈ। ਏਹਨਾਂ ਗੱਲਾਂ ਦੀ ਪੜਤਾਲ ਕਰਨ ਤੋਂ ਪਹਿਲੇ ਕੁਝਕੁ ਬੋਲੀ ਦੀ ਉਤਪੱਤੀ ਦਾ ਹਾਲ ਦਸਣਾ, ਜਾਂ ਏਸ ਗੱਲ ਦੀ ਖੋਜ ਕਰਨੀ ਕਿ ਸਭ ਤੋਂ ਪਹਿਲੇ ਬੋਲੀ ਦੀ ਕੀ ਦਸ਼ਾ ਸੀ, ਅਰ ਕੀਕਣ ਏਹ ਵਧੀ ਤੇ ਫੁਲੀ, ਜ਼ਰੂਰੀ ਅਰ ਲੋੜੀਦਾ ਹੈ।

ਸਾਨੂੰ ਰਚਨਾ ਅਰ ਏਸ ਦੁਨੀਆਂ ਦੇ ਬਣਨ ਦੇ ਕਾਰਨ ਢੂੰਡਨ ਦੀ ਲੋੜ ਨਹੀਂ, ਤੇ ਨਾਂ ਹੀ ਏਸ ਗਲ ਦੇ ਲਭਨ ਦੀ ਖਿਚ ਹੈ ਕਿ ਦੁਨੀਆਂ ਕਿਸਤਰਾਂ ਬਣੀ। ਗੁਰ ਨਾਨਕ ਦੇਵ ਜੀ ਦਾ ਵਾਕ ਹੈ 'ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ,' ਅਸੀ ਜੇ ਅਪਨੀ ਬੁਧੀ ਨੂੰ ਪਿਛੇ ਮੋੜਕੇ ਓਸ ਵੇਲੇ ਦਾ ਧਿਆਨ ਕਰੀਏ ਜਦ ਏਸ ਜ਼ਿਮੀਨ ਤੇ ਮਨੁਖ ਆਯਾ,ਤਾਂ ਸਾਨੂੰ ਓਸ ਵੇਲੇ ਦੀ ਏਹ ਵੀ ਸੋਚ ਕਰਨੀ ਲੋੜੀਦੀ ਹੈ ਕਿ ਓਹ ਪ੍ਰਿਥਮ ਮਾਨੁਖ ਕੀ ਕਰਦਾ ਸੀ। ਜੇ ਅਕੱਲਾ ਸੀ ਤਾਂ ਉਸਨੂੰ ਅਪਨੇ ਮਨ ਦੀਆਂ ਗਲਾਂ ਜਾਂ ਫੁਰਨੇ ਕਿਸੇ ਹੋਰ ਨੂੰ ਦਸਣ ਦੀ ਲੋੜ ਨਹੀਂ ਸੀ। ਪਰ ਏਡੀ

ਸ੍ਰਿਸ਼ਟੀ ਦੀ ਰਚਨਾ ਵੇਖਕੇ ਏਹ ਗਲ ਨਿਸਚੇ ਹੋ ਜਾਂਦੀ ਹੈ ਕਿ ਮਨੁਖ ਅਕੱਲਾ ਨਹੀਂ ਸੀ ਅਰ ਓਹ ਸਮਾਂ ਵੀ ਸੀ ਜਦ ਮਨੁਖ ਇਕ ਤੋਂ ਵਧ ਸਨ, ਓਸ ਵੇਲੇ ਇਕ ਮਨੁਖ ਅਪਣੇ ਜੀ ਦਾ ਹਾਲ ਦੂਸਰੇ ਨੂੰ ਕੀਕਣ ਦਸ ਸਕਦਾ ਸੀ, ਅਰ ਅਕੱਠੇ ਹੋ ਕੇ ਕੀਕਣ ਕੰਮ ਕਰ ਸਕਦੇ ਸਨ,ਜਦ ਇਕ ਦੇ ਮਨ ਦੀ ਗੱਲ ਦਾ ਦੂਜੇ ਨੂੰ ਪਤਾ ਨਾਂ ਹੋਵੇ ? ਬਸ ਹੁਣ ਤੋਂ ਢੇਰ ਦੂਰ ਸਮੇਂ ਮਨੁਖ ਨੂੰ ਲੋੜ ਪਈ ਜੋ ਕੋਈ ਅਜੇਹਾ ਰਾਹ ਕਢ,ਜਿਸ ਕਰਕੇ ਅਪਨੇ ਮਨ ਦਾ ਹਾਲ ਦੂਜੇ ਨੂੰ ਦਸ ਸਕੇ। ਇਹ ਇਕ ਵਡੀ ਲੋੜ ਸੀ, ਅਰ ਏਸ ਲੋੜ ਦੇ ਪੂਰਾ ਕਰਨ ਦੀ ਕਾਢ ਵੀ ਕਢਨੀ ਜਰੂਰੀ ਸੀ। ਜਿੰਨਾ ਚਿਰ ਏਹ ਕਾਢ ਨਾਂ ਕਢੀ ਜਾਂਦੀ ਮਨੁਖਾਂ ਦੀ ਸੋਚ ਅਰ ਗਿਆਨ ਜਾਂ ਇਲਮ ਨਹੀਂ ਵਧ ਸਕਦਾ ਸੀ। ਮਨੁਖ ਦੇ ਦੋ ਭਾਗ ਹਨ, ਇਕ ਤੇ ਰਚਨਾ ਦਾ ਬਾਲ ਜਾਂ ਕੁਦਰਤ ਦਾ ਬੱਚਾ, ਜਿਸ ਕਰਕੇ ਓਸਦੇ ਮਨ ਵਿਚ ਭੁਖ ਤ੍ਰੇਹ ਆਦਿ ਚਾਹਨਾਂ ਜੰਮੀਆਂ। ਤੇ ਦੂਜਾ ਗਿਆਨ ਅਰ ਇਲਮ ਦੀ ਪਏਸ਼, ਜਿਸ ਕਰਕੇ ਅਨੇਕ ਪ੍ਰਕਾਰ ਦਾ ਇਲਮ ਅਰ ਦੂਜੇ ਮਨੁਖਾਂ ਦੇ ਤਜਰਬੇ ਅਰ ਵਿਦ੍ਯਾ ਤੋਂ ਏਹ ਲਾਭ ਉਠਾਂਦਾ ਹੈ। ਦੂਜੀ ਗਲ ਲਈ ਬੋਲੀ ਦਾ ਹੋਣਾ ਜਰੂਰੀ ਸੀ। ਸਭ ਤੋਂ ਸੌਖੀ ਗਲ ਜਾਂ ਕਾਢ ਜੋ ਮਨੁਖ ਨੇ ਸੋਚੀ, ਓਹ ਸੈਨਤਾਂ ਨਾਲ ਅਪਣੇ ਮਨ ਦੀ ਗਲ ਦੂਜੇ ਨੂੰ ਸਮਝਾਣੀ ਸੀ। ਏਸ ਕਰਕੇ ਸਭ ਤੋਂ ਪਹਿਲੇ ਬੋਲੀ ਸੈਨਤਾਂ ਵਿਚ ਆਈ। ਏਹ ਸੈਨਤਾਂ ਹਥਾਂ, ਅਖਾਂ, ਮੂੰਹ, ਅਰ ਸਾਰੇ ਜਿਸਮ ਜਾਂ ਦੇਹ ਕਰਕੇ ਕੀਤੀਆਂ ਜਾਂਦੀਆਂ ਸਨ। ਏਹਨਾਂ ਦਾ ਹੋਣਾ ਅਤੀ ਲੋੜੀਂ-ਦਾ ਸੀ। ਅਜ ਕਲ ਵੀ ਜਦ ਬੋਲੀ ਅਪਣੀ ਉੱਚੀ ਪਦਵੀ ਤੇ ਹੈ, ਸੈਨਤਾਂ ਵਡਾ ਭਾਰੀ ਕੰਮ ਕਰਦੀਆਂ ਹਨ। ਕਿਸੇ ਨੂੰ ਗੁਸੇ ਹੋਵੋ ਤਾਂ ਮੂੰਹ ਲਾਲ ਤੇ ਚੇਹਰੇ ਦੇ ਚਿਹਨ ਚਕਰ ਹੋਰ ਦੇ ਹੋਰ ਹੁੰਦੇ ਹਨ, ਜੇ ਕਿਸੇ ਨੂੰ ਪਿਆਰ ਨਾਲ ਮਿਲੋ ਤਾਂ ਸਾਰੀ ਦੇਹ ਹੀ ਅਗੇ ਵਧਕੇ ਆਦਰ ਕਰਦੀ ਹੈ। ਕੋਈ ਲੈਕਚਰਾਰ ਵਡੇ ਜੋਸ਼ ਵਿਚ ਆਉਂਦਾ ਹੈ ਤਾਂ ਹੱਥ ਮਾਰਦਾ ਮੂੰਹ ਬਨਾਉਂਦਾ ਤੇ ਸਾਰੇ ਬਦਨ ਅਰ ਦੇਹ ਨੂੰ ਹਿਲਾਂਦਾ ਹੈ। ਜਦ ਸੈਨਤ ਹੁਣ ਵੀ ਏਡਾ ਕੰਮ ਕਰਦੀ ਹੈ ਤਾਂ ਕੋਈ ਅਨੋਖੀ ਗਲ ਨਹੀਂ ਜੋ ਪੈਹਲੇ ਪਹਿਲ ਏਸੇ ਤੋਂ ਸਾਰਾ ਕੰਮ ਚਲਦਾ ਹੋਵੇ, ਹੁਨ ਵੀ ਬਿਨ ਮੂੰਹੋਂ ਬੋਲੇ ਸੈਨਤਾਂ ਨਾਲ ਗੂੰਗਿਆਂ ਨੂੰ ਸਮਝਾਈ ਦਾ ਹੈ, ਅਰ ਕੇਈ ਗਲਾਂ ਅਸੀ ਆਪਸ ਵਿਚ ਭੀ ਸੈਨਤਾਂ ਨਾਲ ਹੀ ਕਰਦੇ ਹਾਂ। ਸੈਨਤਾਂ ਕੀਕਨ ਇਕ ਗੱਲ ਨੂੰ ਦਸਨ ਲਈ ਸਭਨਾਂ ਵਿਚ ਇਕੋ ਹੀ ਭਾਂਤ ਦੀਆਂ ਵਰਤੀਆਂ ਗਈਆਂ ? ਏਸ ਦਾ ਸੈਹਜ ਉਤ੍ਰ ਏਹ ਹੈ ਕਿ ਰਚਨਾਂ ਤੋਂ ਹੀ ਪਹਿਲੇ ਪਹਿਲ ਮਨੁਖਾਂ ਨੇ ਸਬਕ ਲੀਤਾ। ਇਕ ਬ੍ਰਿਛ ਨੂੰ ਵੇਖਿਆ, ਉਸ ਵਾਂਗੂੰ ਹਥ ਬਨਾਯਾ ਤਾਂ ਰੁਖ ਦਾ ਗਿਆਨ ਦੂਜਿਆਂ ਨੂੰ ਦਵਾਇਆ।

ਬ੍ਰਿਛ ਸਭਨਾਂ ਨੇ ਵੇਖਿਆ ਹੋਯਾ ਸੀ, ਬਸ ਸਾਰਿਆਂ ਉਸੇ ਤਰਾਂ ਹਥ ਬਨਾਣਾ ਅਰੰਭ ਕਰ ਦਿਤਾ,ਫੇਰ ਬ੍ਰਿਛ ਤੋਂ ਕਾਠ,ਤੇ ਕਾਠ ਤੋਂ ਕਾਠ ਦੀਆਂ ਬਨੀਆਂ ਹੋਈਆਂ ਵਸਤਾਂ ਦਾ ਦਸਣਾ ਵੀ ਉਸੇ ਸੈਨਤ ਨਾਲ ਅਰੰਭ ਕੀਤਾ,ਨਾਲ ਕੁਝ ੨ ਹੋਰ ਵਧਾ ਘਟਾ ਕਰ ਲੀਤਾ। ਮੂੰਹ ਨਾਲ ਹਥ ਦੀ ਬੁਲੀ ਬਨਾਕੇ ਲਾਣ ਨੂੰ ਸਾਰੇ ਤ੍ਰੇਹ ਦੀ ਨਿਸ਼ਾਨੀ ਸਮਝਦੇ ਹਨ। ਕਿਸੇ ਉਡਦੇ ਪੰਛੀ ਦੇ ਖੰਭਾਂ ਵਾਂਗ ਹਥ ਖਲਾਰੇ ਤਾਂ ਪੰਛੀ ਦਾ ਬੋਧ ਕਰਾਯਾ, ਅਰ ਫੇਰ ਪੰਛੀ ਤੋਂ ਉਡਣਾ,ਉਚਾਈ ਆਦਿ ਦਸਨ ਦੀਆਂ ਸੈਨਤਾਂ ਕਢੀਆਂ। ਹੁਣ ਏਹ ਦਸਨਾ ਕਿ ਉਸ ਵੇਲੇ ਕੀ ਕੀ ਸੈਨਤਾਂ ਕਿਨਾਂ ਕਿਨ੍ਹਾਂ ਵਸਤਾਂ ਦਾ ਖਿਆਲ ਦਸਦੀਆਂਸਨ?ਔਖਾ ਹੈ,ਪਰ ਜਿਉਂ ਜਿਉਂ ਮਨੁਖ ਵਧਦੇ ਗਏ ਅਰ ਉਹਨਾਂ ਦੀਆਂ ਲੋੜਾਂ ਵੀ ਵਧ ਹੋ ਗਈਆਂ ਤਾਂ ਸੈਨਤਾਂ ਨਾਲ ਕੰਮ ਚਲਦਾ ਨਾ ਵੇਖਕੇ ਉਨ੍ਹਾਂ ਮੂਹੋਂ ਬੋਲਨਾ ਅਰੰਭ ਕੀਤਾ,ਅਰ ਫੇਰ ਇਕ ਵਸਤ ਜਾਂ ਖਿਆਲ ਨੂੰ ਦਸਣ ਲਈ ਪਦ ਬਨਾਣੇ ਪਏ। ਮੂਹੋਂ ਬੋਲਕੇ ਸਮਝਾਂਣ ਦੇ ਏਹ ਲਾਭ ਹਨ:-

(੧) ਮੂੰਹ ਨਾਲ ਗਲ ਕਰਦਿਆਂ ਹਥ ਪੈਰ ਅਖਾਂ ਵੇਹਲੀਆਂ ਹੁੰਦੀਆਂ ਹਨ, ਅਰ ਹੋਰ ਕੰਮ ਕਰ ਸਕਦੀਆਂ ਹਨ। (੨) ਸੈਨਤ ਥੋੜੀ ਦੂਰ ਤੋਂ ਦਖਾਈ ਦੇਂਦੀ ਹੈ, ਪਰ ਬੋਲੀ ਦੂਰ ਤਕ ਸੁਨਾਈ ਦੇਂਦੀ ਹੈ, ਚਾਹੇ ਵਿੱਚ ਓਹਲਾ ਹੀ ਹੋਵੇ। (੩) ਸ਼ਬਦ ਜਾਂ ਬੋਲੀ ਵਿਚ ਕਿੰਨੇ ਹੀ ਵਧਾ ਘਟਾ ਹੋ ਸਕਦੇ ਹਨ, ਜਿਸ ਕਰਕੇ ਅਨੇਕ ਹੀ ਵਸਤਾਂ ਅਰ ਖਿਆਲਾਂ ਨੂੰ ਵਡੀ ਸੁਖਿਆਈ ਨਾਲ ਦਸਿਆ ਜਾ ਸਕਦਾ ਹੈ, ਜੋ ਗੱਲ ਸੈਨਤਾਂ ਵਿਚ ਨਹੀਂ। (੪) ਰਾਤ, ਹਨੇਰਾ, ਚਾਨਣਾ ਆਦਿ ਸ਼ਬਦ ਨੂੰ ਰੋਕ ਨਹੀਂ ਸਕਦੇ। ਪਹਿਲੇ ਪਹਿਲ ਸ਼ਬਦ ਜਾਂ 'ਬੋਲ' ਵੀ ਮਨੁਖ ਨੇ ਕੁਦਰਤ ਤੋਂ ਸਿਖਿਆ। ਜਨਾਉਰਾਂ ਦੀਆਂ ਬੋਲੀਆਂ ਦੇ ਸਾਂਗ ਲਾਕੇ ਉਹਨਾਂ ਜਨੌਰਾਂ ਨੂੰ ਜਣਾਯਾ। ਕਾਂ ਕਾਂ ਕਰਨ ਨਾਲ ਕਾਂ ਪ੍ਰਤੀਤ ਕਰਾਯਾ, ਅਰ ਵੱਊ ਵੱਊ ਮਿਆਊਂ ੨ ਨਾਲ ਕੁੱਤਾ ਬਿਲੀ,ਗੜ ਗੜ ਕਰਕੇ ਬਦਲ ਅਰ ਸਰ ਸਰ ਕਰਕੇ ਹਵਾ,ਖੁਸ਼ੀ ਅਰ ਡਰ ਵਿਚ ਜੋ ਸ਼ਬਦ ਨਿਕਲਦਾ ਹੈ, ਹਸਨਾ ਅਰ ਚੀਕਨਾ ਉਸ ਤੋਂ ਸੁਖ ਅਰ ਡਰ ਦਾ ਹੋਨਾ ਦਸਾਯਾ। ਪਰ ਬੋਲੀ ਉਸ ਨੂੰ ਆਖਦੇ ਹਨ,ਜਿਸ ਕਰਕੇ ਮਨੁਖ ਆਪਣੇ ਜੀ ਦੇ ਫੁਰਨੇ ਨੂੰ ਆਪ ਦੂਜੇ ਨੂੰ ਦਸੇ,ਜਾਂ ਦੱਸਣ ਦਾ ਉਪਰਾਲਾ ਕਰੇ। ਹੁਣ ਜੇਕਰ ਕਿਸੇ ਦਾ ਐਵੇਂ ਹਾਸਾ ਨਿਕਲ ਜਾਵੇ ਜਾਂ ਸ਼ੇਰ ਵੇਖਕੇ ਚੀਕ,ਤਾਂ ਏਹ ਬੋਲੀ ਨਹੀਂ। ਹਾਂ ਜੇ ਮਨੁਖ ਸ਼ੇਰ ਵੇਖਕੇ ਚੀਕ ਮਾਰੇ ਕਿ ਦੂਜਿਆਂ ਨੂੰ ਪਤਾ ਲੱਗ ਜਾਵੇ ਕਿ ਕੋਈ ਡਰ ਜਾਂ ਦੁਖ ਉਸ ਮਨੁਖ ਨੂੰ ਹੋਯਾ ਹੈ ਤਾਂ ਏਹ ਬੋਲੀ ਹੈ। ਏਹੀ ਭੇਦ ਮਨੁਖੀ ਤੇ ਜਨੌਰੀ ਬੋਲੀ ਵਿਚ ਹੈ, ਜੋ ਮਨੁਖ ਅਪਨੇ ਜੀ ਦੀਆਂ ਗੱਲਾਂ ਦੱਸਣ ਨੂੰ ਬੋਲਦਾ ਹੈ,ਤੇ ਜਨੌਰ ਐਵੇਂ। ਓਹ ਜਨੌਰ ਜੇਹੜੇ ਆਪਨੀ ਭੁਖ ਆਦਿ

ਦੱਸਣ ਲਈ ਵਖੋ ਵੱਖ ਅਵਾਜ਼ਾਂ ਬੋਲਦੇ ਹਨ ਅਰ ਮਨ ਦੇ ਹਾਲ ਨੂੰ ਦੂਜਿਆਂ ਤੇ ਪ੍ਰਗਟ ਕਰਦੇ ਹਨ, ਜ਼ਰੂਰ ਬੋਲੀ ਬੋਲਦੇ ਹਨ। ਜੀਕਨ ਕੁੱਤਾ, ਬਿੱਲੀ, ਆਦਿ। ਪਰ ਇਹ ਬੋਲੀ ਬਸ ਗਿਨਤੀ ਦੀਆਂ ਗੱਲਾਂ ਦੱਸਣ ਲਈ ਹੀ ਹੁੰਦੀ ਹੈ॥

ਇਹ ਤਾਂ ਬੋਲੀ ਦੀ ਜਨਮ ਸਾਖੀ ਹੈ। ਹੁਣ ਅਜ ਕਲ ਵਲ ਤੱਕੋ ਤਾਂ ਬੋਲੀਆਂ ਵਿਚ ਕੁਦਰਤ ਦੀਆਂ ਨਾਂ ਤੇ ਸੈਨਤਾਂ ਹੀ ਹਨ, ਨਾਂ ਹੀ ਉਹ ਸ਼ਬਦ। ਅੱਡ ਅੱਡ ਬੋਲੀਆਂ ਵਿਚ ਇੱਕੋ ਗੱਲ ਨੂੰ ਦੱਸਣ ਲਈ ਭਾਂਤ ਭਾਂਤ ਦੇ ਸ਼ਬਦ ਹਨ। ਦੁਨੀਆਂ ਵਿਚ ਹਜ਼ਾਰ ਤੋਂ ਵਧ ਬੋਲੀਆਂ ਹਨ। ਹਰ ਇਕ ਦੇ ਵੱਖ ਵੱਖ ਪਦ ਤੇ ਸ਼ਬਦ। ਇਹ ਸਭ ਕੁਦਰਤ ਦੀ ਨਕਲ ਨਹੀਂ ਹੋ ਸਕਦੇ। ਬਿੱਲੀ ਨੂੰ ਕੈਟ, ਗੁਰਬਾ, ਮੰਜਾਰਨੀ ਆਦਿ ਅਨੇਕ ਨਾਉਂ ਕਿਸੇ ਕੁਦਰਤ ਦੇ ਸ਼ਬਦ ਦੀ ਨਕਲ ਨਹੀਂ, ਇਹ ਕੇਵਲ ਮਨੁਖ ਦੇ ਬਨਾਏ ਹੋਏ ਹਨ। ਹੁਣ ਦੁਨੀਆਂ ਵਿਚ ਜਿੰਨੀਆਂ ਬੋਲੀਆਂ ਹਨ ਓਹ ਮਨੁਖ ਦੀ ਅਪਨੀ ਘਾੜਤ ਹਨ। ਜਿਉਂ ੨ ਮਨੁਖ ਵਧਦੇ ਗਏ ਅਰ ਦੁਨੀਆਂ ਦੇ ਭਾਗਾਂ ਤੇ ਖਿਲਰ ਗਏ ਤਾਂ ਦੇਸ ਦੇਸ ਦੀ ਅਵਸਥਾ ਅਰ ਓਥੋਂ ਦੀਆਂ ਰੁਤਾਂ, ਪਾਣੀ, ਹਵਾ ਤੇ ਮਿਟੀ ਦੇ ਅਸਰ ਨੇ ਬੋਲੀ ਉਤੇ ਵੀ ਅਸਰ ਪਾਯਾ। ਨਵੀਆਂ ਗੱਲਾਂ ਅਰ ਖਿਆਲਾਂ ਦੇ ਪ੍ਰਗਟ ਕਰਨ ਲਈ ਨਵੇਂ ਸ਼ਬਦ ਬਣਾਏ। ਬਸ ਸਿਖਾ ਸਿਖਾਈ ਬੋਲੀਆਂ ਵਧਦੀਆਂ ਗਈਆਂ। ਕਿਉਂ ਜੋ ਜਨਮ ਨਾਲ ਕਿਸੇ ਦੀ ਬੋਲੀ ਨਹੀਂ ਜੰਮਦੀ। ਜੇ ਜੰਮਦੇ ਬੱਚੇ ਨੂੰ ਤੁਸੀਂ ਵਖਰਾ ਰਖੋ ਤਾਂ ਵਡਾ ਹੋਕੇ ਉਸ ਨੂੰ ਕੋਈ ਬੋਲੀ ਨਾਂ ਆਵੇਗੀ। ਅਕਬਰ ਬਾਦਸ਼ਾਹ ਨੇ ਏਸ ਗੱਲ ਦਾ ਤਜਰਬਾ ਵੀ ਕੀਤਾ ਸੀ ਅਰ ਸਚ ਪਾਯਾ ਸੀ। ਪਰ ਇਸ ਵਿਚ ਇਹ ਭੇਦ ਵੀ ਹੈ ਕਿ ਇਕ ਕੌਮ ਜਾਂ ਜੱਥੇ ਦੀ ਵਧੀ ਹੋਈ ਅਕਲ ਅਰ ਬੁੱਧੀ ਦਾ ਅਸਰ ਬੱਚੇ ਦੀ ਅਕਲ ਤੇ ਜ਼ਰੂਰ ਹੁੰਦਾ ਹੈ। ਜੀਕਣ ਇਕ ਵਡੇ ਅੰਗ੍ਰੇਜ਼ ਵਿਦਵਾਨ ਦੇ ਬੱਚੇ ਨੂੰ ਅਰ ਇਕ ਅਫਰੀਕਾ ਦੇ ਹਬਸ਼ੀ ਦੇ ਬੱਚੇ ਨੂੰ ਇਕੋ ਜਿਹੇ ਅਸਥਾਨ ਅਰ ਉਸਤਾਦ ਕੋਲ ਵਿੱਦਯਾ ਸਿੱਖਣ ਲਈ ਰਖੋ ਤਾਂ ਅੰਗ੍ਰੇਜ਼ ਬੱਚਾ ਜ਼ਰੂਰ ਹਬਸ਼ੀ ਨਾਲੋਂ ਛੇਤੀ ਸਿੱਖੇਗਾ। ਇਸ ਦਾ ਕਾਰਨ ਇਹ ਹੈ ਜੋ ਅੰਗ੍ਰੇਜ਼ਾਂ ਦੇ ਦਿਮਾਗ ਦੀ ਤ੍ਰੱਕੀ ਹਬਸ਼ੀਆਂ ਨਾਲੋਂ ਢੇਰ ਹੈ ਅਰ ਓਹੀ ਅਸਰ ਉਨ੍ਹਾਂ ਦੇ ਬਾਲਾਂ ਵਿਚ ਹੁੰਦਾ ਹੈ। ਜੋ ਬੋਲੀ ਮਨੁਖ ਬੋਲਦਾ ਹੈ ਉਹ ਸਿੱਖੀ ਹੋਈ ਆਉਂਦੀ ਹੈ ਅਰ ਉਸ ਵਿਚ ਪਹਿਲੇ (ਪੁਰਾਤਨ) ਮਨੁਖਾਂ ਦੇ ਤਜਰਬੇ ਤੇ ਘਾੜਤਾਂ ਭਰੀਆਂ ਪਈਆਂ ਹੁੰਦੀਆਂ ਹਨ। ਇਸ ਕਰਕੇ ਜੀਕਣ ਮਨੁਖਾਂ ਦਾ ਗਿਆਨ ਅਰ ਇਲਮ ਵਧਦਾ ਹੈ, ਓਸੇ ਤਰਾਂ ਉਨ੍ਹਾਂ ਦੀ ਬੋਲੀ ਵੀ ਵਧਦੀ ਹੈ। ਜਨੌਰਾਂ ਦੀ ਬੋਲੀ ਅਸਥਿਰ ਹੈ ਓਹ ਵਧ ਨਹੀਂ ਸਕਦੀ, ਨਾਂ ਹੀ ਜਨੌਰਾਂ ਵਿਚ ਸੋਚਣ ਦੀ ਸ਼ਕਤੀ ਹੈ।





ਜਦ ਬੋਲੀ ਵਧੀ ਤਾਂ ਉਸ ਬੋਲੀ ਨੂੰ ਕਿਸੇ ਦੂਜੇ ਕੋਲ ਜੇਹੜਾ ਦੂਰ ਹੋਵੇ ਪੁਚਾਣ ਦੀ ਲੋੜ ਪਈ ਅਰ ਕਿਸੇ ਸਿਆਣੇ ਦੇ ਬਚਨਾਂ ਨੂੰ ਸਾਂਭ ਕੇ ਰਖਣ ਦੀ ਲੋੜ ਪ੍ਰਤੀਤ ਹੋਈ ਜਾਂ ਕੋਈ ਇਕਰਾਰ ਨਾਮੇ ਜੋ ਇਕ ਸੱਥੇ ਜਾਂ ਮਨੁਖ ਨੇ ਦੂਜੇ ਨਾਲ ਕੀਤੇ ਹੋਣ ਉਨ੍ਹਾਂ ਨੂੰ ਵਰ੍ਹਿਆਂ ਬੱਧੀ ਸਾਂਭ-ਕੇ ਰਖਣ ਅਰ ਵੇਲੇ ਸਿਰ ਕੱਢਣ ਦੀ ਲੋੜ ਸੁਝੀ,ਤਾਂ ਸ਼ਬਦਾਂ ਦੇ ਦੱਸਣ ਲਈ ਚਿੰਨ੍ਹ ਜਾਂ ਨਸ਼ਾਨ ਬਨਾਏ। ਏਹ ਅਖਰਾਂ ਦਾ ਆਰੰਭ ਸੀ। ਪਹਿਲੇ ਪਹਿਲ ਅੱਖਰ ਨਹੀਂ ਸਨ,ਅਰ ਏਨ੍ਹਾਂ ਦਾ ਮੁਢ ਵੀ ਇਕ ਅਜਬ ਤ੍ਰਾਂ ਹੋਇਆ। ਅਜ ਕਲ ਵੀ ਅਸਾਂ ਜਦ ਕਿਸੇ ਗੱਲ ਨੂੰ ਯਾਦ ਰਖਣਾ ਹੋਵੇ ਤਾਂ ਉਸਦੇ ਚੇਤਾ ਦਿਵਾਣ ਲਈ ਰੁਮਾਲ ਨੂੰ ਗੰਢ ਦੇ ਛੱਡੀਦੀ ਹੈ। ਪਿਛਲੇ ਸਮੇਂ ਪੱਗ ਨੂੰ ਜਾਂ ਲੀੜੇ ਨੂੰ ਗੰਢ ਦੇਂਦੇ ਹੁੰਦੇ ਸੀ,ਉਹ ਗੰਢ ਕੇਵਲ ਸਾਨੂੰ ਉਸ ਗੱਲ ਦਾ ਚੇਤਾ ਕਰਾਂਦੀ ਹੈ ਜਿਸਨੂੰ ਧਿਆਨ ਕਰਕੇ ਉਹ ਗੰਢ ਦਿੱਤੀ ਸੀ। ਏਸੇ ਤਰਾਂ ਜੇ ਕਿਸੇ ਇਕ ਗੱਲ ਲਈ ਕੋਈ ਇਕ ਗੰਢ ਮਿਥ ਲਈਏ ਤਾਂ ਉਹ ਗੰਢ ਹਮੇਸ਼ ਉਸੇ ਹੀ ਗੱਲ ਦਾ ਚੇਤਾ ਕਰਾਵੇਗੀ। ਏਸ ਗੰਢਾਂ ਦੀ ਵਿਦਜਾ ਨੂੰ ਦੱਖਣੀ ਅਮ੍ਰੀਕਾ ਦੇ ਦੇਸ'ਪੀਰੂ' ਵਿਚ ਪੁਰਾਣੇ ਸਮਿਆਂ ਵਿਚ ਵਡੀ ਉੱਨਤੀ ਹੋਈ ਸੀ। ਉਨ੍ਹਾਂ ਲੋਕਾਂ ਨੇ ਰੰਗ ੨ ਦੇ ਰੱਸੇ ਥੱਮ੍ਹਾਂਨਾਲ ਬੱਧੇ,ਇਨ੍ਹਾਂਹਰ ਰੰਗਦੇ ਰੱਸਿਆਂਦੀ ਗੰਢਦਾ ਅੱਡ ਅੱਡ ਅਰਥ ਤੇ ਫੇਰ ਰੰਗ ਬਰੰਗੀ ਰੱਸੀਆਂ ਦੀਆਂ ਗੰਢਾਂ ਦਾ ਅੱਡ ਅੱਡ ਭਾਵ ਹੁੰਦਾ ਸੀ। ਏਸੇ ਤਰਾਂ ਉਨ੍ਹਾਂ ਨੇ ਇਕ ਆਪਣੀ ਅੱਖਰਾਂ ਦੀ ਲੜੀ ਬਣਾ ਲਈ ਸੀ ਜਿਸ ਵਿਚ ਸਾਰੀਆਂ ਗੱਲਾਂ ਬੰਨ੍ਹ ਰਖਦੇ ਸਨ। ਇਸ ਤਰਾਂ ਪੁਰਾਣੇ ਇਕਰਾਰ ਨਾਮੇ, ਜ਼ਮੀਨ ਵੇਚਣ, ਲੈਣ, ਦੇਣ ਦੇ ਦੌਂਬ੍ਰ ਥੱਸ ਓਹ ਰੱਸੀਆਂ ਦੀਆਂ ਗੰਢਾਂ ਵਿਚ ਹੀ ਸਨ॥ ਲਿਖਿਆ ਹੈ ਕਿ ਪਿਛਲੇ ਸਮਿਆਂ ਵਿਚ ਰਾਜਾ ਵਲੋਂ ਖਾਸ ਅਫਸਰ ਨੀਯਤ ਹੁੰਦੇ ਸਨ ਜੋ ਉਸ ਵਿਦਜਾ ਨੂੰ ਜਾਣਦੇ ਸਨ ਪਰ ਹੁਣ ਓਹ ਵਿੱਦਜਾ ਨਾਸ ਹੋ ਗਈਹੈ। ਏਨ੍ਹਾਂ ਗੰਢਾਂ ਵਾਂਗਰ ਹੀ ਬਾਜ਼ੇ ਦੇਸਾਂ ਵਿਚ ਪੁਰਾਣਿਆਂ ਨੇ ਚੇਤਾ ਦਿਵਾਣ ਦਾ ਸੌਖਾ ਰਾਹ ਏਹ ਲਭਿਆ, ਕਿ ਇਕ ਸੋਟੀ ਜਾਂ ਬ੍ਰਿਛਦੀ ਟੈਹਨੀ ਤੇ ਝਰੀਟਾਂ ਜਾਂ ਲੀਕਾਂ ਕੱਢ ਦੇਣੀਆਂ ਤੇ ਇਕ ਲੀਕ ਨੂੰ ਵੇਖਕੇ ਇਕ ਖਾਸ ਗੱਲ ਦਾ ਚੇਤਾ ਆ ਜਾਣਾਂ। ਏਸੇ ਤਰਾਂ ਜਦ ਕਿਸੇ ਦੂਤ ਨੂੰ ਸੁਨੇਹਾ ਦੇ ਕੇ ਘਲਣਾ ਅਰ ਗਲਾਂ ਜੇ ਢੇਰ ਹੋਣੀਆਂ ਤਾਂ ਟਾਹਣੀ ਤੇ ਓਨੀਆਂ ਹੀ ਲੀਕਾਂ ਕੱਢ ਦੇਣੀਆਂ ਤਾਂ ਉਸ ਦੂਤ ਨੇ ਸੁਨੇਹਾ ਦੇਂਦੇ ਵੇਲੇ ਲੀਕਾਂ ਵਲ ਤੱਕ ੨ ਕੇ ਗੱਲਾਂ ਦਾ ਚੇਤਾ ਕਰ ਲੈਣਾ। ਬਸ ਅਸਲੀ ਅੱਖਰਾਂ ਦਾ ਮੁਢ ਏਨ੍ਹਾਂ ਲੀਕਾਂ ਤੋਂ ਬੱਝਾ। ਟਾਹਣੀ ਤੋਂ ਲਕੜੀ ਤੇ ਫੇਰ ਪੱਥਰਾਂ,ਹੱਡੀਆਂ ਆਦਿ ਉਤੇ ਪੁਰਾਣੇ ਲੋਕਾਂ ਨੇ ਲੀਕਾਂ ਪਾਈਆਂ ਅਰ ਉਨ੍ਹਾਂ ਲੀਕਾਂ ਨੇ ਗੱਲ ਦਾ ਚੇਤਾ ਕਰਾਇਆ। ਪਹਿਲੋਂ ਸਿੱਧੀਆਂ

ਲੀਕਾਂਸਨ, । । ।, ਜਾਂ, ≡ , ਫੇਰ ਸੋਚ ਅਰ ਅਕਲ ਖਰਚ ਕੇ ਏਨ੍ਹਾਂ ਲੀਕਾਂ ਨੂੰ ਆਪਸ ਵਿਚ ਮੇਲ ਮਿਲਾ ਕੇ ਕਈ ਅੱਡ ਅੱਡ ਗੱਲਾਂ ਦੀ ਚੇਤਾਵਨੀ ਦਾ ਮੁਢ ਬੱਝਾ। ਜੀਕਣ, +, ਤੋਂ ਇਕ ਖਾਸ ਗੱਲ ਦਾ ਚੇਤਾ ਆਉਂਦਾ ਸੀ ਅਰ ।।। ਤੋਂ ਕਿਸੇ ਹੋਰ ਦਾ। ਜਦ ਇਕ ਚਿੱਨ੍ਹ ਕਿਸੇ ਇਕ ਗੱਲ ਲਈ ਹੋ ਗਿਆ ਤਾਂ ਸਾਰੇ ਲੋਕਾਂ ਵਿਚ ਉਹ ਪ੍ਰਚੱਲਤ ਹੋਇਆ । ਗੱਲਾਂ ਤੋਂ ਵਧਕੇ ਇਨ੍ਹਾਂ ਚਿੱਨ੍ਹਾਂਤੋਂ ਸੁਰਾਂ ਤੇ ਬੋਲਾਂ ਦੀ ਚਿਤਾਵਨੀ ਸ਼ੁਰੂ ਹੋਈ, ਤਾਂ × + ਧ △ ਆਦਿ ਲੀਕਾਂ ਦੇ ਚਿੱਨ੍ਹ ਸਭ ਤੋਂ ਪੁਰਾਣੀ ਅਖਰਾਂ ਦੀ ਲੜੀ ਦਾ ਮੁਢ ਹੋਇਆ। ਤੁਸੀਂ ਜੇ ਪੁਰਾਣੇ ਅੱਖਰਾਂ ਨੂੰ ਵੇਖੋ ਤਾਂ ਪਤਾ ਲਗੇਗਾ ਕਿ ਸਭਤੋਂ ਪੁਰਾਣੇਅੱਖਰ ਲਕੀਰਾਂਦੇ ਮੇਲ ਜੋਲ ਤੋਂਹੀ ਬਨੇ ਸਨ ਅਰ ς ⊤⊤ △ ਆਦ ਲਿਖ ਕੇ ਵਖੋ ਵਖ ਮਤਲਬ ਕਢਿਆ ਜਾਂਦਾਸੀ। ਜਗਤ ਵਿਚ ਜੋ ਅੱਜ ਕੱਲ ਸੋਹਣੀਆਂ ਤੇ ਗੋਲ ਗਿਰਦਿਆਂ ਵਾਲੀਆਂ ਲਿਪੀਆਂ ਹਨ ਓਹ ਸਭ ਨਵੀਂਆਂ ਹਨ। ਪਛਮੀ ਖੋਜੀਆਂ ਨੇ, ਜੋ ਜ਼ਮੀਨਾਂ ਪੁਟ ਪੁਟ ਕੇ ਪੁਰਾਨੇ ਦਬੇ ਹੋਏ ਪਥਰ ਹਡੀਆਂ ਆਦ ਤੇ ਲਿਖੇ ਹੋਏ (ਖੁਤਬੇ)ਲੇਖ ਲਭੇ ਹਨ ਓਹਨਾਂ ਸਭਨਾਂ ਤੇ ਉਪਰ ਦਸੇ ਵਾਂਗ ਹੀ ਅਖਰ ਹਨ। ਅਜ ਕਲ ਦੇ ਅਖਰਾਂ ਨਾਲ ਘਟ ਮਿਲਦੇ ਹਨ। ਚਿਤ੍ਰ ਅੰ:੧(ੳ)ਪਰਜੋਵੇਖਦਾ ਹੈ,ਓਹ ਪੁਰਾਣੀਆਂ ਲਿਪੀਆਂ ਦੇ ਅਖਰਾਂ ਦਾ ਹੈ। ਤੁਸੀਂ ਹੈਰਾਨ ਹੋਵੋ ਗੇ, ਕਿ ਓਹਨਾਂ ਅਖਰਾਂ ਵਿਚ ਦੇਵ ਨਾਗਰੀ ਅਖਰ ਨਹੀਂ, ਏਹ ਦੇ ਰਚਤ ਅੱਖਰ ਲਿਖਤ ਵਿਚ ਘਟ ਆਏ । ਹਿੰਦੁਸਤਾਨ ਵਿਚ ਜਿੰਨੇ ਪੁਰਾਣੇ ਲੇਖ ਮਿਲਦੇ ਹਨ, ਓਹ ਬ੍ਰਹਮੀ ਅਖਰਾਂ ਵਿਚ ਹਨ। ਖਬਰ ਨਹੀਂ ਕੀ ਸਬਬ ਹੈ। ਸੰਸਕ੍ਰਿਤ ਬੋਲੀ ਤਾਂ ਬੜੀ ਪੁਰਾਣੀ ਹੈ; ਪਰ ਦੇਵ ਨਾਗਰੀ ਅਖਰਾਂ ਦਾ ਪਤਾ ਨਹੀਂ ਲਗਦਾ। ਬ੍ਰਹਮੀ ਅੱਖਰ ਹੀ ਮਿਲਦੇ ਹਨ। ਅਰ ਵੱਡੇ ਵੱਡੇ ਪਛਮੀਂ ਖੋਜੀਆਂ ਦੀ ਏਹੀ ਰਾਇ ਹੈ ਜੋ ਹਿੰਦੁਸਤਾਨ ਦੀਆਂ ਸਾਰੀਆਂ ਬੋਲੀਆਂ ਦੇ ਅੱਖਰ ਬ੍ਰਹਮੀ ਤੋਂ ਹੀ ਨਿਕਲੇ ਹਨ। ਪਰ ਜਦ ਅਸੀਂ ਬ੍ਰਹਮੀ ਨੂੰ ਸੰਸਕ੍ਰਿਤ ਨਾਲ ਮਿਲਾਉਂਦੇ ਹਾਂ, ਤਾਂ ਜ਼ਿਮੀਂ ਅਸਮਾਨ ਦਾ ਫਰਕ ਹੈ।

ਦੇਖੋ ਚਿਤ੍ਰ:—

| ਗੁਰਮੁਖੀ | ਬ੍ਰਹਮੀ | ਦੇਵ ਨਾਗਰੀ | ਲੰਡੇ |
|---|---|---|---|
| ਆ | K | ਸ਼੍ਰੀ | [illegible] |
| ਕਾ | × + | कु | ੨ |
| ਦਾ | ᗡ D | द़ | ੪ |
| ਸਾ | d ५ | स | [illegible] |
| ਮਾ | ੪੪ | म | ਮ |

# ਹਿੰਦੁਸਤਾਨ ਦੀ ਜੱਮ ਲਿਪੀਆਂ

ਦੁਨੀਆਂ ਦੀਆਂ ਲਿਪੀਆਂ ਵਲ ਤੱਕੀਏ ਤਾਂ ਪਤਾ ਲਗਦਾ ਹੈ,ਕਿ ਹਿੰਦੁਸਤਾਨੀ ਲਿਪੀਆਂ ਵਿਚ ਤਾਂ ਲਗਾਂ ਮਾਤ੍ਰਾਂ ਹਨ, ਪਰ ਹੋਰ ਦੇਸਾਂ ਦੀਆਂ ਲਿਪੀਆਂ ਏਸ ਗੁਣੋਂ ਊਣੀਆਂ ਹਨ। ਅਰਬੀ ਦੀ ਵਰਨ ਮਾਲਾ ਵਿੱਚ ਤਿੰਨ ਮਾਤ੍ਰਾਂ ਹਨ। ਮਾਤ੍ਰਾਂ ਅਸਲ ਵਿਚ ਸੂਰਾਂ ਨੂੰ ਸੰਖੇਪ ਕਰਕੇ ਦੱਸਿਆ ਹੈ। ਜੀਕਣ "ਆ ਦੀ ਥਾਂ ।, ਈ ਦੀ ਥਾਂ ੀ, ਉ ਦੀ ਥਾਂ _ "। ਹੋਰਨਾਂ ਬੋਲੀਆਂ ਵਿਚ ਸੁਰ ਅੱਖਰ ਹੀ ਮਾਤ੍ਰਾਂ ਦੀ ਥਾਂ ਵਰਤੇ ਜਾਂਦੇ ਹਨ, ਜੀਕਣ ਅੰਗ੍ਰੇਜ਼ੀ ਆਦ ਯੂਰਪ ਦੀਆਂ ਲਿਪੀਆਂ ਵਿਚ। ਦੇਵ ਨਾਗਰੀ ਅੱਖਰ ਵੀ ਪੁਰਾਣੀ ਬ੍ਰਹਮੀ ਲਿਪੀ ਤੋਂ ਨਿਕਲੇ ਹਨ, ਸ਼ਕਲਾਂ ਵਟਦੀਆਂ ਗਈਆਂ, ਪਰ ਅਜ ਕਲ ਦੀ ਦੇਵ ਨਾਗਰੀ ਦੀ ਵਰਣਮਾਲਾ ਕਦ ਬਨੀ? ਪਤਾ ਨਹੀਂ। ਅੱਖਰਾਂ ਦੀਆਂ ਅਵਾਜ਼ਾਂ ਦਾ ਨਿਰਨਾ ਤਾਂ ਪਾਨਨੀ ਨੇ ਆਪਣੇ ਸੂਤ੍ਰਾਂ ਵਿਚ ਕੀਤਾ ਹੈ, ਪਰ ਉਸ ਨੇ ਮਾਤ੍ਰਾਂ ਦਾ ਜ਼ਿਕਰ ਨਹੀਂ ਕੀਤਾ, ਸੁਰਾਂ ਤੇ ਵਜੰਜਨਾਂ ਦਾ ਭੇਦ ਦੱਸਜਾ ਹੈ। ਜਦ ਓਹਨਾ ਸੁਰਾਂ ਦੇ ਅਨੁਸਾਰ ਦੇਵ ਨਾਗਰੀ ਅੱਖਰ ਰਚੇਗਏ ਤਾਂ ਇਸਤੋਂ ਸਿੱਧਹੈ ਕਿ ਏਹਨਾਂ ਦੀ ਮਾਤਾ ਲਿਪੀ ਜ਼ਰੂਰ ਪੁਰਾਣੀ ਹੋਣੀ ਹੈ, ਅਰ ਪੈਹਲੋਂ ਓਹ ਬਿਨਾਂ ਮਾਤ੍ਰਾਂ ਦੇ ਹੋਣੀ ਹੈ, ਅਰ ਪਿੱਛੋਂ ਮਾਤ੍ਰਾਂ ਨੇ (Vowels) ਸੁਰਾਂ ਦੀ ਥਾਂ ਮੱਲੀ, ਅਰ ਲਿਖਨਾ ਸੁਖੱਲਾ ਕੀਤਾ। ਹੁਣ ਏਹ ਪਤਾ ਨਹੀਂ ਕਿ ਓਹ ਅਸਲ

ਵਰਣਮਾਲਾ ਬ੍ਰਹਮੀ ਸੀ ਜਾਂ ਕੁਝ ਹੋਰ ?

ਦੇਵ ਨਾਗਰੀ ਵਿੱਚ ਪੁਰਾਣੀ ਤੋਂ ਪੁਰਾਣੀ ਲਿਖਤ ਏਹਨਾਂ ਅੱਖਰਾਂ ਵਿਚ ਅਜੇ ੨੦੦੦ ਸਾਲ ਤੋਂ ਪਹਿਲੇ ਦੀ ਨਹੀਂ ਮਿਲੀ, ਜਿੰਨੀਆਂ ਸੰਸਕ੍ਰਿਤ ਦੀਆਂ ਪੁਰਾਣੀਆਂ ਪੁਸਤਕਾਂ ਅਰ ਧਾਰਮਿਕ ਗ੍ਰੰਥ ਸਨ, ਓਹ ਸਾਰੇ ਪੰਡਿਤਾਂ ਅਰ ਬ੍ਰਾਹਮਣਾਂ ਨੇ ਜ਼ਬਾਨੀ ਸਰਲ ਯਾਦ ਰੱਖੇ ਹੋਏ ਸਨ। ਲਿਖਦੇ ਇਸ ਕਰਕੇ ਨਹੀਂ ਸਨ ਕਿ ਮਤਾਂ ਜਣਾ ਖਣਾ ਵਿਦਯਾ ਸਿੱਖ ਲਵੇ ਅਰ ਓਹਨਾਂ ਦੀ ਕਦਰ ਘਟ ਜਾਵੇ। ਦੇਵ ਨਾਗਰੀ ਅੱਖਰਾਂ ਵਿਚ ਲੇਖਾਂ ਦੇ ਨਾਂ ਮਿਲਣ ਦਾ ਇਕ ਹੋਰ ਕਾਰਨ ਵੀ ਹੋ ਸਕਦਾ ਹੈ, ਓਹ ਇਹ ਕਿ ਅੱਖਰ ਦੇਵ ਰਚਤ ਜਾਂ ਰੱਬ ਦੇ ਬਣਾਏ ਹੋਏ ਮੰਨੇ ਜਾਂਦੇ ਸਨ। ਏਸ ਕਰਕੇ ਏਹਨਾਂ ਅੱਖਰਾਂ ਵਿਚ ਪੱਥਰਾਂ ਜਾਂ ਲੋਹੇ ਦੀਆਂ ਪੱਟੀਆਂ ਤੇ ਕੁਝ ਉੱਕਰਨਾਂ ਏਹਨਾਂ ਅੱਖਰਾਂ ਦੀ ਹਾਨੀ ਸਮਝਦੇ ਸਨ, ਕਿ ਮਤਾਂ ਮਿੱਟੀ ਨਾਲ ਲੱਗ ਕੇ ਪੈਰਾਂ ਹੇਠ ਆਕੇ ਏਹਨਾਂ ਦੀ ਬੇਅਦਬੀ ਹੋ ਜਾਏ। ਅੱਜ ਕੱਲ ਤੋਂ ਕੋਈ ਦਸ ਵੀਹ ਵਰਹੇ ਪਿੱਛੇ ਵਲ ਤੱਕੋ ਤਾਂ ਸਿੱਖ ਲੋਕ ਗੁਰਮੁਖੀ ਅੱਖਰਾਂ ਦਾ ਓਹ ਆਦਰ ਕਰਦੇ ਸਨ, ਕਿ ਭੋਂ ਤੇ ਕਾਗਜ਼ ਸੁਟਣਾਂ ਪਾਪ ਜਾਣਦੇ ਸਨ। ਖਬਰੇ ਏਸੇ ਕਰਕੇ ਦੇਵ ਨਾਗਰੀ ਅੱਖਰਾਂ ਦੇ ਉੱਕਰੇ ਹੋਏ ਕੋਈ ਪੱਥਰ ਨਹੀਂ ਲੱਭੇ। ਅਰ ਬਾਕੀ ਰਹੀਆਂ ਪੁਸਤਕਾਂ, ਓਹ ਹਜ਼ਾਰਾਂ ਵਰਹੇ ਕਿਥੋਂ ਰੈਹ ਸਕਦੀਆਂ ਹਨ ? ਕਾਗਤ ਤਾਂ ਸੀ ਹੀ ਨਹੀਂ, ਭੋਜ ਪੱਤਰ ਤੇ ਲੱਕੜੀ ਉੱਤੇ ਲੋਕ ਲਿਖਦੇ ਸਨ। ਅਰ ਏਹ ਗ੍ਰੰਥ ਅਨੇਕ ਹੀ ਮੁਸਲਮਾਨਾਂ ਦੇ ਰਾਜ ਦੇ ਸਮੇਂ ਅਗਨੀ ਦੀ ਭੇਟਾ ਹੋ ਚੁਕੇ ਸਨ। ਸੋ ਹੁਣ ਏਸ ਲੋੜ ਨੂੰ ਪੂਰਾ ਕਰਨ ਦੀ ਲੋੜ ਹੈ ਕਿ ਦੇਵ ਨਾਗਰੀ ਅੱਖਰਾਂ ਦਾ ਪੁਰਾਣਾ ਇਤਹਾਸ ( ਤਵਾਰੀਖ ) ਖੋਜੀਏ ਕਿ ਇਹ ਕਦੋਂ ਬਣੇ ਅਰ ਕਦ ਲਿਖਣ ਪੜ੍ਹਨ ਵਿਚ ਵਰਤੇ ਗਏ ? (ਦੇਵ ਨਾਗਰੀ ਜਾਂ ਹਿੰਦੀ ਪ੍ਰਚਾਰਨੀ ਸਭਾ ਏਸ ਕੰਮ ਨੂੰ ਹੱਥ ਵਿਚ ਲਵੇ ਤਾਂ ਚੰਗਾ ਹੈ) ਬ੍ਰਹਮੀ ਅੱਖਰਾਂ ਤੋਂ ਬੰਗਾਲੀ, ਗੁਰਮੁਖੀ, ਮਰਹਟੀ, ਗੁਜਰਾਤੀ ਆਦ ਅੱਖਰ ਨਿਕਲੇ, ਅਰ ਅਰਬੀ ਦੇ ਟਬਰ ਵਿਚੋਂ ਫਾਰਸੀ ਸਿੰਧੀ ਅੱਖਰ ਨਿਕਲੇ। ਅੱਜ ਕੱਲ ਪੰਜਾਬ ਦੇਸਵਿਚ ਗੁਰਮੁਖੀ ਅੱਖਰ ਅਰ ਫਾਰਸੀ ਅੱਖਰ ਅਰਬੀ ਤੋਂ ਨਿਕਲੇ ਹੋਏ ਵਰਤੇ ਜਾਂਦੇ ਹਨ। ਪਰ ਪੰਜਾਬ ਦੇ ਸਭ ਤੋਂ ਪੁਰਾਤਨ ਅੱਖਰ ਲੰਡੇ ਜਾਪਦੇ ਹਨ, ਜੋ ਸਾਰੇ ਦੇਸ ਵਿਚ ਵਹੀ ਖਾਤਾ ਲਿਖਣ ਵਿਚ ਵਰਤੇ ਜਾਂਦੇ ਹਨ,ਅਰ ਏਹ ਅੱਖਰ ਸਭ ਤੋਂ ਪੁਰਾਣੀ ਪੈਂਤੀ ਬ੍ਰਹਮੀ ਤੋਂ ਨਿਕਲੇ ਪਰਤੀਤ ਹੁੰਦੇ ਹਨ, ਇਹਨਾਂ ਵਿਚ ਮਾਤਰਾਂ ਹੈ ਨਹੀਂ, ਅਰ ਹਨ ਵਿੰਗੇ ਚਿੱਬੇ। ਅੱਜ ਤੀਕ ਜਿਨ੍ਹਾਂ ਪੈਂਤੀਆਂ ਦਾ ਪਤਾ ਚਲਾਯਾ ਹੈ, ਓਸ ਅਨੁਸਾਰ

ਤਾਂ ਦੇਵ ਨਾਗਰੀ ਅੱਖਰਾਂ ਤੋਂ ਵੀ ਪੁਰਾਣੇ ਦਿਸਦੇ ਹਨ। ਇਹ ਅੱਖਰ ਸਾਰੇ ਹਿੰਦੁਸਤਾਨ ਵਿਚ ਕਦੀ ਪ੍ਰਚਲਤ ਹੋਣਗੇ। ਕਿਉਂ ਜੋ ਹੁਣ ਬੀ ਸਾਰੇ ਦੇਸ ਕਰਾਚੀ, ਬੰਬਈ ਤੋਂ ਲੈ ਪਿਸ਼ਾਵਰ ਤਕ ਵਹੀ ਖਾਤਾ ਲੰਡਿਆਂ ਵਿਚ ਹੀ ਹੈ, ਇਹਨਾਂ ਅੱਖਰਾਂ ਦੀ ਸ਼ਕਲ ਕਿਧਰੇ ਕਿਧਰੇ ਵਟਦੀ ਗਈ ਹੈ, ਪਰ ਵਿੰਗ ਨਹੀਂ ਗਿਆ, ਗੁਰਮੁਖੀ ਅੱਖਰਾਂ ਦੇ ਨਾਉਂ ਤੇ ਕੁਝ ਕੁਝ ਸ਼ਕਲ ਲੰਡਿਆਂ ਤੋਂ ਲਿਤੇ ਹੋਏ ਪ੍ਰਤੀਤ ਹੁੰਦੇ ਹਨ। ਅਰ ਲਗਾਂ ਮਾਤ੍ਰਾਂ ਦੇਵ ਨਾਗਰੀ ਤੋਂ ਲਈਆਂ ਜਾਪਦੀਆਂ ਹਨ। ਲੰਡਿਆਂ ਦਾ ਲਗਾਂ ਮਾਤ੍ਰਾਂ ਤੋਂ ਬਿਨਾਂ ਹੋਣਾ ਦਸਦਾ ਹੈ ਕਿ ਓਹ ਲਗਾਂ ਮਾਤ੍ਰਾਂ ਵਾਲੇ ਅਖਰਾਂ ਤੋਂ ਪੁਰਾਣੇ ਹਨ। ਲਗਾਂ ਮਾਤ੍ਰਾਂ ਦੀ ਸੋਚ ਬਹੁਤ ਪਿਛੋਂ ਮਨੁੱਖਾਂ ਨੂੰ ਆਈ ਹੋਣੀ ਹੈ। ਪਰ ਇਕ ਹਰਾਨੀ ਹੈ, ਕਿ ਲੰਡੇ ਅੱਖਰ ਦੇਵ ਨਾਗਰੀ ਨਾਲ ਵੀ ਕੁਝ ਕੁਝ ਮਿਲਦੇ ਹਨ। ਏਹ ਵੀ ਹੋ ਸਕਦਾ ਹੈ ਕਿ ਦੇਵ ਨਾਗਰੀ ਅੱਖਰਾਂ ਦੀਆਂ ਲਗਾਂ ਮਾਤ੍ਰਾਂ ਤੇ ਉਪਰਲੀਆਂ ਲਕੀਰਾਂ ਨੂੰ ਹਟਾਕੇ ਲੰਡੇ ਅਥਵਾ ਛਾਂਗੇ ਹੋਏ ਅੱਖਰ ਬਣਾ ਲੀਤੇ ਗਏ ਹੋਣ।

ਨੋਟ—ਹਿੰਦੁਸਤਾਨ ਦੀਆਂ ਲਿਪੀਆਂ ਤੇ ਵਰਨ ਮਾਲਾਂ ਉਤੇ ਰਾਜਪੂਤਾਨੇ ਦੇ ਇਕ ਪੰਡਤ ਨੇ ਵਿਚਾਰ ਕਰਕੇ ਇਕ ਗ੍ਰੰਥ ਛਾਪਿਆ ਸੀ, ਅਰ ਹੁਣ ਸਰਦਾਰ ਗੁਰਬਖਸ਼ ਸਿੰਘ ਜੀ ਨੇ ਏਸ ਪਾਸੇ ਧਿਆਨ ਦੇਕੇ ਇਕ ਪੈਂਮਫਲਟ ਛਾਪਿਆ ਹੈ, ਜਿਸ ਵਿਚ ਦੱਸਿਆ ਹੈ ਕਿ ਗੁਰਮੁਖੀ ਵਰਨਮਾਲਾ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਰਚੀ ਹੋਈ ਨਹੀਂ, ਏਹ ਢੇਰ ਪੁਰਾਣੀ ਹੈ। ਪਰ ਪੁਰਾਣੀ ਲਿਪੀ ਦੇ ਵਰਤਾਰੇ ਦਾ ਸਬੂਤ ਨਹੀਂ ਦੇ ਸਕੇ। ਕੋਈ ਪੁਸਤਕ ਕੋਈ ਖ਼ੁਤਬਾ, ਕੋਈ ਪੱਥਰ ਜਾਂ ਤਾਂਬੇ ਪਤ੍ਰ ਗੁਰੂ ਸਾਹਿਬਾਂ ਤੋਂ ਪਹਿਲੋਂ ਦੀ ਗੁਰਮੁਖੀ ਲਿਪੀ ਵਿਚ ਨਹੀਂ ਲਭਦਾ ਅਰ ਓਹਨਾਂ ਨ ਦੇਵ ਨਾਗਰੀ ਦੇ ਅੱਖਰਾਂ ਦਾ ਪ੍ਰਚਾਰ ੬੦੦ ਵਰ੍ਹੇ ਤੋਂ ਦਸਿਆ ਹੈ।

"ਗੁਰਮੁਖੀ" ਪਦ ਦਾ ਅਰਥ ਹੈ ਗੁਰਾਂ ਦੇ ਮੁਖ ਤੋਂ ਨਿਕਲੀ ਯਾ ਗੁਰਮੁਖ ਦੀ ਕੀਤੀ ਪੈਂਤੀ। ਸੋ ਜੇਹੜੀ ਵਰਨਮਾਲਾ ਗੁਰਾਂ ਨੇ ਗੁਰ-ਬਾਣੀ ਲਈ ਸੰਕੇਤ ਕੀਤੀ ਸੋ ਗੁਰਮੁਖੀ ਹੋਈ, ਅੱਖਰ ਹੋਰਨਾਂ ਲਿਪੀਆਂ ਤੋਂ ਲਏ ਯਾ ਬਦਲੇ ਯਾ ਕ੍ਰਮ ਦਿਤਾ। ਢ ਤੇ ੜ ਨਵੇਂ ਪਾਏ। ਮਤਲਬ ਇਹ ਹੈ ਕਿ ਪੰਜਾਬੀ ਬੋਲੀ ਲਈ ਠੀਕ ਤੇ ਦਰੁਸਤ ਲਿਖਣ ਦੇ ਵਰਤਾਰੇ ਜੋਗ ਏਹ ਗੁਰਮੁਖੀ ਲਿਪੀ ਮੌਜੂਦਾ ਸਰੂਪ ਦੀ ਸੰਕੇਤ ਕੀਤੀ ਤੇ ਵਰਤੀ। ਪੁਰਾਣੀ ਗੁਰਮੁਖੀ ਦੇ ਰਿਹਨ ਚੱਕਰ ਹੁਣ ਦੇ ਅੱਖਰਾਂ ਨਾਲੋਂ ਕੁਝ ਅੱਡ ਹਨ। ਜੀਕਣ ਪ੍ਰਿਥਮ ਬੀੜ ਗੁਰੂ ਗ੍ਰੰਥ ਸਾਹਿਬ ਜੀ ਦੀ ਲਿਖਤ ਅਰ ਓਹ ਪੁਰਾਤਨ ਸ਼ਬਦਾਂ ਦੀ ਪੋਥੀ ਜੋ ਬਾਬਾ ਮੋਹਨ ਜੀ ਕੋਲ ਸੀ, ਅਰ ਜੋ ਹੁਣ ਸ੍ਰੀ ਗੋਇੰਦ ਵਾਲ ਵਿਚ ਹੈ। ਉਸ ਦੇ ਅੱਖਰ ਵੀ ਵਿੰਗੇ ਚਿੱਬੇ ਹਨ, ਅਰ ਲਗਾਂ ਮਾਤ੍ਰਾਂ

ਵੀ ਕਿਧਰੇ ਲਾਈਆਂ ਹਨ ਕਿਧਰੇ ਨਹੀਂ। *ਓਸ ਵੇਲੇ ਲਗਾਂ ਮਾਤ੍ਰਾਂ ਵੇਰ ਪ੍ਰਚਲਤ ਨਹੀਂ ਹੋਸਣ, ਲੋਕੀ ਲੰਡੇ ਹੀ ਵਰਤਦੇ ਹੋਸਣ ਅਰ ਪੰਡਤ ਸ਼ੈਦ ਦੇਵ ਨਾਗਰੀ ਲਿਖਦੇ ਹੋਸਣ, ਅਰ ਐਹਲਕਾਰ ਫਾਰਸੀ ਅੱਖਰ।।

## ਪੰਜਾਬੀ ਦੀ ਲਿਪੀ ਕੀ ਹੋਣੀ ਚਾਹੀਏ ?

ਏਹ ਗੱਲ ਪੈਹਲੇ ਨਿਰਨੇ ਕਰ ਆਏ ਹਾਂ ਕਿ ਜਦ ਮਨੁਖ ਦਾ ਗਿਆਨ ਵਧਿਆ ਅਰ ਉਸ ਗਿਆਨ ਨੂੰ ਦੂਜਿਆਂ ਤੱਕ ਪੁਚਾਣ ਦੀ ਲੋੜ ਪਈ ਜਾਂ ਔਣ ਵਾਲੀਆਂ ਪੀੜ੍ਹੀਆਂ ਲਈ ਆਪਣੀਆਂ ਕਾਢਾਂ ਤੇ ਖੋਜਾਂ ਸਾਂਭ ਕੇ ਰੱਖਣ ਦੀ ਜ਼ਰੂਰਤ ਹੋਈ, ਤਾਂ ਅੱਖਰ ਬਣਾਏ। ਪੈਹਲੇ ਅੱਖਰ ਕੇਵਲ ਵਸਤਾਂ ਨੂੰ ਵੇਖ ਵੇਖ ਮੂਰਤਾਂ ਬਣਾਈਆਂ ਹੋਈਆਂ ਸਨ। ਜੀਕਣ ਹੱਥ ਬਣਾਕੇ 'ਹਾ' ਸੁਝਾਯਾ। ਏਹ ਕਾਢ ਪੁਰਾਣੇ ਮਿਸਤ੍ਰੀਆਂ ਨੇ ਕੱਢੀ ਸੀ। ਪਰ ਤਸਵੀਰਾਂ ਦਾ ਬਨਾਨਾ ਔਖਾ ਸੀ। ਹੌਲੀ ਹੌਲੀ ਤਸਵੀਰਾਂ ਦੀ ਥਾਂ ਹੋਰ ਚਿੰਨ੍ਹ ਆਏ। ਹਰ ਅਵਾਜ਼ ਲਈ ਇਕ ਚਿੰਨ੍ਹ ਮੁਕੱਰਰ ਕੀਤਾ। ਹੁਣ ਦੇਸ ਦੇਸ ਦੇ ਲੋਕਾਂ ਦੀਆਂ ਅਵਾਜ਼ਾਂ ਬਦਲਦੀਆਂ ਹਨ, ਜੀਕਣ ਈਰਾਨ ਵਾਲੇ ਬਾ, ਘਾ, ਠਾ, ਨਹੀਂ ਬੁਲਾ ਸਕਦੇ। ਅਰਬ ਵਾਲੇ ਪਾ, ਚਾ, ਨਹੀਂ ਬੋਲਦੇ। ਏਸ ਕਰਕੇ ਓਹਨਾਂ ਦੀਆਂ ਲਿਪੀਆਂ ਵਿਚ ਏਹਨਾਂ ਅਵਾਜ਼ਾਂ ਦੇ ਦੱਸਣ ਲਈ ਅੱਖਰ ਨਹੀਂ। ਸਭ ਤੋਂ ਚੰਗੀ ਪੈਂਤੀ (ਲੀਪੀ) ਉਹ ਹੈ ਜਿਸ ਵਿਚ ਏਹ ਗੁਣ ਹੋਣ, ਕਿ ਇਕ ਸ਼ਬਦ ਲਈ ਇਕ ਈ ਅੱਖਰ ਹੋਵੇ, ਅਰ ਇੱਕ ਅੱਖਰ ਇਕ ਹੀ ਅਵਾਜ਼ ਦੇ ਸਕੇ। ਹੁਣ ਏਹ ਗੱਲ ਕਿਸੇ ਪੱਛਮੀ ਲਿਪੀ ਵਿਚ ਨਹੀਂ। ਅੰਗ੍ਰੇਜ਼ੀ ਲਵੋ A ਦੀਆਂ ਕਿੰਨੀਆਂ ਹੀ ਸੁਰਾਂ ਹਨ, ਜੀਕਣ TAP ਟੈਪ, WAS ਵਾਜ਼, FATE ਫੇਟ। O ਦੀਆਂ ਅਨੇਕ ਸੁਰਾਂ ਹਨ, ਜੀਕਣ NOT, NOTE ਆਦਿ। U ਦੀਆਂ ਸੁਰਾਂ, BUT, PUT, DUKE ਆਦ ਵੱਖੋ ਵੱਖ ਅਵਾਜ਼ਾਂ ਇਕ ਹੀ ਅੱਖਰ ਦੀਆਂ ਹਨ। U ਨੂੰ ਵੇਖ ਕੇ ਕੋਈ ਨਹੀਂ ਆਖ ਸਕਦਾ ਕਿ ਇਸਦੀ ਅਵਾਜ਼ ਕੀ ਹੈ।

ਏਸੇ ਤਰਾਂ ਫਾਰਸੀ ਵਿਚ ث ص س, ਇਕ ਹੀ ਅਵਾਜ਼ ਦਸਦੇ ਹਨ। ظ ض ز ذ, ਦੀ ਅਵਾਜ਼ ਇੱਕੋ ਹੈ। ਹਿੰਦੁਸਤਾਨ ਵਿਚ ਆ ਕੇ ਏਸ ਦੋਸ਼ ਨੂੰ ਕੁਝ ਕੁਝ ਦੂਰ ਕੀਤਾ ਗਿਆ,

*ਇਕ ਰਵਾਯਤ ਇਹ ਹੈ ਕਿ ਲੋਕਾਂ ਨੇ ਗੁਰੂ ਨਾਨਕ ਦੇਵ ਜੀ ਦੇ ਸਬਦ ਕੰਠ ਕੀਤੇ ਅਰ ਕਈਆਂ ਨੇ ਟਾਕਰਿਆਂ ਵਿਚ ਵਹੀਆਂ ਤੇ ਲਿਖੇ, ਕਈਆਂ ਨੇ ਫਾਰਸੀ ਅੱਖਰਾਂ ਵਿਚ ਲਿਖੇ ਹੋਏ ਸੇ, ਕਈਆਂ ਦੇਵ ਨਾਗਰੀ ਵਿਚ। ਇਨ੍ਹਾਂ ਲਿਪੀਆਂ ਨੂੰ ਪੰਜਾਬੀ ਲਈ ਪੂਰੇ ਨਿਬਾਹ ਵਾਲਾ ਨਾ ਜਾਣਕੇ ਗੁਰੂ ਜੀ ਨੇ ਆਪਣੀ ਲਿਪੀ ਸੰਕੇਤ ਕੀਤੀ।

ਅਰ ਲਗਾਂ ਮਾਤਰਾਂ ਨਾਲ ਫੇਰ ਕੰਮ ਲੀਤਾ ਗਿਆ। ਪਰ ਸੰਸਕ੍ਰਿਤ ਵਿਚ ਦੋ ਸੁਰੇ ਅੱਖਰ ਕਿੰਨੇ ਹੋ ਗਏ, ਜੀਕਰ:-ਖਜਾ, ਗਜਾ, ਲ੍ਰੀ, ਦ੍ਰ, ਛ੍ਰ, ਲ੍ਰ, ਆਦ। ਸੰਸਕ੍ਰਿਤ ਦੇ ਅੱਖਰ ਵੀ ੫੨ ਸਨ। ਪੰਜਾਬੀ ਬੋਲੀ ਵਿਚ ਸੰਸਕ੍ਰਿਤ ਅੱਖਰਾਂ ਦੀਆਂ ਕਈ ਸੁਰਾਂ ਬੋਲੀਆਂ ਨਹੀਂ ਜਾਦੀਆਂ, ਅਰ ਕਈ ਅੱਖਰ ਫਾਲਤੂ ਹਨ। ਇਸ ਕਰਕੇ ਪੰਜਾਬੀ ਬੋਲੀ ਲਈ ਵਖਰੀ ਲਿਪੀ ਦੀ ਲੋੜ ਪਈ, ਅਰ ਸਿੱਖਾਂ ਦੇ ਦੂਜੇ ਗੁਰੂ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਆਪਣੀ ਸੋਚ ਤੇ ਖੋਜ ਨਾਲ ਗੁਰਮੁਖੀ ਅੱਖਰ ਵਰਤਨ ਵਿਚ ਲਿਆਂਦੇ।

ਜੇ ਇਹ ਪ੍ਰਸ਼ਨ ਕੀਤਾ ਜਾਏ ਕਿ ਨਵੀਂ ਲੀਪੀ ਦੀ ਲੋੜ ਕੀ ਸੀ, ਸੰਸਕ੍ਰਿਤ ਦੀ ਲੀਪੀ ਵਿਚੋਂ ਹੀ ਅੱਖਰ ਲੈ ਕੇ ਕੰਮ ਕਰ ਲੈਂਦੇ ? ਤਾਂ ਇਸਦਾ ਉੱਤਰ ਇਹ ਹੈ ਕਿ ਜੇ ਦੇਵ ਨਾਗਰੀ ਅੱਖਰ ਬਿਨਾਂ ਰੂਪ ਵਟਾਏ ਲਿੱਤੇ ਜਾਂਦੇ ਤਾਂ ਪੜ੍ਹਨ ਵਾਲਿਆਂ ਨੂੰ ਬੜਾ ਟਪਲਾ ਲੱਗਦਾ, ਅਰ ਪੰਜਾਬੀ ਦੀਆਂ ਅਸਲ ਅਵਾਜ਼ਾਂ, ਹਿੰਦੀ ਸ਼ਬਦਾਂ ਵਿਚ ਲੈ ਹੋ ਜਾਂਦੀਆਂ। ਜੀਕਣ ਪੰਜਾਬੀ 'ਭ' ਦੀ ਅਵਾਜ਼ ਭਰਾ, ਭਾਨ ਵਿਚ ਅਜੇਹੀ ਹੈ ਜੋ ਦੇਵ ਨਾਗਰੀ ਦਾ 'ਭੇ' ਨਹੀਂ ਦੱਸ ਸਕਦਾ। ਭੌੜ੍ਹ ਹਿੰਦੀ, ਬ੍ਹਾਈ ਕਰਕੇ ਬੋਲਿਆ ਜਾਂਦਾ ਹੈ। ਏਸੇ ਤਰਾਂ ਪੰਜਾਬੀ 'ਘ' ਦੀ ਅਵਾਜ਼ ਘਾ, ਘੋੜਾ ਘਿਉ ਆਦ ਵਿਚ ਦੇਵ ਨਾਗਰੀ ਘ ਤੋਂ ਵਖਰੀ ਹੈ, ਹਿੰਦੀ ਵਿਚ ਗ੍ਹਾਸ ਆਖਣਗੇ।

ਪੰਜਾਬੀ ਸੰਘ ਵਿਚੋਂ ਜੋ ਅਵਾਜ਼ ਨਿਕਲਦੀ ਹੈ ਉਸਨੂੰ ਦੱਸਣ ਲਈ ਘ,ਭ,ਝ, ਆਦ ਦੀ ਸ਼ਕਲ ਕਾਫੀ ਨਹੀਂ ਸੀ। ਇਸ ਕਰਕੇ ਨਵੀਂ ਲੀਪੀ ਜਾਰੀ ਕੀਤੀ।

ਪੰਜਾਬੀ ਬੋਲੀ ਦੇ ੩੫ ਅੱਖਰ ਅਜੇਹੇ ਬਣਾਏ ਕਿ ਹਰ ਇਕ ਅੱਖਰ ਆਪਣੀ ਥਾਂ ਤੇ ਅਣਮੁੱਲ ਮੋਤੀ ਹੈ।ਇਸਦੀ ਇਕ ਅਵਾਜ਼ ਪ੍ਰਸਿੱਧ ਹੈ। ਕੋਈ ਦੋ ਅੱਖਰਾਂ ਦੀ ਇਕੋ ਜੇਹੀ ਅਵਾਜ਼ ਨਹੀਂ। ਅਰ ਪੰਜਾਬੀ ਬੋਲੀ ਦੀਆਂ ਸਾਰੀਆਂ ਅਵਾਜ਼ਾਂ ਉਸ ਵਿਚ ਹਨ। 'ਙ' ਤੇ 'ਞ' ਖਾਸ ਨੱਕ ਵਿਚ ਬੋਲਨ ਵਾਲੀ ਅਵਾਜ਼ ਦਸਦੇ ਹਨ, ਜੋ 'ਗ' ਤੇ 'ਜ' ਨੂੰ ਟਿੱਪੀ ਲਾਇਆਂ ਨਹੀਂ ਬਣ ਸਕਦੀ। 'ਨ' ਤੇ 'ਣ' ਦੀ ਅਵਾਜ਼ ਵਿਚ ਵੀ ਭੇਦ ਹੈ। 'ਨ' ਦੀ ਅਵਾਜ਼ ਰਤੀ ਜ਼ੋਰ ਵਾਲੀ ਅਰ 'ਣ' ਹਲਕਾ। ਕੋਈ ਦੋ ਸੁਰਾ ਅੱਖਰ ਨਹੀਂ। 'ਤ੍ਰ' ਕੇਵਲ 'ਤ' ਤੇ 'ਰ' ਦਾ ਜੋੜ ਹੈ। ਜੀਕਣ 'ਪ੍ਰ' 'ਪ' ਤੇ 'ਰ' ਦਾ ਮੇਲ ਹੈ। ਇਸ ਵਿਚ ਰਤੀ ਵੀ ਸੰਦੇਹ ਨਹੀਂ ਕਿ ਅੱਖਰ ਦੇਵ ਨਾਗਰੀ ਤੋਂ ਭੰਨ ਮਰੋੜ ਕੇ ਬਣਾਏ ਗਏ, ਅਰ ਕਿਧਰੇ ਲੰਡੇ ਵੀ ਸਹਾਈ ਹੋਏ। ਪਰ ਹੁਣ ਪੰਜਾਬੀ ਬੋਲੀ ਆਪਣੀ ਲਿਪੀ ਸਮੇਤ ਕਿਸੇ ਹਮਸਾਈ ਭੈਣ ਤੋਂ ਹੀਣੀ ਨਹੀਂ ਹੈ, ਪਰ ਇਸਦੀ ਲਿਪੀ ਸਭਨਾਂ ਨਾਲੋਂ ਸੁੱਚੀ ਅਰ SCIENTIFIC ਸਾਇੰਟੀਫਿਕ ਅਰ ਗੁਣਾਂ ਤੋਂ ਭਰਪੂਰ ਹੈ। ਹੋਰ ਕੋਈ

ਲੀਪੀ ਅਜੇਹੀ ਨਹੀਂ ਜੋ ਪੰਜਾਬੀ ਸੁਰਾਂ ਤੇ ਸ਼ਬਦਾਂ ਨੂੰ ਠੀਕ ਤਰਹਾਂ ਦੱਸ ਸਕੇ। ਫਾਰਸੀ ਅੱਖਰ ਤਾਂ ਕਿਸੇ ਕੰਮ ਦੇ ਨਹੀਂ, ਜੇ ਫਾਰਸੀ ਅੱਖਰਾਂ ਵਿਚ ਲਿਖਯਾ ਹੋਯਾ ਕੋਈ ਪੰਜਾਬੀ ਕਿੱਸਾ ਲੈਕੇ ਪੜ੍ਹੋ, ਛਪੇ੨ ਤੇ ਠੋਕਰ, ਅੱਖਰ੨ ਤੇ ਟਪਲਾ, ਜੀਕਨ– بیلیاں ਲਿਖਯਾ ਹੋਵੇ ਤਾਂ ਚਾਹੇ ਬੇਲੀਆਂ (ਮਿਤ੍ਰਾਂ) ਪੜ੍ਹੋ ਚਾਹੇ ਬੇਲਿਆਂ (ਬਨਾਂ) ਸਮਝੋ। گلیاں ਨੂੰ ਚਾਹੇ ਗਿਲਿਆਂ, ਗੁਲੀਆਂ, ਗਲਿਆਂ ਸਮਝ ਲਵੋ। ਫਾਰਸੀ ਅੱਖਰ ਲਿਖਣ ਵੇਲੇ ਜ਼ੇਰਾਂ ਜ਼ਬਰਾਂ ਘਟ ਵਧ ਲਿਖੀ ਦੀਆਂ ਹਨ। چوری ਨੂੰ ਚਾਹੇ ਚੂਰੀ ਪੜ੍ਹੋ, ਚਾਹੇ ਚੋਰੀ ਸਮਝੋ ਜਾਂ ਚੌਰੀ ਸਮਝ ਲਓ। ਜਦ ਫਾਰਸੀ ਅੱਖਰਾਂ ਦਾ ਏਹ ਹਾਲ ਅਰ ਦੇਵ ਨਾਗਰੀ ਕਠਨ, ਤੇ ਲਿਪੀ ਲੰਮੀ। ਤਾਂਤੇ ਗੁਰਮੁਖੀ ਲਿਪੀ ਹੀ ਪੰਜਾਬੀ ਦੇ ਲਿਖਣ ਲਈ ਸ਼ੁੱਧ ਲਿਪੀ ਹੋਈ। ਜਦ ਪੰਜਾਬੀ ਦਾ ਵਰਤਾਰਾ ਹੋਯਾ ਅਰ ਲੋਕਾਂ ਨੇ ਹਠ ਧਰਮੀ ਛੱਡੀ ਤਾਂ ਕੇਵਲ ਏਹੀ ਲਿਪੀ ਹੋਰਨਾਂ ਲਿਪੀਆਂ ਨਾਲੋਂ ਪੰਜਾਬੀ ਲਿਖਣ ਦੀ ਦੌੜ ਵਿੱਚ ਮੀਰੀ ਹੋਸੀ।

ਹੁਣ ਪੰਜਾਬ ਦੇਸ ਵਿਚ ਅੱਖਰਾਂ ਦੀ ਲੜਾਈ ਦੇਖ, ਹਿੰਦੂਆਂ ਨੂੰ ਦੇਵ ਨਾਗਰੀ ਦੀ ਖਿੱਚ, ਮੁਸਲਮਾਨ ਫਾਰਸੀ ਅੱਖਰਾਂ ਤੇ ਮੋਹਤ, ਅਰ ਸਿੱਖ ਗੁਰਮੁਖੀ ਅੱਖਰਾਂ ਦੇ ਹੀ ਪ੍ਰੇਮੀ, ਪਾਦਰੀਆਂ ਅਰ ਅੰਗ੍ਰੇਜ਼ ਵਿਦਵਾਨਾਂ ਨੇ ਰੋਮਨ ਅੱਖਰਾਂ ਦਾ ਹੀ ਪ੍ਰਚਾਰ ਅਰੰਭ ਦਿੱਤਾ, ਪਰ ਰੋਮਨ ਅੱਖਰ ਕਦੀ ਵੀ ਪ੍ਰਚਲਤ ਲਿਪੀ ਹਿੰਦੁਸਤਾਨ ਦੀ ਬੋਲੀਆਂ ਦੀ ਨਹੀਂ ਬਣ ਸਕਦੇ। ਇਸਦੇ ਕਾਰਨ ਏਹ ਹਨ:–

(੧) ਏਹਨਾਂ ਵਿਚ ਲਗਾਂ ਮਾਤ੍ਰਾਂ ਨਹੀਂ।

(੨) ਹਿੰਦੁਸਤਾਨ ਦੀਆਂ ਸਾਰੀਆਂ ਅਵਾਜ਼ਾਂ ਨੂੰ ਦੱਸਣ ਲਈ ਹਰਫ਼ ਨਹੀਂ, ਜੀਕਨ:–ੜ, ਘ, ਛ, ਝ, ਭ, ਣ, ਞ, ਙ, ਆਦਿ।

(੩) ਇਕ ਰੋਮਨ ਅੱਖਰਾਂ ਦੀਆਂ ਕਈ ਕਈ ਅਵਾਜ਼ਾਂ ਹਨ। ਜੀਕਨ ਪਹਿਲੇ ਦਸ ਆਏ ਹਾਂ A, U ਆਦਿ।

(੪) ਲਿਖਣ ਵਿਚ ਕਠਨਤਾਈ, ਅੰਗ੍ਰੇਜ਼ੀ ਹਮੇਸ਼ ਸਰਲ ਲਿਖੀ ਜਾਂਦੀ ਹੈ ਅਰ ਇਕ ਇਕ ਅਖਰ ਤੇ ਬਿੰਦੀ ਤੇ ਵਿੰਗੇ ਚਿੱਥੇ ਡੈਸ਼ ਪਾਣ ਲਈ ਠੈਹਰੋ ਤਾਂ ਸਤਰ ਲਿਖਦਿਆਂ ਵਰਹੇ ਲੱਗਣ।

ਜੇ ਪਖਪਾਤ ਛਡ ਦੇਈਏ ਤਾਂ ਗੁਰਮੁਖੀ ਲਿਪੀ ਹੀ ਸਭ ਤੋਂ ਚੰਗੀ ਲੀਪੀ ਪੰਜਾਬੀ ਲਈ ਹੈ, ਅਰ ਇਸ ਵਿਚ ਇਹ ਵਾਧਾ ਹੈ ਕਿ ਸਾਡੇ ਘਰ ਦੀ ਵਸਤ ਹੈ, ਕਿਧਰੋਂ ਮੰਗਣੀ ਨਹੀਂ ਪੈਂਦੀ। ਨਾਂ ਕਿਸੇ ਦਾ ਮੇਹਣਾ ਨਾ ਨਿਹੋਰਾ। ਇੱਕ ਪੰਜਾਬੀ ਮਹਾਂ ਪੁਰਸ਼ ਦੀ ਚਲਾਈ ਹੋਈ ਲਿਪੀ ਵਰਤਨ ਵਿਚ ਪੰਜਾਬੀਆਂ ਦੀ ਵਡਿਆਈ ਹੈ। ਅੰਗ੍ਰੇਜ਼ਾਂ ਵਾਂਗ ਰੋਮਨਾਂ ਦੇ ਅੱਖਰ ਨਹੀਂ ਮੰਗੇ। ਨਾਂ ਹੀ ਉਰਦੂ ਵਾਂਗ ਫਾਰਸੀ ਅਗੇ ਝੋਲੀ ਅਡਣੀ ਪੈਂਦੀ ਹੈ।

ਗੁਰਮੁਖੀ ਲਿਪੀ ਵਿਚ ਇਕ ਊਣਤਾ ਹੁਣ ਪ੍ਰਤੀਤ ਹੁੰਦੀ

ਹੈ, ਓਹ ਇਹ ਕਿ ਇਸ ਵਿਚ ف, غ, ز, ਦੀ ਸੁਰ ਨਹੀਂ। ਇਸ ਦਾ ਕਾਰਨ ਏਹ ਹੈ ਕਿ ਹਿੰਦੁਸਤਾਨ ਵਿਚ ਏਹ ਅਵਾਜ਼ਾਂ ਹੀ ਨਹੀਂ ਸਨ ਤੇ ਇਸੇ ਕਰਕੇ ਏਹ ਸੁਰਾਂ ਨਹੀਂ ਸਨ। ਨਾਂ ਹੀ ਸੰਸਕ੍ਰਿਤ, ਨਾਂ ਹੀ ਕਿਸੇ ਹੋਰ ਹਿੰਦੀ ਲੀਪੀ ਵਿਚ ਏਹ ਸੁਰਾਂ ਦੇ ਅੱਖਰ ਸਨ। ਸਾਡੇ 'ز' ਦੀ ਥਾਂ 'ਜ' ਤੇ 'غ' ਦੀ ਥਾਂ 'ਗ' ਅਰ 'ف' ਦੀ ਥਾਂ 'ਫ' ਬੋਲਦੇ ਸਨ। ਹਿੰਦੁਸ-ਤਾਨੀ ਸੰਘ ਵਿਚੋਂ ਏਹ ਅਵਾਜ਼ ਨਹੀਂ ਸੀ ਨਿਕਲਦੀ। ਮੌਲਾਨਾ ਆਜ਼ਾਦ ਦੀ ਵੀ ਇਸ ਗਲ ਵਿਚ ਸੰਮਤੀ ਹੈ। ਮੁਸਲਮਾਨਾਂ ਦੇ ਹਮਲੇ ਨਾਲ ਹੀ ਏਹ ਨਵੇਂ ਸ਼ਬਦ ਆਏ। ਏਹ ਊਣਤਾ ਹੁਣ ਸਹਿਜੇ ਹੀ ਇਕ ਬਿੰਦੀ ਦੇਣ ਨਾਲ ਪੂਰੀ ਹੋ ਜਾਂਦੀ ਹੈ। ਜ਼–ز, ਗ਼–غ, ਫ਼–ف, ਸ਼–ش, ਅਰ ਏਹ ਊਣਤਾ ਕੋਈ ਵਡਾ ਭਾਰਾ ਘਾਟਾ ਨਹੀਂ। ਜਿਉਂ ੨ ਹੋਰਨਾਂ ਦੇਸਾਂ ਨਾਲ ਸਾਡਾ ਮੇਲ ਵਧਦਾ ਜਾਂਦਾ ਹੈ, ਉਨ੍ਹਾਂ ਦੇ ਸ਼ਬਦ ਸਾਡੇ ਬੋਲਣ ਤੇ ਲਿਖਣ ਵਿਚ ਆਉਂਦੇ ਹਨ, ਅਰ ਜਿਥੇ ਸਾਡੀ ਲਿਪੀ ਊਣੀ ਹੁੰਦੀ ਹੈ ਕੋਈ ਚਿੰਨ੍ਹ ਵਧਾਕੇ ਕਿਸੇ ਅੱਖਰ ਤੋਂ ਲੋੜੀਂਦੀ ਅਵਾਜ਼ ਕਢ ਲਈ ਦੀ ਹੈ।

ਏਸ ਲੇਖ ਦਾ ਏਹ ਮਤਲਬ ਨਾਂ ਸਮਝ ਲੈਣਾ ਕਿ ਹੋਰ ਲਿਪੀਆਂ ਗੁਰਮੁਖੀ ਲਿਪੀ ਨਾਲੋਂ ਘਟੀਆ ਹਨ, ਏਹ ਲੇਖਕ ਦਾ ਆਸ਼ਾ ਨਹੀਂ। ਸੰਸਕ੍ਰਿਤ ਅੱਖਰਾਂ ਦੀ ਲਿਪੀ ਦੁਨੀਆਂ ਦੀਆਂ ਸਾਰੀਆਂ ਲਿਪੀਆਂ ਨਾਲੋਂ ਸੰਪੂਰਨ ਕਹੀ ਜਾਂਦੀ ਹੈ, ਕਿਉਂ ਜੋ ਉਸ ਵਿਚ ਹਰ ਅਵਾਜ਼ ਲਈ ਜੋ ਮਨੁਖ ਦੇ ਸੰਘ ਵਿਚੋਂ ਨਿਕਲਦੀ ਹੈ ਅੱਖਰ ਹਨ। ਚਾਹੇ ਕ੍ਰਿ ਦੀ ਅਵਾਜ਼ ਆਮ ਹਿੰਦੁਸਤਾਨੀ ਲੋਕਾਂ ਦੇ ਗਲੇ ਵਿਚੋਂ ਨਹੀਂ ਨਿਕਲਦੀ, ਪੰਡਤਾਂ ਦੇ ਸੰਘ ਵਿਚੋਂ ਜਰੂਰ ਪੈਦਾ ਹੁੰਦੀ ਹੈ। ਪਰ ਖ਼ਬਰੇ ر ਤੇ غ ਦੀ ਅਵਾਜ਼ ਕੀਕਣ ਰਹਿ ਗਈ? ਆਮ ਬੋਲਣ ਵਿਚ ਖ਼ ਦੀ ਥਾਂ 'ਖ' ਤੇ ਲ੍ਰ ਦੀ ਥਾਂ 'ਲ' ਤੇ 'ਰ' ਹੀ ਆਉਂਦਾ ਹੈ। ਖ਼ਤ੍ਰੀ, ਖੱਤ੍ਰੀ ਹੋ ਗਿਆ। ਏਹ ਸਾਰੀਆਂ ਗਲਾਂ ਹੁੰਦਿਆਂ ਵੀ ਸਾਡੀ ਬੋਲੀ ਦੀ ਲੋੜ ਲਈ ਓਹ ਲਿਪੀ ਠੀਕ ਨਾ ਸੀ। ਗੁਰਮੁਖੀ ਹੀ ਠੀਕ ਹੈ।

## ਪੰਜਾਬੀ ਕਿੱਥੋਂ ਜੰਮੀ?

ਹਿੰਦ ਦੀ ਸਭ ਤੋਂ ਪੁਰਾਣੀ ਬੋਲੀ ਜਦ ਤੋਂ ਆਰਯਾ ਏਸ ਦੇਸ ਵਿਚ ਆਏ ਸੰਸਕ੍ਰਿਤ ਹੀ ਸੀ, ਪਰ ਸੰਸਕ੍ਰਿਤ ਵੀ ਵਟਦੀ ਰਹੀ। ਰਿਗ ਵੇਦ ਦੀ ਪੁਰਾਤਨ ਸੰਸਕ੍ਰਿਤ ਪਿਛਲੀ ਕਿਤਾਬੀ ਬੋਲੀ (Classical Sanskrit) ਤੋਂ ਅੱਡ ਹੈ। ਜੇਹੜੀ ਬੋਲੀ ਲਿਖਣ ਪੜ੍ਹਨ ਵਿਚ ਵਰਤੀ ਜਾਂਦੀ ਰਹੀ, ਓਹ ਤਾਂ ਸੰਸਕ੍ਰਿਤ ਹੀ ਰਹੀ। ਪਰ ਜੋ ਬੋਲੀ ਆਮ ਲੋਕ ਬੋਲਦੇ ਸਨ, ਉਸਦਾ ਨਾਮ ਪ੍ਰਾਕ੍ਰਿਤ ਪੈ ਗਿਆ। ਪ੍ਰਾਕ੍ਰਿਤ ਦੇ ਪਦ ਅਰਥ ਕੁਦਰਤੀ ਬੋਲੀ ਦੇ ਹਨ, ਓਹ ਬੋਲੀ ਜੇਹੜੀ ਸਾਰੇ ਬੋਲਣ। ਕੁਝ ਸਮਾਂ ਪਾਕੇ

ਸੰਸਕ੍ਰਿਤ ਦਾ ਪ੍ਰਚਾਰ ਘਟ ਗਿਆ, ਅਰ ਪ੍ਰਾਕ੍ਰਿਤ ਬੋਲੀ ਵੀ ਲਿਖਣ ਪੜ੍ਹਨ ਵਿਚ ਆਉਣ ਲੱਗ ਪਈ, ਅਰ ਏਹ ਵੀ ਦੇਸ ਦੀ ਪ੍ਰਸਿੱਧ ਬੋਲੀ ਹੋ ਗਈ। ਜਦ ਬੱਧ ਧਰਮ ਦਾ ਜ਼ੋਰ ਹੋਯਾ, ਤਾਂ ਓਹਨਾਂ ਨੇ ਆਪਣੇ ਗ੍ਰੰਥ ਆਦਿ ਉਸ ਸਮੇਂ ਦੀ ਪ੍ਰਚਲਤ ਬੋਲੀ 'ਪਾਲੀ' ਵਿਚ ਲਿਖੇ। ਪਾਲੀ ਵੀ ਇਕ ਪ੍ਰਾਕ੍ਰਿਤ ਬੋਲੀ ਸੀ, ਏਸ ਤਰਾਂ ਹੁੰਦਿਆਂ ੨ ਸੰਸਕ੍ਰਿਤ ਕੇਵਲ ਪੰਡਤਾਂ ਤੇ ਪਾਠਸ਼ਾਲਾਂ ਦੀ ਹੀ ਬੋਲੀ ਰੈਹ ਗਈ।

ਸੰਸਕ੍ਰਿਤ ਤੇ ਈਰਾਨੀ ਬੋਲੀ ਆਪਸ ਵਿਚ ਭੈਣਾਂ ਹੀ ਹਨ,ਅਜ ਕਲ ਦੀ ਫਾਰਸੀ ਪੁਰਾਣੀ ਈਰਾਨੀ ਬੋਲੀ ਦੀ ਧੀ ਹੈ, ਅਰ ਉਹ ਸੰਸਕ੍ਰਿਤ ਦੀ ਭੈਣ ॥

| ਸੰਸਕ੍ਰਿਤ | ਪੁਰਾਣੀ ਈਰਾਨੀ | ਫਾਰਸੀ | ਹਿੰਦੀ | ਪੰਜਾਬੀ |
|---|---|---|---|---|
| ਸਥਾਨ | ਸਤਾਨਾ | ਸਿਤਾਨ<br>ਇਸਾਤਨ | ਥਾਨਾ | ਥਾਂ |
| ਭ੍ਰਾਤ੍ਰ | ਬ੍ਰਾਤ੍ਰ | ਬਿਰਾਦਰ | ਭਾਈ | ਭ੍ਰਾ, ਭਾ |

ਉਤਲੇ ਚਿਤ੍ਰ ਤੋਂ ਸੰਸਕ੍ਰਿਤ ਸਬੰਧੀ ਬੋਲੀਆਂ ਤੇ ਫਾਰਸੀ ਬੋਲੀ ਦਾ ਸਾਕ ਦੱਸਿਆ ਗਿਆ ਹੈ। ਜਦ ਆਰਯ ਅਟਕੋਂ ਲੰਘ ਆਏ, ਅਰ ਕੁਝ ਓਹਨਾਂ ਦੇ ਭਰਾ ਈਰਾਨ ਵਿਚ ਜਾ ਵੱਸੇ, ਤਾਂ ਹਿੰਦੂ ਕੁਸ਼ ਪਹਾੜ ਨੇ ਓਹਨਾਂ ਵਿਚ ਇਕ ਬੰਨਾ ਪਾ ਦਿੱਤਾ। ਏਧਰ ਸੰਸਕ੍ਰਿਤ ਅਰ ਓਧਰ ਈਰਾਨੀ, ਆਪਸ ਵਿਚ ਮੇਲ ਜੋਲ ਬੰਦ ਹੋ ਗਿਆ, ਸੰਸਕ੍ਰਿਤ ਹਿੰਦੁਸ-ਤ੍ਰਾਨ ਦੀਆਂ ਪੁਰਾਣੀਆਂ ਬੋਲੀਆਂ ਨਾਲ ਮਿਲਣ ਲਗ ਪਈ, ਅਰ ਏਹ ਬੋਲੀ ਸਿੰਧ ਦਰਯਾ ਤੋਂ ਲੈਕੇ ਗੰਗਾ ਦਰਯਾ ਦੀ ਧਰਤੀ ਅਰ ਹਮਾਲਾ ਤੋਂ ਲੈ ਬਿੰਧੀਯਾਚਲ ਤਕ ਪ੍ਰਚਲਤ ਹੋ ਗਈ। ਅਰ ਏਸ ਬੋਲੀ ਦਾ ਸੰਸਕ੍ਰਿਤ (Purified) ਜਾਂ ਸੰਸਕ੍ਰਿਤ (ਸਾਫ ਕੀਤੀ ਹੋਈ) ਨਾਮ ਵੀ ਏਸੇ ਦੇਸ ਵਿਚ ਆਕੇ ਪਿਆ। ਅਰ ਹੋਰਨਾਂ ਬੋਲੀਆਂ ਨੂੰ ਪ੍ਰਾਕ੍ਰਿਤ ਜਾਂ (Unpurified) ਨਾਂ ਸੋਧੀਆਂ ਹੋਈਆਂ ਬੋਲੀਆਂ ਆਖਿਆ ਗਿਆ। ਏਸ ਦੇਸ ਵਿਚ ਸੰਸਕ੍ਰਿਤ ਧਾਰਮਕ ਅਰ ਰਾਜ ਬੋਲੀ ਬਣ ਗਈ। ਏਹ ਬੋਲੀ ਭਾਰਤ ਦੇ ਵਿਚਕਾਰਲੇ ਭਾਗ ਵਿਚ ਹੀ ਵਧੀ ਤੇ ਫੁਲੀ। ਉਸ ਸਮੇਂ ਵੀ ਜਦ ਸੰਸਕ੍ਰਿਤ ਵਡੇ ਜ਼ੋਰ ਵਿਚ ਸੀ, ਏਸ ਮੱਧ ਦੇਸ ਦੇ ਆਸੇ ਪਾਸੇ ਹੋਰ ਲੋਕ ਵਸਦੇ ਸਨ, ਜਿਨ੍ਹਾਂ ਦੀਆਂ ਬੋਲੀਆਂ ਅੱਡੋ ਅੱਡ ਸਨ, ਓਹ ਦੇਸ ਪੰਜਾਬ, ਗੁਜਰਾਤ, ਸਿੰਧ, ਰਾਜਪੂਤਾਨਾ, ਅਵਧ ਤੇ ਬਿਹਾਰ ਸਨ। ਸੰਸਕ੍ਰਿਤ ਦਾ ਵਡਾ ਵਿਯਾਕਰਨੀ ਪਾਨਨੀ ਵੀ ਕਿੰਨੀਆਂ ਅੱਡ ਅੱਡ ਬੋਲੀਆਂ ਦਾ ਥਹੁ ਦਸਦਾ ਹੈ। ਅਸਲ ਗੱਲ ਇਹ ਹੈ ਕਿ ਜਦ ਆਰੀਏ ਹਿੰਦੁਸਤਾਨ ਵੱਲ ਆਏ, ਤਾਂ ਉਹ ਕਿੰਨਾਂ ਚਿਰ ਵੀ ਪੱਛਮੀ

ਪਹਾੜਾਂ ਤੇ ਦਰਿਆਵਾਂ ਦੇ ਪਾਸ ਹੀ ਰਹੇ, ਫੇਰ ਉਨ੍ਹਾਂ ਵਧਦੇ ਵਧਦੇ ਗੰਗਾ ਅਰ ਜਮਨਾਂ ਦੇ ਹਰੇ ਹਰੇ ਮਦਾਨਾਂ ਵਿਚ ਆਣਕੇ ਡੇਰੇ ਲਾਏ, ਅਰ ਏਥੇ ਆਪਣਾ ਰਾਜ ਪੱਕਾ ਕੀਤਾ। ਏਸ ਸੋਹਣੇ ਦੇਸ ਨੂੰ ਛੱਡ ਕੇ ਕਿਧਰੇ ਜਾਣ ਨੂੰ ਜੀ ਨਾਂ ਕੀਤਾ, ਬੱਸ ਏਸੇ ਜਗਾ ਤੇ ਬੋੱਲੀ, ਧਰਮ ਅਰ ਪਦਾਰਥ ਵਿੱਦਜਾ ਦਾ ਵਾਧਾ ਹੋਯਾ ਓਹ ਭਾਗ ਜੋ ਮਧ ਤੋਂ ਦੂਰ ਸਨ, ਵੱਖਰੇ ਹੀ ਰਹੇ, ਓਹਨਾਂ ਦੇਸਾਂ ਦੀ ਬੋੱਲੀ ਪੁਰਾਣੀ ਹੀ ਰਹੀ, ਵਧੀ ਫੁਲੀ ਘੱਟ, ਅਰ ਹੁੰਦੇ ਹੁੰਦੇ ਸੰਸਕ੍ਰਿਤ ਨੇ ਏਡੀ ਉੱਨਤੀ ਕੀਤੀ ਜੋ ਉਹ ਬਾਹਰਲੇ ਹਿੱਸਿਆਂ ਦੀ ਬੋੱਲੀ ਤੋਂ ਅੱਡ ਜਾਪਣ ਲਗ ਪਈ, ਅਰ ਏਹ ਬਾਹਰਲੀਆਂ ਬੋਲੀਆਂ ਸੰਸਕ੍ਰਿਤ ਤੋਂ ਵਖ ਹੋ ਗਈਆਂ॥

ਜਦ ਸੰਸਕ੍ਰਿਤ ਨੇ ਪੰਜਾਬ,ਸਿੰਧ,ਗੁਜਰਾਤ ਆਦਿ ਦੇਸਾਂ ਦੀਆਂ ਬੋਲੀਆਂ ਨੂੰ ਨਕਾਰਾ ਜਾਣ ਧੱਕਾ ਦਿਤਾ, ਅਰ ਨੀਚ ਜਾਣਿਆਂ ਤਾਂ ਏਹਨਾਂ ਬੋਲੀਆਂ ਨੇ ਵੀ ਆਪਣਾ ਵੱਖਰਾ ਹੀ ਤੰਦਣ ਤਾਣਾ ਅੱਡਿਆ, ਇਹ ਬੋਲੀਆਂ ਆਪਸ ਵਿਚ ਮਿਲਦੀਆਂ ਰਹੀਆਂ, ਪਰ ਸੰਸਕ੍ਰਿਤ ਤੋਂ ਦੂਰ ਹੁੰਦੀਆਂ ਗਈਆਂ। ਸਿੰਧੀ ਲਹਿੰਦੀ ਨਾਲ ਤੇ ਲਹਿੰਦੀ ਪੰਜਾਬੀ ਨਾਲ ਮਿਲਦੀ ਹੈ। ਜੀਕਣ ਚਿਤ੍ਰ ੧–ਤੇ ੨–ਤੋਂ ਪ੍ਰਗਟ ਹੁੰਦਾ ਹੈ:—

ਚਿਤ੍ਰ ਅੰਕ ੧:–

| ਸੰਸਕ੍ਰਿਤ | ਪ੍ਰਾਕ੍ਰਿਤ | ਅਪਭ੍ਰਮਾਸਾ | ਲਹਿੰਦੀ | ਸਿੰਧੀ |
|---|---|---|---|---|
| ਨਰਸ | ਨਾਰੋ | ਨਰੁ | ਨਰ | ਨਰੁ |
| ਕ੍ਰਮ | ਕੱਮੁ | | ਕੱਮ | ਕਮੁ |

ਚਿਤ੍ਰ ਅੰਕ ੨

| ਸਿੰਧੀ | ਲਹਿੰਦੀ | ਪੰਜਾਬੀ |
|---|---|---|
| ਘਰੁ | ਘਰ | ਘਰ |
| ਜੀਭ | ਜੀਭ | ਜੀਭ |
| ਘੋੜੋ | ਘੋੜਾ | ਘੋੜਾ |
| ਛੋਹਰੁ | ਛੋਹਰ | ਛੋਹਰ |

ਜਦ ਏਸ ਬਾਹਰਲੇ ਹਿੱਸੇ ਦੀ ਬੋਲੀ ਅੰਦਰਲੇ ਹਿੱਸੇ ਦੀ ਬੋੱਲੀ (ਸੰਸਕ੍ਰਿਤ) ਤੋਂ ਸਮਾਂ ਪਾਕੇ ਓਪਰੀ ਹੋ ਗਈ, ਤਾਂ ਫੇਰ ਇਕ ਅਜਿਹਾ ਕਾਰਨ ਹੋਇਆ ਕਿ ਸੰਸਕ੍ਰਿਤ ਦਾ ਦਾਬਾ ਆ ਪਿਆ। ਜਦ ਆਰਯਾ

ਲੋਕਾਂ ਦਾ ਰਾਜ ਪ੍ਰਤਾਪ ਮਧਜ ਦੇਸ ਵਿਚ ਵਧਿਆ ਤਾਂ ਏਹਨਾਂ ਨੇ ਫੇਰ ਪੰਜਾਬ, ਸਿੰਧ, ਗੁਜਰਾਤ ਆਦਿ ਦੇਸਾਂ ਤੇ ਚੜ੍ਹਾਈ ਕੀਤੀ, ਅਰ ਜਿਤਕੇ ਆਪਣੇ ਨਾਲ ਰਲਾਏ, ਅਰ ਆਪਣਾ ਰਾਜ ਪਹਾੜਾਂ ਤੋਂ ਲੈ ਸਮੁੰਦ੍ਰ ਤੱਕ ਵਧਾਯਾ। ਹੁਣ ਏਹ ਬਾਹਰਲੇ ਦੇਸ ਆਰਯਾ ਰਾਜ ਦੇ ਸੂਬੇ ਹੋ ਗਏ, ਅਰ ਸੰਸਕ੍ਰਿਤ ਆਪਣੇ ਨਵੇਂ ਹਾਰ ਸ਼ਿੰਗਾਰ ਲਾ ਅਰ ਰਾਜ ਭਾਗ ਦੇ ਵਟਣੇ ਨਾਲ ਨਵਾਂ ਰੂਪ ਵਟਾਕੇ ਰਾਣੀ ਆ ਬਣੀ। ਸਭ ਥਾਂ ਏਸੇ ਦਾ ਵਰਤਾਰਾ ਹੋ ਪਿਆ, ਪਰ ਫੇਰ ਵੀ ਘਰ ਦੀ ਬੋੱਲੀ ਕਿਥੋਂ ਜਾਵੇ, ਕੁਝ ਚਿਰ ਪਿਛੋਂ ਦੋਵੇਂ ਬੋਲੀਆਂ ਅਜੇਹੀਆਂ ਰਲੀਆਂ ਜੋ ਇਕ ਹੋਰ ਹੀ ਬੋਲੀ ਜੰਮ ਪਈ, ਜੋ ਪੁਰਾਣੀ ਬੋਲੀ ਅਰ ਸੰਸਕ੍ਰਿਤ ਤੋਂ ਅਡ ਹੀ ਸੀ। ਜਿਸਦਾ ਪਿੰਡਾ ਪੁਰਾਤਨ ਬੋਲੀ ਦਾ ਸੀ, ਪਰ ਕਪੜੇ ਨਵੀਂ ਦੇ, ਜਾਂ ਜਿਸ ਦੀ ਨੀਂਹ ਤਾਂ ਪੁਰਾਣੀ, ਪਰ ਉਸਾਰੀ ਨਵੀਂ। ਏਹੀ ਨਵੀਆਂ ਜੰਮੀਆਂ ਬੋਲੀਆਂ ਅਜ ਕਲ ਦੀ ਪੰਜਾਬੀ, ਸਿੰਧੀ, ਗੁਜਰਾਤੀ ਆਦਿ ਬੋਲੀਆਂ ਦੀਆਂ ਮਾਵਾਂ ਸਨ। ਜਦ ਪ੍ਰਾਕ੍ਰਿਤ ਏਸ ਤਰਾਂ ਵਿਗੜੀ ਤਾਂ ਉਹਨੂੰ ਅਪ੍ਰਭਮਾਸਾ ਆਖਣ ਲੱਗੇ, ਜਾਂ ਵਿਗੜੀ ਹੋਈ ਪ੍ਰਾਕ੍ਰਿਤ। ਹੁਣ ਇਹ ਵਿਗੜੀ ਹੋਈ ਪ੍ਰਾਕ੍ਰਿਤ ਪੰਜਾਬ ਵਿਚ ਹੋਰ ਤੇ ਸਿੰਧ ਵਿਚ ਹੋਰ, ਅਰ ਮਹਾਰਾਸ਼ਟਰ ਵਿਚ ਹੋਰ ਸੀ। ਏਸ ਵਿਗੜੀ ਹੋਈ ਪ੍ਰਾਕ੍ਰਿਤ ਦੀ ਇਕ ਲੜੀ ਸੌਰਸੈਨੀ ਸੀ, ਏਸ ਸੌਰਸੈਨੀ ਤੋਂ ਪੰਜਾਬੀ ਅਰ ਪਛਮੀ ਹਿੰਦੀ ਨਿਕਲੀਆਂ।

ਵੇਖੋ ਚਿਤ੍ਰ-

| ਸੰਸਕ੍ਰਿਤ | ਅਪ੍ਰਭਮਾਸਾ | ਪਛਮੀ ਹਿੰਦੀ | ਪੰਜਾਬੀ |
|---|---|---|---|
| ਸਤਜ | ਸਚਚੁ | ਸਾਚ | ਸਚ |
| ਹਸਤਜ | ਹੱਥ | ਹਾਥ | ਹਥ |

ਫੇਰ 'ਮੈਂ' ਅਰ 'ਮਾਂਹੇ' ਸੰਸਕ੍ਰਿਤ ਮਧਯ ਤੋਂ ਨਿਕਲੇ, ਮਧਜ ਤੋਂ ਮੱਝ ਅਰ 'ਮਾਹੀ' ਬਣਿਆ। ਛੋਟਾ ਕਰਦੇ ਕਰਦੇ 'ਮੈਂ' ਤੇ 'ਮਾਂਹੇ' ਹੋ ਗਿਆ। ਵਿਚ, ਵਿਖਜ ਤੋਂ ਨਿਕਲਿਆ। ਅਗਲੇ ਚਿੱਤ੍ਰ ਵਿਚ ਅਪ੍ਰਭਮਾਸਾ ਪੰਜਾਬੀ ਆਦ ਬੋਲੀਆਂ ਦਾ ਟਾਕਰਾ ਕਰਕੇ ਦਸਿਆ ਹੈ:-

| | ਅਪਭ੍ਰੰਸ਼ਾ | ਪੰਜਾਬੀ | ਹਿੰਦੁਸਤਾਨੀ | ਬ੍ਰਿਜ ਭਾਸ਼ਾ | ਪੂ: ਹਿੰਦੀ |
|---|---|---|---|---|---|
| Nom | ਹਾਂਉ | ਮੈਂ | ਮੈਂ | ਹਾਂਓ | ਮੈਂ |
| Obl | ਮੈਂ, ਮਾਹੇ ਮੁਝਕੋ | ਮੈਂ (ਨੂੰ) | ਮੁਝ (ਕੋ) | ਮੋਹੀ (ਕੋ) | ਮੋ (ਕੋ) |
| Obl | ਅਮਹੇ ਅਮਹਾਂ | ਅਸੀ ਅਸੀਂ (ਨੇ) | ਹਮ ਹਮੋ | ਹਮ ਹਮਾਉ | ਹਮ ਹਮ |
| N | ਤੁਂਹ | ਤੂੰ | ਤੂ | ਤੂ | ਤੈਂ |
| O | ਤੈਂ, ਤੋਖਾ ਤੁਝ | ਤੈਂ (ਨੇ) | ਤੁਝ ਨੋ | ਤੋਹਿ | ਤੋ |
| N | ਤੁਮਹੀ | ਤੁਸੀ | ਤੁਮ | ਤੁਮ | ਤੁਮ |
| O | ਤੁਮ ਹਾਂ | ਤੁਸਾਂ | ਤੁਮੋ | ਤੁਮਾਹੋ | ਤੁਮ |
| N | | ਉਹ | ਵੋਹ | ਵੁ | ਊ |
| O | | | | ਵਾ | ਉ |
| | ਏਹੋ | ਇਹ | ਯੇਹ | ਯਾ | ਇ |

| | | ਅਪ: | ਪੰਜਾਬੀ | ਹਿੰਦ: | ਬ੍ਰਜਭਾਸ਼ਾ | ਪੂਰਬੀ ਹਿੰਦੀ |
|---|---|---|---|---|---|---|
| 1 | ਮੈਂ | ਚਲੋ | ਚਲਾਂ | ਚਲੂੰ | ਚਲੋ | ਚਲੌ |
| 2 | ਤੂ | ਚਲਸੀ | ਚਲੀਂ | ਚਲੇ | ਚਲੈ | ਚਲਸਾਂ |
| 3 | ਉਹ | ਚਲੇ | ਚੱਲੇ | ਚਲੇ | ਚਲੈ | ਚਲੈ |
| 1 | ਅਸੀ | ਚਲੇਹੋਂ | ਚਲੀਏ | ਚਲੇਂ | ਚਲੇਂ | ਚਲੈਂ |
| 2 | ਤੁਸੀ | ਚਲਾਹੋ | ਚਲੋ | ਚਲੋ | ਚਲੌ | ਚਲੌ |
| 3 | ਉਹ | ਚਲੰਤੀ | ਚੱਲਨ | ਚਲੇਂ | ਚਲੈਂ | ਚਲੈ |

ਅਰ ਇਕ ਹੋਰ ਅਪ੍ਰਭਮਾਸਾਤੋਂ ਸਿੰਧੀ ਅਰ ਲਹਿੰਦੀ ਬੋਲੀ ਨਿਕਲੀਆਂ, ਏਹੀ ਕਾਰਨ ਹੈ ਜੋ ਪੂਰਬੀ ਪੰਜਾਬੀ ਅਰ ਪੱਛਮੀ ਹਿੰਦੀ ਆਪਸ ਵਿਚ ਢੇਰ ਮਿਲਦੀਆਂ ਹਨ। ਅਰ ਜਿਉਂ ੨ ਅਸੀਂ ਲਹਿੰਦੇ ਵੱਲ ਜਾਈਏ ਪੰਜਾਬੀ ਦਾ ਮਿਲਾਪ ਹਿੰਦੀ ਨਾਲੋਂ ਘੱਟ ਹੁੰਦਾ ਜਾਂਦਾ ਹੈ। ਇਸਦਾ ਕਾਰਨ ਏਹ ਜੋ ਲਹਿੰਦੀ ਬੋਲੀ ਜਿਸਦਾ ਜਨਮ ਇਕ ਵੱਖਰੀ ਅਪ੍ਰਭਮਾਸਾ ਤੋਂ ਹੈ, ਪੰਜਾਬੀ ਨਾਲ ਮਿਲ ਗਈ ਹੈ।

ਅਗਲੇ ਚਿਤ੍ਰ ਤੋਂ ਪਤਾ ਮਿਲਦਾ ਹੈ ਕਿ 'ਪੱਛਮੀ ਪੰਜਾਬੀ' ਤੇ ਹਿੰਦੀ ਦਾ ਕਿਤਨਾ ਕੁ ਭੇਦ ਹੈ:-

| ਹਿੰਦੀ | ਪੰਜਾਬੀ | ਪੱਛਮੀ ਪੰਜਾਬੀ |
|---|---|---|
| ਲੇਆ-ਖੇਰ | ਲੈਆ-ਖਿੱਚ | ਘਿਨਆ-ਛਿਕ |
| ਜਾਊਂਗਾ | ਜਾਂਵਾਂਗਾ | ਜਾਸਾਂ |
| ਚਲੂੰਗਾ | ਚਲਾਂਗਾ | ਜੁਲਸਾਂ |

ਪਰ ਪੰਜਾਬੀ ਤੇ ਲਹਿੰਦੀ ਆਪਸ ਵਿਚ ਅਜੇਹੀਆਂ ਮਿਲ ਗਈਆਂ ਹਨ ਕਿ ਹੁਣ ਪਿਸ਼ਾਵਰ ਤੋਂ ਲੈ ਲੁਧਿਆਣੇ ਤੀਕ ਸਭਥਾਂ ਪੰਜਾਬੀ ਬੋਲੀ ਇਕ ਦੂਜੇ ਦੀ ਸਮਝ ਵਿਚ ਆ ਜਾਂਦੀ ਹੈ। ਅਰ ਲਿਖਣ ਪੜ੍ਹਨ ਵਿਚ ਤਾਂ ਸਭ ਥਾਂ ਇਕੋ ਜਹੀ ਬੋਲੀ ਵਰਤੀ ਜਾਂਦੀ ਹੈ।

ਫੇਰ ਲਹਿੰਦੀ ਵਿਚ 'ਜੁਲ' ਤੇ ਪੰਜਾਬੀ 'ਚਲ' ਇੱਕੋ ਹੀ ਜੜ੍ਹ ਤੋਂ ਨਿਕਲੇ ਜਾਪਦੇ ਹਨ। ਪਹਾੜੀ ਬੋਲੀ ਦਾ 'ਗਛੋ' ਸੰਸਕ੍ਰਿਤ 'ਆਗਛਜਤੀ' ਤੋਂ ਨਿਕਲਿਆ ਹੈ। ਲਹਿੰਦੀ ਵਿਚ 'ਗਾ' ਨੂੰ 'ਸਾ' ਨਾਲ ਬਦਲ ਦੇਂਦੇ ਹਨ। 'ਚਲਾਂਗਾ' ਦੀ ਥਾਂ 'ਜੁਲਸਾਂ' 'ਖਾਵਾਂਗਾ' ਦੀ ਥਾਂ 'ਖਾਸਾਂ'। ਉਧਰ ਪੱਛਮੀ ਹਿੰਦੀ ਤੇ ਪੰਜਾਬੀ ਵਿਚ ਭੇਦ ਘਟ ਹੈ। ਬਾਲ=ਬਾਲਕ। ਹਟ=ਹਾਟ। ਨੱਕ=ਨਾਕ। ਜਾਵਾਂਗਾ=ਜਾਊਂਗਾ। ਫੇਰ ਅਿਞਾਨਾ, ਨਿਞਾਣਾ ਆਦ ਅੱਖਰ ਜਾਨਣ ਤੋਂ ਨਿਕਲੇ ਹਨ। ਸੰਸਕ੍ਰਿਤ ਗਜਾਨ (Jnana) ਤੋਂ ਜਨਾਨੀ, ਜਨੀ ਜਾਤਕ ਏਹ ਸਭ ਹਿੰਦੀ ਜਨਨੀ=ਇਸਤ੍ਰੀ ਤੋਂ ਨਿਕਲੇ ਹਨ। ਤੀਵੀਂ, ਤ੍ਰੀਮਤ ਆਦਿ ਪਦ ਸਤ੍ਰੀ, ਜਾਂ ਤ੍ਰੀ ਤੋਂ ਨਿਕਲੇ ਹਨ, ਘਰ, ਗ੍ਰਿਾਂ ਆਦ ਗ੍ਰੇਹ ਤੋਂ ਨਿਕਲੇ। ਮੁੰਡਾ, ਮੁੰਡ ਵਾਲਾ=ਸਿਰ ਵਾਲਾ ਜਾਂ ਲੜਕੇ ਦੇ ਅਰਥਾਂ ਵਿਚ ਆਇਆ। ਪਰ ਲਹਿੰਦੀ ਵਿਚ ਮੰਡਾ ਦਾ ਅਰਥ ਬਿਨਾਂ ਸਿਰ ਹੋ ਗਿਆ (ਉਧਰ ਮੁੰਡਾ, ਗਾਲ ਬਰਾਬਰ ਹੈ), ਅਰ ਏਹਦਾ ਮੁਢ ਮੁੰਡਣਾ=ਕਟਣਾ ਤੋਂ ਲੀਤਾ ਜਾਪਦਾ ਹੈ। ਜਾਂ ਮੁੰਢ=ਸਿਰ ਮੁੰਡਾ=ਬੇ ਸਿਰ। ਫੇਰ ਪੁਰਾਣੀ ਪੰਜਾਬੀ ਪ੍ਰਾਕ੍ਰਿਤ ਨਾਲ ਮਿਲਦੀ ਸੀ, ਸੋਕਣ ਇਕ ਸ਼ਲੋਕ ਹੈ:—

ਮੰਞੋ ਗਭ ਗੜੀਐ ਉਰਥਨ ਬਜਨ, ਤਾਨ ਨਾਤੀ।
ਪੁਤੀ ਇਨ ਸੁਭਾਵਨੋ ਉਰਥਨ ਵਜਨ ਤਾਨਾ ਬਾਨਾ।

ਫੇਰ ਵਟਦੀ ੨ ਅਰਬੀ ਫਾਰਸੀ ਦੇ ਟੇਟੇ ਚੜ੍ਹੀ। ਅਨੇਕ ਪਦ ਆ ਵੜੇ। ਜੀਕਣ ਮਸੀਤ, ਸੁਲਤਾਨ, ਰੱਬ, ਅਲਾਹ, ਅਰਬੀ ਤੋਂ। ਤੇ ਦਰਵਾਜ਼ਾ, ਬਜ਼ਾਰ, ਪੇਸ਼, ਮੁਸੀਬਤ, ਹੁਕਮ, ਕੁਫਤਾਨ ਆਦ ਫਾਰਸੀ ਤੋਂ।

ਪੁਰਾਣੀ ਪ੍ਰਾਕ੍ਰਿਤ ਦੇ ਅੱਖਰ ਗੁਰੂ ਨਾਨਕ ਦੇਵ ਜੀ ਦੇ ਵੇਲੇ ਤਕ ਵੀ ਸਨ। 'ਧਨ' ਪਦ 'ਇਸਤ੍ਰੀ' ਦੇ ਅਰਥਾਂ ਵਿਚ ਵਰਤਿਆ ਜਾਂਦਾ ਸੀ, ਪਰ ਹੁਣ ਨਹੀਂ। ਦਾਮਨ, ਬਿਜਲੀ ਲਈ ਆਮ ਵਰਤਦੇ ਸਨ, ਪਰ ਹੁਣ ਕੋਈ ਨਹੀਂ। ਅੱਜ ਕੱਲ ਅੰਗ੍ਰੇਜ਼ੀ ਆਦ ਬੋਲੀਆਂ ਦੇ ਪਦ ਰੋਜ਼ ਬੋਲੀ ਵਿਚ ਵੜਦੇ ਜਾਂਦੇ ਹਨ। ਹੋਰਨਾਂ ਬੋਲੀਆਂ ਦੇ ਪਦਾਂ ਦਾ ਏਸ ਬੋਲੀ ਵਿਚ ਦਾਖਲ ਹੋਣਾ ਅਰ ਵੜ ਕੇ ਓਪਰਾ ਨਾਂ ਜਾਪਣਾ, ਏਹੀ ਸਾਡੀ ਬੋਲੀ ਦਾ ਵਾਧਾ ਹੈ।

ਪੰਜਾਬ ਵਿਚ ਲਹਿੰਦੀ, ਪੰਜਾਬੀ, ਤੇ ਪੱਛਮੀ ਹਿੰਦੀ ਬੋਲੀ ਬਾਹਰੋਂ ਅੱਡ ੨ ਜਾਪਦੀਆਂ ਹਨ। ਪਰ ਅਸਲ ਵਿਚ ਸਭ ਘਿਉ ਖਿਚੜੀ ਹੋ ਚੁਕੀਆਂ ਹਨ, ਅਰ ਹੁਣ ਤਾਂ ਲਾਹੌਰ ਅੰਮ੍ਰਿਤਸਰ ਦੀ ਪੰਜਾਬੀ ਜਾਂ ਵਿਚਕਾਰਲੀ ਪੰਜਾਬੀ ਸਾਰੇ ਪੰਜਾਬ ਦੇ ਲਿਖਣ ਪੜ੍ਹਨ ਲਈ ਵਰਤੀ ਜਾਣ ਲੱਗ ਪਈ ਹੈ। ਪਰ ਬੋਲਣ ਵਿਚ ਅਜੇ ਵੀ ਫਰਕ ਹੈ। ਸ਼ਾਹਪੁਰ ਦਾ ਲੋਹਜਾ ਜਾਲੰਧਰ ਨਾਲ ਨਹੀਂ ਮਿਲਦਾ।

---

# ਪੰਜਾਬੀ ਵਿੱਚ ਲਿਟ੍ਰੇਚਰ ਦਾ ਘਾਟਾ

ਉਪਰਲੇ ਲੇਖ ਤੋਂ ਇਹ ਸਿੱਧ ਹੋ ਚੁਕਾ ਹੈ ਕਿ ਪੰਜਾਬੀ ਬੋਲੀ ਹਿੰਦੀ ਦੀ ਦਥੇਲ ਨਹੀਂ, ਪਰ ਹਿੰਦੀ ਵਾਂਗ ਸੌਰਸੈਨੀ ਪ੍ਰਾਕ੍ਰਿਤ ਤੋਂ ਨਿਕਲੀ ਹੈ।

ਏਹ ਗੱਲ ਵੱਖਰੀ ਹੈ ਜੋ "ਪੰਜਾਬੀ" ਲਿਟ੍ਰੇਚਰ ਦੇ ਵਾਧੇ ਦੀ ਦੌੜ ਵਿਚ ਅੱਜ ਕੱਲ ਦੀ ਹਿੰਦੀ ਜਾਂ ਉਰਦੂ ਤੋਂ ਪਿੱਛੇ ਰਹਿ ਗਈ, ਜਿਸਦਾ ਕਾਰਨ ਵੀ ਏਹੀ ਹੈ ਕਿ ਰਾਜ ਵਲੋਂ ਇਸਦੀ ਅਨਗਹਿਲੀ ਰਹੀ, ਜਦ ਫ਼ਾਰਸੀ ਨੂੰ ਰਾਜ ਦਰਬਾਰੋਂ ਧੱਕਾ ਮਿਲਿਆ, ਤਾਂ ਉਸਦੀ ਥਾਂ ਹਿੰਦੁਸਤਾਨੀ ਨੂੰ ਸੱਦਾ ਪਿਆ, ਅਰ ਜਦ ਪੰਜਾਬ ਵਿਚ ਅੰਗ੍ਰੇਜ਼ਾਂ ਦਾ ਰਾਜ ਆਇਆ, ਤਾਂ ਜੇਹੜੇ ਅਫਸਰ ਆਏ ਓਹ ਅੰਗ੍ਰੇਜ਼ੀ ਤੋਂ ਛੁਟ ਹਿੰਦੁਸਤਾਨੀ ਵੀ ਜਾਣਦੇ ਸਨ, ਅਰ ਓਹਨਾਂ ਦੇ ਦੇਸੀ ਸ੍ਰਿਸ਼ਤੇ ਦਾਰ ਤੇ ਮੁਨਸ਼ੀ, ਮੁਸੱਦੀ ਸਾਰੇ ਹਿੰਦੁਸਤਾਨ ਤੋਂ ਆਏ ਹੋਏ ਸਨ। ਅਰ ਉਰਦੂ ਹੀ ਲਿਖਦੇ ਸਨ। ਏਥੋਂ ਉਰਦੂ ਪੰਜਾਬ ਵਿਚ ਵੀ ਆਕੇ ਪ੍ਰਧਾਨ ਬਣੀ,

ਅਰ ਪੰਜਾਬੀ ਦੀ ਲਿਟ੍ਰੇਚਰ ਦਾ ਘਾਟਾ ਪੂਰਾ ਹੋਣ ਦੀ ਆਸ ਹੋਰ ਵੀ ਨਿੰਮੀ ਪੈ ਗਈ। ਮੁਸਲਮਾਨਾਂ ਤੋਂ ਪਹਿਲੋ ਬ੍ਰਾਹਮਣਾਂ ਜਾਂ ਰਾਜਪੂਤਾਂ ਦਾ ਰਾਜ ਸੀ, ਜੋ ਹਿੰਦੀ ਨੂੰ ਵਰਤਦੇ ਸਨ, ਅਰ ਉਦੋਂ ਲਿਖਣ ਦਾ ਚਾਉ ਘੱਟ ਸੀ। ਪੰਜਾਬੀ ਕਵਿਤਾ ਤੇ ਅਖਾਣ ਜ਼ਬਾਨੀ ਹੀ ਚਲੇ ਆਉਂਦੇ ਰਹੇ। ਸਿੱਖ ਗੁਰੂਆਂ ਦੇ ਵੇਲੇ ਪੰਜਾਬੀ ਦੇ ਲਿਖਣ ਦਾ ਪ੍ਰਬੰਧ ਹੋਇਆ, ਅਰ ਗੁਰਮੁਖੀ ਅੱਖਰ ਬਣਾਏ ਗਏ। ਪੁਰਾਣੇ ਸਮਿਆਂ ਵਿਚ ਵੀ ਏਸ ਵਿਚਾਰੀ ਪੰਜਾਬੀ ਦੀ ਅਨਗਹਿਲੀ ਹੀ ਰਹੀ। ਮੁਸਲਮਾਨਾਂ ਦੇ ਰਾਜ ਵਿਚ ਦਰਬਾਰੀ ਭਾਸ਼ਾ ਫ਼ਾਰਸੀ ਸੀ, ਅਰ ਜੇ ਕੋਈ ਕਵੀ ਆਦਿ ਵੀ ਹੋਇਆ ਤਾਂ ਉਸਨੇ ਪੰਜਾਬੀ ਛਡ ਫ਼ਾਰਸੀ ਜਾਂ ਹਿੰਦੀ ਹੀ ਲਿਖੀ। ਜਿੱਕੁਰ ਕੁੰਜਾਹ ਦੇ ਹਜ਼ਰਤ 'ਗ਼ਨੀਮਤ' ਫ਼ਾਰਸੀ ਦੇ ਵਡੇ ਕਵੀ ਤੇ ਲਾਹੌਰ ਦੇ ਲਾਲਾ ਨਿਹਾਲ ਚੰਦ ਉਰਦੂ ਦੇ ਪੁਰਾਤਨ ਲਿਖਾਰੀ, ਸੰਤ ਗੁਲਾਬ ਸਿੰਘ ਨਿਰਮਲਾ ਹਿੰਦੀ ਪ੍ਰਬੋਧ ਚੰਦ੍ਰ ਨਾਟਕ ਦੇ ਕਰਤਾ ਤੇ ਹਿੰਦੀ ਦੇ ਪ੍ਰਸਿੱਧ ਕਵੀ ਹੋ ਚੁਕੇ ਸਨ। ਸਾਧਾਂ, ਫ਼ਕੀਰਾਂ ਦੀ ਬੋਲੀ ਏਹੀ ਪੰਜਾਬੀ ਸੀ,ਰਾਜ ਦਰਬਾਰ ਨਾਲ ਕੰਮ ਨਹੀਂ ਸੀ।

ਸੋ ਸਾਨੂੰ ਹੁਣ ਸਭ ਤੋਂ ਪੁਰਾਣੀ ਕਵਿਤਾ ਗੁਰੂ ਨਾਨਕ ਦੇਵ ਜੀ ਅਰ ਸ਼ੇਖ ਫਰੀਦ ਜੀ ਦੀ ਲਭਦੀ ਹੈ। ਸ਼ੇਖ ਜੀ ਦੀ ਬੋਲੀ ਮੁਲਤਾਨੀ ਬੋਲੀ ਨਾਲ ਮਲੀ ਹੋਈ ਹੈ। ਏਹਨਾਂ ਦੇ ਦੋਹੜੇ ਪੰਜਾਬ ਦੇਸ਼ ਵਿਚ ਪ੍ਰਚਲਤ ਸਨ, ਅਰ ਗੁਰੂ ਅਰਜਨ ਜੀ ਨੇ ਓਹਨਾਂ ਦੋਹੜਿਆਂਦੀ ਅਸਲ ਪਛਾਣ ਕੇ ਓਹਨਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਥਾਂ ਦਿੱਤੀ। ਸ਼ੇਖ ਫਰੀਦ ਤੋਂ ਪਿੱਛੋ ਫੇਰ ਸਿੱਖ ਗੁਰੂਆਂ ਨੇ ਪੰਜਾਬੀ ਬੋਲੀਨੂੰਹੀ ਵਰਤਿਆ ਅਰ ਆਪਣੀ ਸਾਰੀ ਬਾਣੀ ਏਸੇ ਬੋਲੀ ਵਿਚ ਉਚਾਰੀ। ਸਿਖ ਗੁਰੂਆਂ ਦੇ ਉਪ੍ਰੰਤ ਏਸ ਬੋਲੀਦਾ ਦੇਸ ਵਿਚ ਚਲਨ ਹੋ ਪਿਆ।

## ਪੰਜਾਬੀ ਲਿਟ੍ਰੇਚਰ ਦਾ ਇਤਿਹਾਸ

ਪੰਜਾਬੀ ਲਿਟ੍ਰੇਚਰ ਦਾ ਇਤਿਹਾਸ ਤਿੰਨਾਂ ਭਾਗਾਂ ਵਿਚ ਵੰਡਿਆ ਜਾਂਦਾ ਹੈ:-

(੧) ਪੁਰਾਣਾਂ ਯੁਗ-ਜਦੋਂ ਸ਼ੇਖ ਫ਼ਰੀਦ ਅਰ ਸਿੱਖ ਗੁਰੂਆਂ ਨੇ ਆਪਣੇ ਸ਼ਬਦ ਤੇ ਸਲੋਕ ਰਚੇ, ਅਰ ਭਾਈ ਗੁਰਦਾਸ ਨੇ ਪੰਜਾਬੀ ਵਿਚ ਵਾਰਾਂ ਰਚੀਆਂ। ਏਸ ਪੁਰਾਣੇ ਸਮੇਂ ਵਿਚ ਅਜੇ ਬੈਂਤ ਦਾ ਜਨਮ ਨਹੀਂ ਸੀ ਹੋਇਆ, ਵਾਰਾਂ ਹੀ ਪਰਧਾਨ ਸਨ। ਭੱਟ ਤੇ ਮਿਰਾਸੀ ਵਾਰਾਂ ਬਣਾਂਦੇ ਸਨ। ਜੇ ਕੋਈ ਪ੍ਰਸਿੱਧ ਗੱਲ ਹੋਈ ਤਾਂ ਉਸਦੀ ਵਾਰ ਝੁਟ

ਬਣਾਈ।(ਹੀਰ ਰਾਂਝਾ, ਸੋਹਣੀ ਮਹੀਂਵਾਲ ਦੇ ਕਿੱਸੇ ਪਹਿਲੋਂ ਵਾਰਾਂ ਵਿਚ ਹੀ ਸਨ)ਭਾਈ ਗੁਰਦਾਸ ਜੀ ਨੇ ਵੀ ਵਾਰਾਂ ਤੇ ਕਬਿੱਤ ਹੀ ਰਚੇ,ਬੈਂਤ ਦਾ ਨਾਂ ਨਹੀਂ ਲਿੱਤਾ, ਅਰ ਨਾਂ ਹੀ ਕਿਸੇ ਹੋਰ ਕਵੀ ਨੇ ਉਸ ਵੇਲੇ ਬੈਂਤ ਬਣਾਏ। ਵਾਰਾਂ ਦੀ ਧਾਰਨਾਂ ਹਿੰਦੀ ਤੋਂ ਲਈ ਹੋਈ ਜਾਪਦੀ ਹੈ। ਪਰ ਪੰਜਾਬੀ ਕੱਪੜੇ ਪਵਾ ਕੇ ਕਵੀਆਂ ਨੇ ਪੰਜਾਬੀ ਬਣਾ ਲਈ। ਜੋ ਕਵਤਾ ਹਿੰਦੂਆਂ ਨੇ ਪੰਜਾਬੀ ਵਿਚ ਬਣਾਈ, ਉਸ ਵਿਚ ਹਿੰਦੀ ਪਦ ਢੇਰ ਵਰਤੇ ਹਨ, ਅਰ ਪੁਰਾਣੀ ਕਵਤਾ ਜੋ ਸਿੱਖਾਂ ਦੀ ਹੈ ਉਹ ਸਿਰਫ ਰੱਬ ਦੀ ਈ ਤਾਰੀਫ ਜਾਂ ਧਰਮ ਦੀ ਸਿਖਯਾ ਤੇ ਹੀ ਹੈ। ਏਸ ਕਰਕੇ ਹਿੰਦੀ ਪਦਾਂ ਦਾ ਵਰਤਣਾ ਜ਼ਰੂਰੀ ਹੀ ਸੀ,ਅਰ ਜੋ ਮੁਸਲਮਾਨਾਂ ਨੇ ਕਵਤਾ ਬਣਾਈ ਉਸ ਵਿਚ ਫਾਰਸੀ ਦੇ ਪਦ ਢੇਰ ਵਰਤੇ ਹਨ। ਵਨਗੀ ਲਈ:-

ਹਿੰਦੂਆਂ ਦੇ ਬਚਨ:-

"ਨਿਰਗੁਨ ਸਰਗੁਨ ਆਪੇ ਸੋਈ। ਤਤ ਪਛਾਨੈ ਸੋ ਪੰਡਤ ਹੋਈ॥"

"ਛਡ਼ਾ ਛਾਡ ਗਏ ਰਾਣੇ ਰੰਕ ਬੰਦੇ, ਬੜੇ ਔਲੀਏ ਅੰਬੀਏ ਪੀਰ ਹੈ ਜੀ। ਦੈਂਤ ਦੇਵਤੇ ਸੁਰ ਨਰ ਮੁਨ ਕੇਤੇ,ਅਗੋਂ ਕਿਸੇ ਨਾਹੀਂ ਬਾਂਧੀ ਧੀਰ ਹੈ ਜੀ।"

ਮੁਸਲਮਾਨਾਂ ਦੇ ਬਚਨ:-

ਅਲਫ ਐਹਮਦ ਵਿਚ ਮੀਮ ਦਾ ਘੁੰਗਟ,ਛੱਪਛੁਪ ਦਰਾਬਬੀਆ।
ਇੱਕੋ ਨੁਕਤਾ ਵਾਹਦਤ ਵਾਲਾ ਜ਼ੇਬਸ਼ ਖਾ ਦਰਾਬ ਬੀਆ।
ਕਿਨੂੰ ਲਾ ਮਕਾਨੀ ਦਸਦੇ ਹੋ। ਤੁਸੀਂ ਹਰ ਰੰਗ ਦੇ ਵਿਚ ਵਸਦੇ ਹੋ।

ਸ਼ੇਖ ਫਰੀਦ ਤੋਂ ਪਿਛੋਂ ਕਿਨੀਆਂ ਸਦੀਆਂ ਮੁਸਲਮਾਨਾਂ ਨੇ ਪੰਜਾਬੀ ਵਲ ਗਹੁ ਨਹੀਂ ਕੀਤਾ,ਅਰ ਹਿੰਦੂਆਂ ਨੇ ਤਾਂ ਪੰਜਾਬੀ ਨੂੰ ਮਤ੍ਰੇਈ ਜਾਣਕੇ ਤਕਿਆ ਹੀ ਨਹੀਂ, ਸਿੱਖਾਂ ਨੂੰ ਇਸਦੀ ਲੋੜ ਅਪਨੇ ਧਰਮ ਕਾਰਜਾਂ ਲਈ ਰਹੀ। ਮੁਗਲਾਂ ਦੇ ਰਾਜ ਨੂੰ ਪੰਜਾਬ ਵਿਚ ਹਾਨੀ ਆਉਣ ਦੇ ਸਮੇਂ ਪੰਜਾਬੀ ਦੇ ਭਾਗ ਖੁਲੇ, ਅਰ ਮੁਸਲਮਾਨ ਕਵੀਆਂ ਨੇ ਇਸ ਵਿਚਾਰੀ ਦੇ ਸਿਰ ਤੇ ਹੱਥ ਰਖਿਆ। ਤਦ ਪੰਜਾਬੀ ਲਿਟਰੇਚਰ ਦੇ ਇਤਿਹਾਸ ਦਾ ਦੂਜਾ ਭਾਗ ਅਰੰਭ ਹੋਇਆ।

/ ਮੁਕਬਲ ਨੇ ਬੈਂਤਾਂ ਵਿਚ 'ਹੀਰ', ਵਾਰਸਸ਼ਾਹ ਨੇ ਅਪਨੀ ਅਮੋਲਕ ਪੁਸਤਕ 'ਹੀਰ ਰਾਂਝਾ' ਲਿਖੀ,ਅਰ ਬੁਲ੍ਹੇ ਸ਼ਾਹ ਨੇ ਕਾਫੀਆਂ ਲਿਖਕੇ ਸੂਫੀ ਮਤ ਦਾ ਵਾਧਾ ਕੀਤਾ। ਹੁਸੈਨ ਨੇ ਪ੍ਰੇਮ ਭਰੇ ਬੈਂਤ ਲਿਖੇ। ਏਨ੍ਹਾਂ ਕਵੀਆਂ ਨੇ ਆਪਣੇ ਸਰੇ ਪ੍ਰੇਮ, ਹਿਜਰ ਤੇ ਬਿਰਹਾਂ ਭਰੇ ਬੈਂਤ ਤੇ ਕਾਫੀਆਂ ਆਖਕੇ ਪੰਜਾਬੀਆਂ ਨੂੰ ਅਪਨੀ ਬੋਲੀ ਦਾ ਗੋੱਲਾ ਬਣਾ ਲਿਆ। ਜਦ ਸਿੱਖਾਂ ਦਾ ਰਾਜ ਆਯਾ ਤਾਂ ਰਾਜ ਦਰਬਾਰ ਵਿਚ ਵੀ ਕਵੀਆਂ ਦੀ ਕਦਰ ਹੋਣ ਲੱਗ ਪਈ। ਦਰਬਾਰੋਂ ਰੋਜ਼ੀਨੇ ਲਗ ਪਏ। ਚੰਗੀਆਂ ਕਵਤਾਂ ਰਚਨ ਵਾਲਿਆਂ ਨੂੰ ਖੂਹ ਤੇ ਪਿੰਡ ਇਨਾਮ ਮਿਲੇ। ਇਸ ਸਮੇਂ, 'ਹਾਸ਼ਮ'

ਅਰ 'ਕਾਦਰਯਾਰ' ਹੋਰਾਂ ਨੇ ਪ੍ਰਸਿੱਧੀ ਖੱਟੀ, ਅਰ ਹੋਰ ਕਈਆਂ ਨੇ ਪੀਰ ਬਖਸ਼ ਵਾਂਗੂੰ ਸੀਹਰਫੀਆਂ ਲਿਖੀਆਂ। ਸਿੱਖਾਂ ਦੇ ਰਾਜ ਵਿਚ ਪੰਜਾਬੀ ਨੂੰ ਤ੍ਰੱਕੀ ਦੀ ਸੜਕ ਪੁਰ ਰਿੜ੍ਹਨ ਦਾ ਚੰਗਾ ਮੌਕਾ ਮਿਲਿਆ, ਪਰ ਸ਼ੋਕ ਏਹ ਕਿ ਵੱਡੇ ਵੱਡੇ ਵਿਦਵਾਨਾਂ ਨੇ ਇਸਦੀ ਖਬਰ ਘੱਟ ਹੀ ਲਈ। ਭਾਵੇਂ ਉਸ ਸਮੇਂ ਦੇ ਕਈਕੁ ਕਵੀਆਂ ਨੇ ਆਪਣੇ ਕਿੱਸਿਆਂ ਕਹਾਣੀਆਂ ਤੇ ਮਾਰਫਤ ਵਲ ਦੀਆਂ ਕਵਤਾਵਾਂ ਵਿਚ ਉਚੇਰੇ ਮੰਡਲ ਦੇ ਕਟਾਖਸ਼ ਸਵਾਦ ਤੇ ਰਮਜ਼ਾਂ ਭਰੀਆਂ ਹਨ, ਪਰ ਕਵਤਾ ਦਾ ਜੋ ਸੰਬੰਧ ਰਚਨਾ (ਕੁਦਰਤ) ਨਾਲ ਹੈ ਉਸ ਵੱਲ ਬਹੁਤ ਘਟ ਧਿਆਨ ਦਿਤਾ। ਇਕ ਸੁਣੀ ਹੋਈ ਗੱਲ ਨੂੰ, ਜਾਂ ਆਪਣੇ ਧਾਰਮਕ ਖਿਆਲਾਂ ਨੂੰ ਹੀ ਸੁੰਦਰ ਕਵਤਾ ਵਿਚ ਰਚਣ ਤੇ ਉਸ ਵਿਚ ਉੱਚ ਦਰਜੇ ਦੇ ਖਿਆਲ ਭਰਨ ਪਰ ਹੀ ਬੱਸ ਕਰ ਦਿਤੀ, ਤੇ ਕਵਤਾ ਦੇ ਹੋਰ ਪਾਸਿਆਂ ਵਲ ਧਿਆਨ ਘੱਟ ਦਿਤਾ। ਇਸ ਕਰਕੇ ਪੰਜਾਬੀ ਲਿਟਰੇਚਰ ਨੂੰ ਥੋੜੀਆਂ ਨਾਮੀ ਪੁਸਤਕਾਂ ਤੋਂ ਛੁਟ ਜਿੰਨਾਂ ਲਾਭ ਹੋਣਾਂ ਚਾਹੀਦਾ ਸੀ ਨਾਂ ਹੋ ਸਕਿਆ, ਪਰ ਪੰਜਾਬੀ ਦਾ ਸ਼ੌਕ ਲੋਕਾਂ ਵਿਚ ਜ਼ਰੂਰ ਹੋ ਗਿਆ। ਬੈਂਤ ਬਾਜ਼ੀ ਵਡੇ ਵਡੇ ਸ਼ਹਿਰਾਂ ਵਿਚ ਇਕ ਜੀ ਸੁਖੀ ਰਖਨ ਦਾ ਕਾਰਨ ਹੋ ਗਈ, ਅਰ ਇਸ ਕੰਮ ਦੇ ਉਸਤਾਦ ਵੀ ਹੋ ਪਏ। ਲੋਕ ਸ਼ੌਕ ਨਾਲ ਬੈਂਤ ਬਨਾਉਣੇ ਸਿਖਦੇ ਸਨ। ਪਰ ਹਰ ਇਕ ਤਾਂ ਕਵੀ ਨਹੀਂ ਹੋ ਸਕਦਾ, ਇਸ ਕਰਕੇ ਪੰਜਾਬੀ ਦੀਆਂ ਸੌ ਕਤਾਬਾਂ ਵਿਚੋਂ ਪੰਜ ਹੀ ਅਜਿਹੀਆਂ ਨਿਕਲਣ-ਗੀਆਂ ਜਿਨ੍ਹਾਂ ਵਿਚ ਚੰਗੀ ਕਵਤਾ ਦੀ ਕੋਈ ਝਲਕ ਹੋਵੇ। ਪਰ ਸਿਖਾਂ ਦੇ ਰਾਜ ਪਿਛੋਂ ਕੁਝ ਚਿਰ ਪੰਜਾਬੀ ਦੇ ਵਾਧੇ ਦੀ ਦੌੜ ਮਧਮ ਪੈ ਗਈ। ਪਰ ੧੮੬੦ ਈ: ਤੋਂ ਲੈ ਕੇ ੧੮੮੫ ਈ: ਤਕ ਦੇ ਸਮੇਂ ਵਿਚ ਪੰਜਾਬੀ ਦੇ ਭਾਗ ਖੁਲ੍ਹੇ, ਅਰ ਫਜ਼ਲ ਸ਼ਾਹ, ਗੁਲਾਮ ਰਸੂਲ, ਹਦਾਇਤਉੱਲਾਹ ਆਦਿ ਕਵੀਆਂ ਨੇ ਪੰਜਾਬੀ ਦੀ ਇਜ਼ਤ ਵਧਾਈ। ਏਹ ਸਮਾਂ ਪੰਜਾਬੀ ਲਈ ਸਭ ਤੋਂ ਚੰਗਾ ਸਮਾਂ ਸੀ। ਇਸਦੇ ਪਿਛੋਂ ਪੰਜਾਬੀ ਦੀ ਹਾਨੀ ਸ਼ੁਰੂ ਹੋਈ, ਅਰ ਅੰਗ੍ਰੇਜ਼ੀ ਵਿੱਦਯਾ ਦੀ ਤ੍ਰੱਕੀ ਦੇ ਨਾਲ ਪੰਜਾਬੀ ਨੂੰ ਘਾਟਾ ਪਿਆ। ਪੜ੍ਹਿਆਂ ਲਿਖਿਆਂ ਨੇ ਪੰਜਾਬੀ ਨੂੰ ਜਟਕੀ ਬੋਲੀ ਜਾਣਕੇ ਉਸ ਵਲੋਂ ਮੂੰਹ ਫੇਰ ਲਿਆ। ਉਰਦੂ ਆਣਕੇ ਪ੍ਰਧਾਨ ਹੋਈ। ਵਿੱਦਯਕ ਮੋਹਕਮੇਂ ਵਲੋਂ ਵੀ ਹੱਦ ਦਰਜੇ ਦੀ ਅਣਗਹਿਲੀ ਰਹੀ। ਪ੍ਰੈਮਰੀ ਪਾਠ-ਸ਼ਾਲਾਂ ਵਿਚ ਪੰਜਾਬੀ ਦੀ ਪੜ੍ਹਾਈ ਦਾ ਕੋਈ ਪ੍ਰਬੰਧ ਨਹੀਂ ਸੀ। ਛੋਟੇ ਛੋਟੇ ਮੁੰਡਿਆਂ ਨੂੰ ਉਰਦੂ ਹੀ ਪੜ੍ਹਾਈ ਜਾਂਦੀ ਰਹੀ। ਜਦ ਮੁੰਡੇ ਨੇ ਮੁਢ ਤੋਂ ਹੀ ਉਰਦੂ ਪੜ੍ਹੀ ਤਾਂ ਉਸ ਨੇ ਵਡਿਆਂ ਹੋਕੇ ਉਸੇ ਬੋਲੀ ਵਿਚ ਹੀ ਆਪਣਾ ਕੰਮ ਕਾਜ ਕਰਨਾਂ ਸੀ। ਇਕ ਹੋਰ ਘਾਟਾ ਪੰਜਾਬੀ ਨੂੰ ਏਸ ਗਲ

ਨੇ ਪੁਚਾਇਆ ਕਿ ਕਚੈਹਰੀਆਂ ਦੀ ਜ਼ਬਾਨ ਵੀ ਉਰਦੂ ਹੀ ਬਣ ਗਈ, ਜੋ ਹੁਣ ਤਕ ਪੰਜਾਬੀ ਨੂੰ ਰੋਕ ਰਹੀ ਹੈ। ਲੋਕ ਪੜ੍ਹਦੇ ਹਨ ਨੌਕਰੀਆਂ ਲਈ। ਸੋ ਉਨ੍ਹਾਂ ਤਾਂ ਓਹੀ ਜ਼ਬਾਨ ਸਿੱਖਣੀ ਸੀ, ਜਿਸ ਕਰਕੇ ਰੋਟੀ ਕਮਾ ਸਕਣ। ਬਸ ਪੰਜਾਬੀ ਹੋਰ ਵੀ ਪਿਛੇ ਪੈ ਗਈ, ਅਰ ਹੁਣ ਤੋਂ ਪੰਜ ਵਰਹੇ ਪਿਛੇ ਤਾਂ ਏਹ ਹਾਲ ਸੀ ਕਿ ਪੰਜਾਬੀ ਬੋੱਲੀ ਨੂੰ ਕੋਈ ਬੋੱਲੀ ਹੀ ਨਹੀਂ ਜਾਣਦੇ ਸਨ, ਅਰ ਰਬ ਦੀ ਮਰਜ਼ੀ ਏਹ ਕਿ ਓਹ ਮੁਸਲਮਾਨ ਜਿਨ੍ਹਾਂ ਨੇ ਇਸ ਬੋੱਲੀ ਦੀ ਢੇਰ ਮਦਦ ਕੀਤੀ ਸੀ ਅਤੇ ਉਸਦੇ ਮੁਢ ਬਨ੍ਹਣ ਵਿਚ ਚੰਗਾ ਹਿੱਸਾ ਲਿਆ ਸੀ ਅਰ ਜਿਨ੍ਹਾਂ ਦੀ ਹਿੰਮਤ ਨਾਲ ਇਸਦੀ ਕੁਝ ਲਿਟ੍ਰੇਚਰ ਬਣੀ ਸੀ, ਇਸਤੋਂ ਮੂੰਹ ਮੋੜ ਬੈਠੇ, ਅਰ ਆਪਣੀ ਜ਼ਬਾਨ ਉਰਦੂ ਪੁਕਾਰਨ ਲਗ ਪਏ ਤੇ ਓਧਰ ਹਿੰਦੂਆਂ ਨੇ ਹਿੰਦੀ ਕੂਕਣੀ ਅਰੰਭ ਦਿਤੀ। ਚਾਹੇ ਘਰੀਂ ਰੰਨਾਂ ਤੇ ਬੱਚੇ ਹਿੰਦੀ ਤੇ ਉਰਦੂ ਦਾ ਨਾਉਂ ਵੀ ਨਾ ਜਾਨਣ, ਅਰ ਲਾਲਾ ਜੀ ਤੇ ਮੀਆਂ ਸਾਹਿਬ ਸਾਰੀ ਦਿਹਾੜੀ ਪੰਜਾਬੀ ਬੋਲੀ ਦੇ ਫੂਕੇ ਠੋਕਦੇ ਰੈਹਣ, ਪਰ ਆਪਣੀਆਂ ਕਮੇਟੀਆਂ ਤੇ ਜਲਸਿਆਂ ਵਿਚ ਉੱਚੀ ਕੂਕ ਕੇ ਸੁਣਾਣ ਕਿ ਪੰਜਾਬੀ ਨਾਲ ਸਾਡਾ ਕੋਈ ਵਾਸਤਾ ਨਹੀਂ ਤੇ ਸਰਕਾਰ ਪਾਸ ਮੈਮੋਰੀਅਲ ਘਲਣ। ਜਦ ਏਸਦਾ ਏਹ ਹਾਲ ਹੋ ਗਿਆ, ਤਾਂ ਪੰਜਾਬੀ ਦੇ ਵਾਧੇ ਦੀ ਆਸ ਬਿਲਕੁਲ ਟੁਟੀ ਜਾਪਦੀ ਹੈ। ਜਦ ਖਤ੍ਰੇਟਿਆਂ, ਅਰੋੜਿਆਂ, ਜੁਲਾਹਿਆਂ ਤੇ ਅਰਾਈਆਂ ਨੇ ਵੀ ਪੰਜਾਬੀ ਨੂੰ ਤਲਾਂਞਣੀ ਦਿੱਤੀ, ਤਾਂ ਏਸ ਦੇ ਜੀਵਨ ਦੀ ਆਸ ਵੀ ਟੁਟੀ ਜਾਪਦੀ ਸੀ। ਪਰ ਸਿੱਖਾਂ ਨੇ ਜਿਨ੍ਹਾਂ ਦਾ ਜੀਉਣ ਮਰਨ ਹੀ ਪੰਜਾਬੀ ਹੋਈ, ਆਪਣੀ ਮਦਦ ਪੰਜਾਬੀ ਤੋਂ ਨਾਂ ਹਟਾਈ। ਜਿਉਂ ਜਿਉਂ ਹੋਰ ਪਿੱਛੇ ਹਟੰਦੇ ਗਏ, ਏਹ ਲੱਕ ਕੱਸ ਕੇ ਪੰਜਾਬੀ ਦੀ ਸਹਾਇਤਾ ਲਈ ਤਿਆਰ ਹੋ ਅਗੇ ਵਧਦੇ ਗਏ, ਅਰ ਰੁੜ੍ਹਦੀ ਜਾਂਦੀ ਨੂੰ ਰਤੀ ਸਹਾਰਾ ਦਿੱਤਾ, ਜਿਸਤੋਂ ਆਸ ਪੈਣ ਲਗ ਪਈ ਹੈ ਕਿ ਪੰਜਾਬੀ ਵੀ ਅਨਗਹਲੀ ਦੇ ਦਰਯਾ ਵਿਚ ਰੁੜ੍ਹਦੀ ਜਾਂਦੀ ਸ਼ੈਦ ਬੰਨੇ ਲੱਗ ਜਾਵੇ। ਏਹ ਗਲ ਵੇਖਕੇ ਕਿ ਮੁਸਲਮਾਨਾਂ ਵਿਚ ਉਰਦੂ ਦੀ ਬੀਮਾਰੀ ਅਜੇ ਸਾਰੇ ਨਹੀਂ ਵਰਤ ਗਈ, ਬਾਹਰ ਬਾਹਰ ਹੀ ਵਖਾਲੀ ਪੈਂਦੀ ਹੈ, ਜੀ ਨੂੰ ਢਾਰਸ ਆਉਂਦੀ ਹੈ, ਕਿ ਏਹਨਾਂ ਸਜਣਾਂ ਦੇ ਜੀ ਵਿਚ ਦਬਦੇ ਹੀ ਪੰਜਾਬੀ ਦੀ ਪੁਰਾਣੀ ਮੁਹੱਬਤ ਛੱਲ ਮਾਰੇਗੀ। ਅਜੇ ਵੀ ਸਿੱਖਾਂ ਤੋਂ ਛੁਟ ਕਈ ਹਿੰਦੂ ਮੁਸਲਮਾਨ ਸਜਣ ਅਜਹੇ ਹਨ, ਜੋ ਰਾਤ ਦਿਨ ਪੰਜਾਬੀ ਦੇ ਵਾਧੇ ਦੀਆਂ ਸੋਚਾਂ ਸੋਚਦੇ ਰਹਿੰਦੇ ਹਨ। ਹੁਣ ਪੰਜਾਬੀ ਲਿਟ੍ਰੇਚਰ ਦੇ ਇਤਹਾਸ ਦਾ ਤੀਜਾ ਭਾਗ ਅਰੰਭ ਹੋਇਆ ਹੈ, ਅਰ ਹੁਣ ਮੁਢ ਵੀ ਚੰਗਾ ਬੱਝਾ ਜਾਪਦਾ ਹੈ। ਵਿਦਵਾਨਾਂ ਆਲਮਾਂ ਨੇ ਏਸ ਕੰਮ ਨੂੰ ਹੱਥ ਵਿਚ ਲੈ

ਲੀਤਾ ਹੈ, ਅਰ ਪੁਰਾਣੀ ਬੈਂਤ ਬਾਜ਼ੀ ਨੂੰ ਬਜ਼ਾਰੀ ਇਸ਼ਕ ਦੇ ਟੋਇਆਂ ਵਿੱਚੋਂ ਕਢ ਕੇ ਪਛਮੀ ਹਮਾਮ ਵਿਚ ਗ਼ੁਸਲ ਦਵਾ, ਧਾਰਮਕ ਰੰਗ ਚੜ੍ਹਾ, ਨਵੀਂ ਤੁੱਕੀ ਨੇ ਤਹਜ਼ੀਬ ਦੇ ਕਪੜੇ ਪਵਾ ਦਿੱਤੇ ਹਨ। ਜੇ ਏਹੀ ਚਾਲ ਇਸਦੀ ਉੱਨਤੀ ਦੀ ਰਹੀ ਤਾਂ ਥੋੜੇ ਹੀ ਚਿਰਾਂ ਵਿਚ ਪੰਜਾਬੀ ਨਵੇਂ ਰੂਪ ਵਿਚ ਆਪਣੇ ਵਤਨ ਵਿਚ ਪ੍ਰਧਾਨ ਹੋ ਜਾਵੇਗੀ। ਪਰ ਸਹਾਇਤਾ ਦੀ ਲੋੜ ਹੈ। ਮੁਸਲਮਾਨ ਵੀ ਫੇਰ ਤਕੜੇ ਹੋਕੇ ਪੰਜਾਬੀ ਲਿਟ੍ਰੇਚਰ ਦੇ ਵਧਾਣ ਦੇ ਕੰਮ ਨੂੰ ਅਪਣੇ ਹੱਥ ਵਿਚ ਲੈਣ, ਅਰ ਹਿੰਦੂ ਹਿੰਦੀ ਦਾ ਖਹਿੜਾ ਛੱਡਣ, ਤਾਂ ਵਰਿਹਾਂ ਦਾ ਕੰਮ ਮਹੀਨਿਆਂ ਵਿਚ ਹੋਇਆ ਪਿਆ ਜਾਣੋਂ।

ਰੱਬ ਏਸ ਨਿਮਾਣੀ ਪੰਜਾਬੀ ਦੀ ਆਪ ਮਦਦ ਕਰੇ, ਪਰ ਜਿੰਨਾਂ ਚਿਰ ਪੰਜਾਬੀ ਸੱਜਣ ਆਪਣੀ ਬੋਲੀ ਦੀ ਆਪ ਸੁਰਤ ਨਾਂ ਲੈਣਗੇ ਤਾਂ ਰਬ ਕੀ ਕਰੇ। ਹਾਂ, ਜੇ ਅਸੀਂ ਆਪ ਆਪਣੀ ਸਹੈਤਾ ਕਰੀਏ, ਤਾਂ ਰੱਬ ਸਾਡੀ ਸਹਾਇਤਾ ਆਪ ਕਰਸੀ॥

ਹਿੰਮਤ ਕਰਦਾ ਆਪ ਜੋ ਰਬ ਵੀ ਹੋਇ ਸਹਾਇ।
ਕਰ ਹਿੰਮਤ ਪੈਂਡੇ ਚਲੇ ਪੈਂਡਾ ਤੋੜ ਪਰਾਇ।

ਇਹ ਤਾਂ ਪੰਜਾਬੀ ਬੋਲੀ ਦਾ ਸੰਖੇਪ ਇਤਹਾਸ ਹੈ, ਹੁਣ ਰਤੀ ਏਸ ਦੀ ਲਿਟ੍ਰੇਚਰ ਨੂੰ ਫੋਲਕੇ ਵੇਖੀਏ, ਜੋ ਇਸ ਵਿਚ ਕੀ ਹੈ? ਜਿਹਾਕਿ ਉਪਰ ਦਸਿਆ ਹੈ, ਸਭ ਤੋਂ ਪੁਰਾਣੀ ਪੰਜਾਬੀ ਦੀ ਕਵਿਤਾ ਸਿੱਖਾਂ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹੈ ਅਰ ਸਭ ਤੋਂ ਪੈਹਲੇ ਸ੍ਰੀ "ਬਾਬਾ ਨਾਨਕ" ਅਤੇ "ਸ਼ੇਖ ਸ਼ਕਰ ਗੰਜ ਫਰੀਦ ਜੀ" ਹੋਏ ਹਨ, ਉਨ੍ਹਾਂ ਦੇ ਪਿਛੋਂ ਸਿੱਖਾਂ ਦੇ ਗੁਰੂਆਂ ਨੇ ਲੋਕਾਂ ਦੇ ਉਪਦੇਸ਼ ਲਈ ਸ਼ਬਦ ਅਰ ਬਚਨ ਪੰਜਾਬੀ ਕਵਤਾ ਵਿਚ ਲਿਖੇ। ਏਸੇ ਸਮੇਂ ਭਾਈ ਗੁਰਦਾਸ ਜੀ ਬੜੇ ਉਘੇ ਕਵੀ ਹੋਏ, ਜਿਨ੍ਹਾਂ ਨੇ ਵਾਰਾਂ ਤੇ ਕਬਿੱਤ ਰਚੇ। ਏਹ ਸਾਰੀ ਕਵਿਤਾ ਪ੍ਰਮੇਸ਼ਰ ਦੇ ਪਾਸੇ ਦੀ ਹੈ, ਸਿਰਫ ਮਾਅਰਫਤ ਜਾਂ ਇਸ਼ਕ ਹਕੀਕੀ ਵਲ ਹੀ ਖਿਚਦੀ ਹੈ, ਇਸ਼ਕ ਮਿਜਾਜ਼ੀ ਦਾ ਨਾਮ ਨਹੀਂ॥

ਏਸ ਸੱਚੀ ਕਵਤਾ ਵਿਚ ਸਭ ਤੋਂ ਪੁਰਾਣਾ ਬਾਰਾਂਮਾਹ ਸ੍ਰੀ ਗੁਰੂ ਨਾਨਕ ਜੀ ਨੇ ਲਿਖਿਆ ਹੈ, ਜ ਬ੍ਰਿਹੋਂ ਦਾ ਫੋਟੋ ਹੈ, ਅਰ ਫੇਰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਬਾਰਾਂਮਾਹ ਲਿਖਜਾ। ਬਾਰਾਂਮਾਹ ਲਿਖਣ ਦਾ ਏਹ ਮੁਢ ਹੈ। ਉਰਦੂ ਜਾਂ ਹਿੰਦੀ ਵਿਚ ਬਾਰਾਂਮਾਹ ਲਿਖਣ ਦਾ ਰਿਵਾਜ ਫੇਰ ਪਿਛੋਂ ਪਿਆ, ਅਰ ਏਸੇ ਤਰਾਂ ਪਹਿਲੇ ਬਾਵਨ ਅਖਰੀ, ਸੰਸਕ੍ਰਿਤ ਦੇ ਅਖਰਾਂ ਦੀ ਪਰਣਾਲੀ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੀ ਹੈ।

ਜਦ ਸਿੱਖਾਂ ਦਾ ਰਾਜ ਆਯਾ, ਅਰ ਬੈਂਤ ਪ੍ਰਧਾਨ ਹੋਇਆ ਤਾਂ

ਸੀਹਰਫੀਆਂ ਦਾ ਵਰਤਾਰਾ ਹੋ ਗਿਆ। ਜਿਸ ਨੇ ਦੋ ਬੰਤ ਆਖਣੇ ਸਿਖ ਲਿੱਤੇ ਉਸੇ ਹੀ ਸੀਹਰਫੀ ਲਿਖ ਮਾਰੀ। ਅਰ ਸੀਹਰਫੀਆਂ ਦੀ ਅਜੇਹੀ ਅੰਨ੍ਹੀ ਪੈਗਈ, ਕਿ ਲਿਖਣ ਵਾਲਿਆਂ ਨੇ ਏਹ ਨਾਂ ਸੋਚਿਆ ਕਿ ਲਫਜ਼ ਜੋ ਲਿਖਣ ਲਗੇ ਹਾਂ, ਓਹ ਉਸ ਹਰਫ ਨਾਲ ਸ਼ੁਰੂ ਵੀ ਹੁੰਦਾ ਹੈ ਕਿ ਨਹੀਂ? 'ਜ਼ੁਆਦ,' 'ਜ਼ੇ' 'ਜ਼ੋਇ' ਤੇ 'ਜ਼ਾਲ' ਦਾ ਭੇਦ ਉਡਾ ਦਿੱਤਾ 'ਤੇ' ਅਰ 'ਤੋਇ' ਨੂੰ ਮਿਲਾ ਦਿੱਤਾ ਤੇ ਇਕ ਨਵਾਂ ਘਮਸਾਨ ਮਚਾ ਦਿਤਾ। ਵੰਨਗੀ ਲਈ:—

'ਜ਼ੁਆਦ ਜ਼ਿਕਰ ਕਰਦੇ ਫਿਰਨ ਵਿਚ ਜੰਗਲ।'
'ਸੇ ਸੁਖਨ ਅਵਲੜੇ ਤੁਸਾਂ ਕੀਤੇ।'

ਏਸ ਦਾ ਕਾਰਨ ਏਹ ਜਾਪਦਾ ਹੈ, ਕਿ ਜਿਨ੍ਹਾਂ ਨੇ ਸਿਹਰਫੀਆਂ ਲਿਖੀਆਂ ਉਹ ਫਾਰਸੀ ਨਹੀਂ ਜਾਣਦੇ ਸਨ। ਸਿਰਫ ਹਰਫਾਂ ਦੀਆਂ ਅਵਾਜ਼ਾਂ ਉਤੇ ਲਫਜ਼ ਲਿਖੇ, ਅਰ ਹੈ ਵੀ ਠੀਕ, ਪੰਜਾਬੀ ਲੋਕ ਜ਼ੋਇ ਤੇ ਜ਼ਾਲ ਦਾ ਕੀ ਫਰਕ ਜਾਨਣ? ਜਦ ਸਾਰਿਆਂ ਦੀ ਅਵਾਜ਼ ਇਕੋ ਜੇਹੀ ਹੋਵੇ। ਪਰ ਚੰਗੇ ਕਵੀਆਂ ਨੇ ਕਿੱਸੇ ਲਿਖਣੇ ਅਰੰਭੇ। ਏਥੇ ਵੀ ਨਕਲ ਸ਼ੁਰੂ ਹੋ ਗਈ। ਗੇਣਵੇਂ ਕਿੱਸੇ ਕਹਾਣੀਆਂ ਹੀ ਰਹਿ ਗਏ। ਹੀਰ, ਸੋਹਣੀ, ਗੋਪੀ ਚੰਦ, ਪੂਰਨ, ਸ਼ੀਰੀਂ ਫਰਿਹਾਦ, ਸੱਸੀ ਆਦਿ ਕਿੱਸੇ ਮੁੜ ਮੁੜ ਕਵੀਆਂ ਨੇ ਲਿਖੇ। ਨਵੀਂ ਸੋਚ ਬੰਦ ਹੋ ਗਈ, ਅਜੇ ਤਕ ਵੀ ਜੋ ਕਵੀ ਉਠਦਾ ਹੈ, ਓਹ ਬਸ ਏਹਨਾਂ ਕਿੱਸਿਆਂ ਨੂੰ ਹੀ ਮੁੜ ਮੁੜ ਲਿਖਦਾ ਹੈ। ਹਾਂ ਕਵਤਾ ਦਾ ਰੰਗ ਵਖੋ ਵੱਖ ਹੁੰਦਾ ਹੈ, ਅਰ ਪੜ੍ਹਨ ਵਾਲੇ ਨੂੰ ਚੰਗੇ ਕਵੀ ਦਾ ਲਿਖਿਆ ਹੋਇਆ ਕਿੱਸਾ ਨਵਾਂ ਹੀ ਸਵਾਦ ਦੇਂਦਾ ਹੈ। ਇਸਦਾ ਕਾਰਨ ਇਹ ਜਾਪਦਾ ਹੈ ਕਿ ਸਾਡੇ ਕਵੀਆਂ ਨੂੰ ਨਵੀਆਂ 'ਪਲਟਾਂ' ਨਹੀਂ ਸੁਝੀਆਂ, ਅਰ ਨਾਂ ਹੀ ਓਹਨਾਂ ਨੇ ਇਸ ਪਾਸੇ ਧਿਆਨ ਦਿੱਤਾ। ਬਨੌਟੀ ਕਹਾਣੀਆਂ ਵਲ ਓਹਨਾਂ ਦਾ ਧਿਆਨ ਨਹੀਂ ਗਿਆ। ਓਹ ਸੱਚੇ ਕਿੱਸੇ ਲਭਦੇ ਰਹੇ। ਪਰ ਰੋਜ ੨ ਹੀਰਾਂ, ਸੋਹਣੀਆਂ, ਪੂਰਨ ਤੇ ਗੋਪੀ ਚੰਦ ਤਾਂ ਨਹੀਂ ਨਾਂ ਹੁੰਦੇ, ਪਰ ਪੰਜਾਬੀਆਂ ਨੇ ਪੱਛਮੀ ਕਵੀਆਂ ਵਾਂਗਰ ਝੂਠੇ ਅਰ ਬਨਾਵਟੀ ਕਿੱਸੇ ਲਿਖਣ ਚੰਗੇ ਨਾਂ ਜਾਣੇ। ਏਸ ਗੱਲ ਨੇ ਵੀ ਪੰਜਾਬੀ ਲਿਟਰੇਚਰ ਦੇ ਵਾਧੇ ਨੂੰ ਡੱਕਾ ਪਾਇਆ। ਹੁਣ ਜਦ ਲੋਕਾਂ ਨੂੰ ਪਛਮ ਦੀ ਲਿਟਰੇਚਰ ਦਾ ਪਤਾ ਲਗਾ। ਅਰ ਸੈਂਕੜੇ ਨਾਵਲਾਂ ਤੇ ਡ੍ਰਾਮੇਂ ਹੀ ਗਲੀ ਗਲੀ ਰੁਲਣ ਲੱਗੇ ਤਾਂ ਰੱਬ ਦਾ ਕਾਰਾ ਪੰਜਾਬੀ ਆਪਣੀ ਬੋਲੀ ਤੋਂ ਹੀ ਬੇਮੁਖ ਹੋ ਗਏ। ਹੁਣ ਬਣਦਾ ਕੀ? ਜੇਹੜੇ ਕਵੀ ਸਨ, ਓਹ ਪੁਰਾਣੇ ਵੇਲਿਆਂ ਦੇ, ਜਿਨ੍ਹਾਂ ਨਾਵਲਾਂ ਤੇ ਡ੍ਰਾਮਿਆਂ ਦਾ ਨਾਉਂ ਨਹੀਂ ਸੁਣਿਆ ਸੀ। ਹੁਣ ਥੋੜੇ ਚਿਰ ਤੋਂ ਸਿਖਾਂ ਨੇ ਨਵੇਂ ਰਾਹ ਪੁਰ

ਲਿਖਣਾ ਅਰੰਭ ਕੀਤਾ, ਅਰ ਪੰਜਾਬੀ ਵਿਚ ਕੁਝ ਨਾਵਲਾਂ ਅਰ ਡਰਾਮੇ ਭੀ ਨਿਕਲੇ । ਸੁੰਦਰੀ, ਸਕੁੰਤਲਾ, ਬਿਜੈ ਸਿੰਘ, ਚੰਦ੍ਰ ਹਰੀ ਅਰ ਰਾਜਾ ਲਖਦਾਤਾ ਸਿੰਘ ਆਦਿ।

ਏਹ ਤਾਂ ਪੰਜਾਬੀ ਕਵਿਤਾ ਦਾ ਹਾਲ ਸੀ, ਪਰ ਪੰਜਾਬੀ ਸਰਲ (ਗਦ੍ਯ,ਨਸਰ) ਦਾ ਤਾਂ ਮੁੱਢੋਂ ਹੀ ਕਿਸੇ ਖਿਆਲ ਨਹੀਂ ਕੀਤਾ। ਪੰਜਾਬੀ ਦੀ ਸਭ ਤੋਂ ਪੁਰਾਣੀ ਪੋਥੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜਨਮ ਸਾਖੀ ਹੈ, ਜੋ ਗੁਰੂ ਅੰਗਦ ਜੀ ਦੇ ਸਮੇਂ ਲਿਖੀ ਗਈ ॥

ਏਸ ਪੋਥੀ ਦੀ ਬੋਲੀ ਛੋਟੇ ਛੋਟੇ ਸੋਹਣੇ ਸੋਹਣੇ ਪਦਾਂ ਜਾਂ ਤੁਕਾਂ ਵਿਚ ਹੈ। ਜੀਕਣ:-

"ਇਕ ਸਿਖ ਲਾਹੌਰ ਵਿਚ ਰਹਿੰਦਾ ਸੀ,ਓਹ ਆਏ ਸਿਖਾਂ ਸਾਧਾਂ ਸੰਤਾਂ ਦੀ ਟਹਿਲ ਸੇਵਾ ਬਹੁਤ ਕਰਦਾ ਸੀ। ਤਾਂ ਇਕ ਦਿਨ ਗੁਰੂ ਜੀ ਕਹਿਆ ਹੇ ਭਾਈ ਬਾਲਾ ਤੇ ਮਰਦਾਨਾ! ਇਕ ਸਿਖ ਲਾਹੌਰ ਵਿਚ ਘਾਲ ਕਰਦੇ ਨੂੰ ਬਾਰਾਂ ਬਰਸ ਹੋਇ ਹੇਨ, ਚਲੋ ਤਾਂ ਓਸਦੀ ਮਨਸਾ ਪੂਰੀ ਕਰ ਆਵੀਏ ॥"

ਇਸਤੋਂ ਮਗਰੋਂ ਸਰਲ ਲਿਖਣ ਵਾਲੇ ਲੋਕਾਂ ਨੇ ਧਿਆਨ ਨਹੀਂ ਦਿਤਾ। ਜੇ ਕੁਛ ਲਿਖਿਆ ਤਾਂ ਓਹ ਕਵਿਤਾ ਵਿਚ ਹੀ ਲਿਖਿਆ, ਪਰ ਹੁਣ ਕੁਛ ਕੁ ਚਿਰਾਂ ਤੋਂ ਲਿਖਣ ਦਾ ਸ਼ੌਂਕ ਲੋਕਾਂ ਵਿਚ ਹੋਯਾ ਹੈ, ਅਰ ਖਾਲਸਾ ਟ੍ਰੈਕਟ ਸੁਸਾਇਟੀ ਨੇ ਲਿਟ੍ਰੇਚਰ ਦੇ ਇਸ ਭਾਗ ਨੂੰ ਵਧਾਣ ਵਿਚ ਵਡਾ ਕੰਮ ਕੀਤਾ ਹੇ। ਏਹਨਾਂ ਦੇ ਟ੍ਰੈਕਟਾਂ ਦੀ ਬੋਲੀ ਹੁਣ ਸਾਰੇ ਵਰਤਣ ਵਿਚ ਆਉਂਦੀ ਹੈ। ਪਰ ਸ਼ੋਕ ਹੈ ਕਿ ਹੋਰ ਮਤਾਂ ਵਾਲੇ ਪੰਜਾਬੀ ਛੁਰਾ ਲਿਖਣ ਪੜ੍ਹਨ ਵਿਚ ਪੰਜਾਬੀ ਬਹੁਤ ਘਟ ਵਰਤਦੇ ਹਨ। ਬੋਲਦੇ ਜ਼ਰੂਰ ਪੰਜਾਬੀ ਹੀ ਹਨ,ਪਰ ਲਿਖਦੇ ਨਹੀਂ ॥

ਗੁਰਮੁਖੀ ਤੋਂ ਛੁਟ ਹੋਰ ਕੋਈ ਪੰਜਾਬੀ ਸਰਲ ਦੀ ਪੋਥੀ ਕਿਸੇ ਮਤ ਵਾਲੇ ਨਹੀਂ ਛਾਪੀ। ਹਾਂ 'ਪੱਕੀ ਰੋਟੀ' ਫਾਰਸੀ ਅਖਰਾਂ ਵਿਚ ਇਕ ਅਕੱਲੀ ਕਤਾਬ ਹੈ। ਇਸਦਾ ਕਾਰਨ ਏਹ ਵੀ ਹੈ ਕਿ ਫਾਰਸੀ ਅਖਰਾਂ ਵਿਚ ਪੰਜਾਬੀ ਸਰਲ(ਨਸਰ)ਸਹਿਜ ਤੇ ਸੌਖ ਨਾਲ ਨਹੀਂ ਲਿਖੀ ਜਾਂਦੀ, ਅਰ ਅਜ ਕਲ ਪੰਜਾਬ ਦੇ ਮੁਸਲਮਾਨਾਂ ਤੇ ਹਿੰਦੂਆਂ ਵਿਚ ਬਹੁਤਾ ਵਰਤਾਰਾ ਫਾਰਸੀ ਅਖਰਾਂ ਦਾ ਹੀ ਹੈ, ਕਿਉਂ ਜੋ ਮੁੱਢ ਤੋਂ ਬਾਲਾਂ ਨੂੰ ਏਹੀ ਅਖਰ ਸਿਖਾਏ ਜਾਂਦੇ ਹਨ। ਜੇ ਮੁਸਲਮਾਨ ਸਜਣਾਂ ਨੇ ਕਵਤਾ ਵਾਂਗਰ ਪੰਜਾਬੀ ਸਰਲ (ਨਸਰ) ਲਿਖਣ ਦਾ ਮੁਢ ਵੀ ਬੱਧਾ ਤਾਂ ਆਸ ਹੈ ਜੋ ਉਹ ਏਸ ਮਦਾਨ ਵਿਚ ਵੀ ਦੌੜ ਕੇ ਅਗੇ ਵਧ ਜਾਣਗੇ ॥

ਅਜ ਕਲ ਦੀ ਲਿਟ੍ਰੇਚਰ ਜੋ ਸਿਖ ਬਣਾ ਰਹੇ ਹਨ, ਉਸ ਵਿਚ ਧਾਰਮਕ ਤੇ ਸਮਾਜਕ ਗਲਾਂ ਦਾ ਹੀ ਪ੍ਰਚਾਰ ਹੈ। ਸ਼ਿੰਗਾਰ ਰਸ ਨੂੰ ਪਿਛੇ ਪਾਈ ਜਾਂਦੇ ਹਨ। ਪਰ ਜਦ ਤਕ ਨਾਵਲ ਡ੍ਰਾਮੇ ਆਦ ਪੋਥੀਆਂ ਆਮ ਲੋਕਾਂ ਦਾ ਜੀ ਪ੍ਰਚਾਣ ਲਈ ਨਾ ਬਣਨ, ਉਨਾਂ ਚਿਰ ਲਿਟ੍ਰੇਚਰ ਦਾ ਵਾਧਾ ਯਥਾ ਯੋਗ ਨਹੀਂ ਹੋ ਸਕੇਗਾ। ਧਾਰਮਕ ਅਰ ਸਮਾਜਕ ਮਜ਼ਹਬ ਅਰ ਮੱਲਤ ਦੀ ਉੱਨਤੀ ਦੀਆਂ ਪੋਥੀਆਂ ਨਾਂ ਤਾਂ ਕਦੀ ਆਮ ਲੋਕਾਂ ਵਿਚ ਪ੍ਰਚਲਤ ਹੋਈਆਂ ਹਨ, ਅਰ ਨਾਂ ਹੀ ਓਹਨਾਂ ਦੇ ਹੋਣ ਦੀ ਆਸ ਹੈ। ਅੰਗ੍ਰੇਜ਼ੀ ਜ਼ਬਾਨ ਵਲ ਹੀ ਵੇਖੀਏ ਤਾਂ ਸੌ ਵਿਚੋਂ ੯੯ ਕਤਾਬਾਂ Fiction ਦੀਆਂ ਹੁੰਦੀਆਂ ਹਨ। ਪੰਜਾਬੀ ਵਿਚ ਜੋ ਮਸ਼ਹੂਰੀ ਹੀਰ ਵਾਰਸਸ਼ਾਹ ਦੀ ਨੂੰ ਪ੍ਰਾਪਤ ਹੈ, ਓਹ ਕਿਸੇ ਹੋਰ ਪੋਥੀ ਨੂੰ ਪੰਜਾਬ ਵਿਚ ਘਟ ਹੋਣੀ ਹੈ। ਏਸਦਾ ਏਹ ਮਤਲਬ ਨਹੀਂ ਜੋ ਮਜ਼ਹਬ ਤੇ ਸਾਇੰਸ ਦੀਆਂ ਕਿਤਾਬਾਂ ਦੀ ਲੋੜ ਨਹੀਂ। ਲੋੜ ਹੈ ਜ਼ਰੂਰ, ਅਜੇਹੇ ਗ੍ਰੰਥ ਪੰਜਾਬੀ ਵਿਦਵਾਨਾਂ ਨੂੰ ਲਿਖਣੇ ਲੋੜੀਏ, ਪਰ ਨਾਲ ਹੀ ਸ਼ਿੰਗਾਰ ਰਸ ਦੇ ਗ੍ਰੰਥਾਂ ਨੂੰ ਬੁਰਾ ਨਹੀਂ ਜਾਨਣਾ ਚਾਹੀਏ। ਇਕ ਬੋਲੀ ਨੂੰ ਮਾਂਜਕੇ ਲਿਸ਼ਕਾਣਾ ਤੇ ਸਾਫ ਕਰਨਾ ਏਹਨਾਂ ਕਿਤਾਬਾਂ ਦਾ ਹੀ ਕੰਮ ਹੈ। ਡ੍ਰਾਮਿਆਂ ਦੀ ਹੀ ਬੋਲੀ ਦੇਸ ਦੀ ਬੋਲੀ ਨੂੰ ਸੁਧ ਕਰਦੀ ਹੈ। ਹਰ ਇਕ ਖਿਆਲ ਅਰ ਵਿਸ਼ੇ ਦੇ ਗ੍ਰੰਥ ਦਾ ਅੱਡੋ ਅੱਡ ਆਦਰ ਕਰਨਾ ਚਾਹੀਦ ਹੈ, ਤਦ ਉੱਨਤੀ ਦੀ ਆਸ ਹੋ ਸਕਦੀ ਹੈ। ਜੇ ਅਸੀਂ ਨਾਵਲ ਤੇ (Fiction) ਦੀ ਕਿਤਾਬਾਂ ਦੀ ਕਦਰ ਨਾਂ ਕੀਤੀ ਤਾਂ ਇਸਦੀ ਲਿਟਰੇਚਰ ਉੱਤੇ ਬੁਰਾ ਅਸਰ ਪਵੇਗਾ। ਲੋਕਾਂ ਨੂੰ ਜਦ ਆਪਣੀ ਬੋਲੀ ਵਿਚ ਅਜੇਹੀ ਜੀ ਸੁਖਾਵੀਂ ਲਿਟਰੇਚਰ ਨਾ ਮਿਲੀ; ਤਾਂ ਓਹ ਜ਼ਰੂਰ ਹੋਰ ਬੋਲੀ ਦੀ ਲਿਟਰੇਚਰ ਪੜ੍ਹਨਗੇ, ਅਰ ਏਸ ਤਰਾਂ ਪੰਜਾਬੀ ਦੀ ਹਾਨੀ ਹੋਵੇਗੀ। ਜਿਸਨੂੰ ਆਪਣੇ ਘਰ ਸੁਵਾਦ ਨਹੀਂ ਮਿਲਦਾ ਓਹੋ ਬਾਹਰ ਜਾਂਦਾ ਹੈ। ਸਾਡੀ ਬੋਲੀ ਦੀ Fiction ਜੋ ਅਜੇ ਤਕ ਹੈ ਓਹ ਬੜੇ ਨੀਵੇਂ ਦਰਜੇ ਦੀ ਹੈ, ਉਸਨੂੰ ਉਠਾਣਾ ਤੇ ਉੱਚਾ ਕਰਨਾ ਅਜ ਕਲ ਦੇ ਪੰਜਾਬੀ ਲੇਖਕਾਂ ਜਾਂ ਗ੍ਰੰਥਕਾਰਾਂ ਦਾ ਧਰਮ ਹੈ। ਹਿੰਦੂਆਂ ਦੀ ਅਨਗਹਿਲੀ ਅਪਨੀ ਪੰਜਾਬੀ ਬੋਲੀ ਵਲ ਮੁੱਢ ਤੋਂ ਹੀ ਰਹੀ ਹੈ। ਏਹੋ ਕਾਰਨ ਹੈ ਕਿ ਸਿਖ ਗੁਰਾਂ ਅਰ ਸਿਖਾਂ ਤੋਂ ਛੁਟ ਕੋਈ ਚੰਗਾ ਹਿੰਦੂ ਕਵੀ ਪੰਜਾਬੀ ਲਿਟਰੇਚਰ ਵਿਚ ਵਖਾਈ ਨਹੀਂ ਦੇਂਦਾ। ਇਸਦੇ ਵੀ ਕਿੰਨੇ ਕਾਰਨ ਹਨ, ਜੀਕਣ:-

(੧) ਮੁਸਲਮਾਨਾਂ ਦਾ ਰਾਜ ਸੀ, ਹਿੰਦੂਆਂ ਦੀ ਹਾਨੀ ਸੀ, ਖੜ੍ਹੇ ਹੋਈਆਂ ਪਈਆਂ ਵਿਚ ਹੀ ਰਹਿੰਦੇ ਸਨ। ਕਵਿਤਾ ਤਦ ਕੀਤੀ ਜਾਂਦੀ ਹੈ

ਸਦ ਜੀ ਨੂੰ ਆਬਾਦੀ ਹੋਵੇ।

(੨) ਜੇਹੜੇ ਲਿਖੇ ਪੜ੍ਹੇ ਹਿੰਦੂ ਸਨ, ਓਹ ਬਹੁਤ ਹਿੰਦੀ ਭਾਸ਼ਾ ਹੀ ਆਪਣੇ ਲੇਖਾਂ ਵਿਚ ਵਰਤਦੇ ਸਨ। ਬ੍ਰਾਹਮਣਾਂ ਦਾ ਜ਼ੋਰ ਹੋਣ ਕਰਕੇ ਸਾਰੀ ਧਰਮ ਵਿਦਯਾ ਹਿੰਦੀ ਵਿਚ ਸੀ। ਸਾਧਾਂ ਸੰਤਾਂ ਦੀ ਬੋਲੀ ਵੀ ਬ੍ਰਿਜ ਭਾਸ਼ਾ ਹੀ ਸੀ। ਏਥੋਂ ਤੀਕ ਕਿ ਪੰਜਾਬੀ ਦੇ ਵਡੇ ੨ ਕਵੀਆਂ ਨੇ ਬ੍ਰਿਜ ਭਾਸ਼ਾ ਹੀ ਵਰਤੀ। ਜੀਕਣ ਕਵੀ ਭਾਈ ਸੰਤੋਖ ਸਿੰਘ ਜੀ ਅਰ ਸੰਤ ਗੁਲਾਬ ਸਿੰਘ ਜੀ ਆਦਿ। ਅਜੇ ੨੫ ਵਰਹੇ ਨਹੀਂ ਹੋਏ ਕਿ ਅੰਮ੍ਰਿਤਸਰ ਵਿਚ ਕਈ ਪ੍ਰਸਿੱਧ ਪੰਜਾਬੀ ਕਵੀ ਸਨ, ਪਰ ਸਭ ਕਬਿਤ ਤੇ ਛੰਦ ਬ੍ਰਿਜਭਾਸ਼ਾ ਵਿਚ ਲਿਖਦੇ ਸਨ, ਸਿਖਾਂ ਤੇ ਹਿੰਦੂਆਂ ਦਾ ਧਿਆਨ ਹੁਣੇ ਹੀ ਪੰਜਾਬੀ ਵਲ ਹੋਣ ਲਗਾ ਹੈ। ਹੁਣ ਓਹ ਸਮਾਂ ਹੈ ਜਦੋਂ ਹਿੰਦੂ ਮੁਸਲਮਾਨਾਂ ਅਰ ਸਿਖਾਂ ਨੂੰ ਆਪਣੀ ਬੋਲੀ, ਪਿਆਰੀ ਪੰਜਾਬੀ ਨੂੰ ਵਧਾਣ ਦਾ ਇਕੋ ਜੇਹਾ ਮੌਕਾ ਹੈ, ਹਿੰਮਤ ਕਰੋ ਤੇ ਕੁਝ ਕਰਕੇ ਵਖਾਓ॥

ਪੰਜਾਬੀ ਕਵਤਾ ਦਾ ਪੂਰਨ ਇਤਿਹਾਸ ਦੂਜੇ ਭਾਗ ਵਿਚ ਲਿਖਯਾ ਜਾਵੇਗਾ। ਹੁਣ ਆਓ ਤੁਹਾਨੂੰ ਪੁਰਾਣੇ ਸੰਤ ਕਵੀਆਂ ਦੇ ਦਰਸ਼ਨ ਕਰਾਈਏ, ਅਰ ਓਹਨਾਂ ਦੇ ਅਨਮੋਲ ਬਚਨ ਸੁਨਾਈਏ। ਸਮਾਂ ਪੁਰਾਣਾ ਹੈ, ਅਜ ਕਲ ਦੇ ਫੈਸ਼ਨ ਤੇ ਵਿਗੜੇ ਤਿਗੜੇ ਖਿਆਲਾਂ ਨੂੰ ਏਹਨਾਂ ਪੁਰਾਤਨ ਕਵੀਆਂ ਦੇ ਸਾਹਮਣੇ ਨਾਂ ਲੈ ਜਾਣਾ।

ਚੁਪ ਚਾਪ ਸਭਾ ਵਿਚ ਬੈਠਕੇ ਸੁਨਣਾ ਅਰ ਓਹਨਾਂ ਦੇ ਡੂੰਘੇ ਮੰਤਵ ਤੇ ਆਤਮ ਰਸ ਦੇ ਮੰਡਲ ਤੀਕ ਦੀਆਂ ਉੱਚੀਆਂ ਉਡਾਰੀਆਂ ਤੇ ਕਟਾਖਸ਼ਾਂ ਨੂੰ ਵਿਚਾਰਨਾ, ਹਾ ਹਾ ਹੂ ਹੂ ਤੇ ਤੌਸ਼ੀ ਵਜਾਨਾ ਮਨ੍ਹਾ ਹੈ। ਬੂਟ ਜੁੱਤੀ ਲਾਹਕੇ ਅੰਦਰ ਵੜਨਾ ਸੰਤਾਂ ਦਾ ਆਤਮ ਰਸ ਤੇ ਮਾਰਫਤ ਦਾ ਦਰਬਾਰ ਹੈ। ਕੋਈ ਲੈਕਚਰ ਹਾਲ ਨਹੀਂ।



# ਪੰਜਾਬੀ ਫੁਲਵਾੜੀ

ਅਰਥਾਤ

## ਪੰਜਾਬੀ ਕਵਿਤਾ ਦੀ ਲੜੀ



ਭਾਗ ਪਹਿਲਾ

# "ਹੰਸ ਚੋਗ"



੧ ਓ ਸਤਿਗੁਰਪ੍ਰਸਾਦਿ ॥

# ਸਤਜੁਗੀ ਦਰਬਾਰ

ਇਸ ਦਰਬਾਰ ਦੇ ਪ੍ਰਧਾਨ ਵੇਖੋ ਇਕ ਬ੍ਰਿਧ ਸਰੂਪ ਸੰਤ ਹਨ, ਜਿਨ੍ਹਾਂ ਦੇ ਅਕਾਲੀ ਨੂਰ ਨਾਲ ਭਰੇ ਚੇਹਰੇ ਤੇ ਚਿੱਟਾ ਦਾਹੜਾ ਸ਼ੋਭਾ ਦੇ ਰਿਹਾ ਹੈ। ਇਕ ਆਦਮੀ ਹੱਥ ਵਿਚ ਚੌਰ ਲੈ ਕੇ ਖੜ੍ਹਾ ਹੈ ਅਰ ਸਾਹਮਣੇ ਇਕ ਮਰਦ ਛੈਤਾਰਾ ਰਬਾਬ ਵਜਾ ਰਿਹਾਹੈ ਤੇ ਮੁਰਦਿਆਂ ਵਿਚ ਜਿੰਦ ਪਾਣ ਵਾਲਾ ਅਲਾਪ ਗਾ ਰਿਹਾ ਹੈ। ਏਹ ਮਹਾਤਮਾ ਪ੍ਰੇਮ ਵਿਚ ਮਸਤ ਰਾਗ ਦੀਆਂ ਸੁਰਾਂ ਸੁਣ ੨ ਕਦੀ ਸਿਰ ਹਿਲਾ ਛਡਦੇ ਹਨ, ਕਦੀ ਬੜੀ ਮਧੁਰ ਤੇ ਰਸ ਭਰੀ ਬਾਣੀ ਵਿਚ ਕੁਝ ਬਚਨ ਉਚਾਰ ਦੇਂਦੇ ਹਨ, ਜਿਸਨੂੰ ਸੁਣ ਕੇ ਸਭ ਚਰਾਚਰ ਇਕ ਰਸ ਦੇਵੀ ਆਨੰਦ ਵਿਚ ਮਸਤ ਹੋ ਜਾਂਦੇ ਹਨ। ਪਤਾ ਜੇ ਏਹ ਕੌਣ ਹਨ ? ਏਹ "ਸ੍ਰੀ ਗੁਰੂ ਨਾਨਕ ਦੇਵ ਜੀ"ਹਨ।ਏਹਨਾਂ ਦੇ ਕੋਲ ਹੀ ਇਕ ਹੋਰ ਬ੍ਰਿਧ ਮੁਸਲਮਾਨ ਫਕੀਰ ਬੈਠਾ ਹੈ,ਜਿਸਦੇ ਸਿਰ ਉੱਤੇ ਅਮਾਮਾ ਤੇ ਗਲ ਲੰਮਾ ਚੋਗ਼ਾ,ਅਰ ਉਸਦੇ ਨਾਲ ਮੁਰੀਦਾਂ ਦੀ ਭੀੜ ਦਾ ਹੋਣਾ ਦੱਸਦਾ ਹੈ ਕਿ ਏਹ ਵੀ ਕਿਸੇ ਗੱਦੀ ਦਾ ਮਾਲਕ ਜਾਂ ਸਜਾਦਾ ਨਸ਼ੀਨ ਹੈ। ਏਹ ਬ੍ਰਿਧ ਗੁਰੂ ਜੀ ਦੇ ਕੋਲ ਹੋਣ ਕਰਕੇ ਹੌਲੀ ੨ ਓਹਨਾਂ ਨਾਲ ਗੱਲਾਂ ਵੀ ਕਰਦੇ ਹਨ, ਕਦੀ ਮੁਸਕ੍ਰਾਂਦੇ ਅਰ ਕਦੀ ਸੀਸ ਹਿਲਾ ਕੇ ਨਿਵਾਂਦੇ ਹਨ, ਜਿਕੁਰ ਪ੍ਰਧਾਨ ਜੀ ਦੇ ਬਚਨਾਂ ਨੂੰ ਪ੍ਰਵਾਨ ਕਰਦੇ ਹਨ, ਏਹ ਸੰਤ ਸ਼ੇਖ ਬੈਹਰਾਮ ਜੀ ਫਰੀਦ ਸਾਨੀ ਹਨ। ਪ੍ਰਧਾਨ ਜੀ ਦੇ ਕੋਲ ਹੀ ਇਕ ਸਾਧੂ ਜੇਹੀ ਮੂਰਤ ਹਥ ਜੋੜੀ ਬੈਠਾ ਹੈ, ਕਦੀ ਚਰਨਾਂ ਨੂੰ ਹੱਥ ਲਾਂਦਾ ਹੈ, ਕਦੀ ਸੀਸ ਨੂੰ ਝੁਕਾਂਦਾ ਹੈ, ਕਦੀ ਇਕ ਲਿਖਾਰੀ ਨੂੰ ਕੁਝ ਬੋਲ ਬੋਲ ਕੇ ਲਿਖਾਂਦਾ ਹੈ। ਇਕ ਬੋਲ ਬੋਲਕੇ ਫੇਰ ਪ੍ਰਧਾਨ ਜੀ ਵੱਲ ਤੱਕ ਲੈਂਦਾ ਹੈ, ਜੀਕਣ ਓਹਨਾਂ ਦੇ ਦਰਸ਼ਨਾਂ ਤੋਂ ਗਿਆਨ ਮਿਲਦਾ ਹੈ। ਏਹ ਸ੍ਰੀ ਗੁਰੂ ਅੰਗਦ ਦੇਵ ਜੀ ਹਨ ॥

ਏਹਨਾਂ ਤੋਂ ਹਟਕੇ ਇਕ ਹੋਰ ਬ੍ਰਿਧ ਪੁਰਖ ਹਨ, ਜੋ ਆਪਣੇ ਰੰਗ ਵਿਚ ਮਸਤ, ਪਰ ਜਿਨ੍ਹਾਂ ਦੀ ਟਿਕਟਿਕੀ ਪ੍ਰਧਾਨ ਜੀ ਵਲ ਹੀ ਲੱਗੀ ਹੈ। ਏਹਨਾਂ ਦੀ ਅਵੱਸਥਾ ਢੇਰ ਬ੍ਰਿਧ ਹੈ, ਦਾਹੜਾ ਲੰਮਾ ਤੇ ਚਿੱਟਾ ਅਧੀ-ਨਗੀ ਤੇ ਸੇਵਾ ਦਾ ਨਮੂਨਾ, ਮੁੱਖ ਤੋਂ ਬਚਨ ਵੀ ਜੋ ਬੋਲਦੇ ਹਨ ਓਹ ਪਿਆਰ ਤੇ ਪ੍ਰੇਮ ਦੇ ਭਰੇ ਠੇਠ ਬੋਲੀ ਵਿਚ, ਏਹ ਗੁਰੂ ਅਮਰਦਾਸ ਜੀ ਹਨ। ਇਹਨਾਂ ਦੇ ਕੋਲ ਹੀ ਇਕ ਅਧਖੜ ਅਵਸਥਾ ਦਾ ਨੂਰਾਨੀ ਚੇਹਰੇ ਵਾਲਾ ਮਨੁਖ ਬੈਠਾ ਹੈ, ਦਾੜ੍ਹਾ ਅਜੇ ਕਾਲਾ ਹੀ ਹੈ, ਧਿਆਨ

ਪ੍ਰਧਾਨ ਜੀ ਵੱਲ, ਪਰ ਗੁਰੂ ਅਮਰਦਾਸ ਜੀ ਦੇ ਚਰਨ ਹੱਥ ਵਿਚ, ਏਹ ਗੁਰ ਰਾਮਦਾਸ ਜੀ ਹਨ। ਏਹਨਾਂ ਦੇ ਚਰਾ ਕੁ ਪਿੱਛੇ ਇਕ ਲੰਮੀ ਦਾੜ੍ਹੀ ਵਾਲੇ ਸੰਤ ਹਨ, ਓਹਨਾਂ ਦੇ ਲਿਬਾਸ ਤੋਂ ਕੁਝ ਕੁਝ ਰਾਜੱਸਵੀ ਦਸ਼ਾ ਵੀ ਦਿਸਦੀ ਹੈ, ਏਹਨਾਂ ਦੇ ਆਸ ਪਾਸ ਕਾਗਜ਼ਾਂ ਦਾ ਢੇਰ ਲੱਗਾ ਹੈ, ਕਈ ਲਿਖਾਰੀ ਬੈਠੇ ਹਨ। ਇਹ ਇਕ ਸੈਂਚੀ ਚੱਕਕੇ ਵੇਖਦੇ ਹਨ, ਫੇਰ ਲਿਖਾਰੀ ਨੂੰ ਲਿਖਣ ਲਈ ਦੇਂਦੇ ਹਨ, ਏਹ ਗੁਰੂ ਅਰਜਨ ਦੇਵਜੀ ਸਿੱਖਾਂਦੇ ਸ੍ਰੀਗੁਰੂ ਗ੍ਰੰਥਸਾਹਿਬਜੀਦੇ ਇਕੱਤ੍ਰ ਕਰਤਾਹਨ। ਸਾਹਮਣੇ ਪਾਸੇ ਇਕ ਮਸਤ ਫਕੀਰ ਹੈ, ਮੱਥੇ ਤੇ ਕਾਲਕ ਦਾ ਟਿੱਕਾ, ਇਕ ਹਥ ਸ਼ਰਾਬ ਦੀ ਬੋਤਲ ਪਰ ਖਾਲੀ, ਇਕ ਸੁੰਦ੍ਰ ਮੁੰਡਾ ਕੋਲ ਬੈਠਾ ਹੈ, ਏਹ ਵੀ ਪ੍ਰੇਮ ਵਿਚ ਮਸਤ ਫਕੀਰ ਬੱਸ ਮੁੰਡੇ ਵੱਲ ਤਕਦੇ ਹਨ, ਅਰ ਕਦੀ ੨ ਮੂੰਹੋਂ ਕੋਈ ਬਚਨ ਉਚਾਰਦੇ ਤੇ ਨਚਦੇ ਹਨ,ਏਸ ਸ਼ਾਹ ਹੁਸੈਨ ਫਕੀਰਹਨ, ਅਰ ਲੜਕਾ ਮਾਧੋ ਹੈ। ਪ੍ਰਧਾਨ ਜੀ ਦੇ ਪਿਛਲੇ ਪਾਸੇ ਇਕ ਨੰਗਾ ਭੜੰਗਾ ਅਵਧੂਤ ਜਿਹਾ ਲੰਗੋਟਾ ਕੱਸੀ ਕਾਲਾ ਟਿੱਕਾ ਲਾਈ ਸਿਰਤੇ ਸੇਲ੍ਹੀਟੋਪੀ ਪਾਈ ਹੱਥ ਵਿਚ ਨਿਕੇ ੨ ਡੰਡੇ ਲਈ ਖੜਾ ਹੈ,ਆਪਣੇ ਰੰਗ ਵਿਚ ਮਸਤ ਪਰ ਮੂੰਹੋਂ ਕਿਸੇ ਨੂੰ ਟਿਚਕਰ ਕਰਦਾ ਹੈ,ਕਿਸੇਨੂੰ ਮਖੌਲ, ਕੋਈ ਸੰਤ ਹੱਸ ਛਡਦਾ ਹੈ ਅਰ ਕਿਸੇ ਨੂੰ ਕਦੀ ਗੁੱਸਾ ਵੀ ਆ ਜਾਂਦਾ ਹੈ, ਜਿਥੇ ਏਹ ਖੜਾ ਹੈ, ਓਥੇ ਹੀ ਇਕ ਪੁਰਖ ਸੋਹਣਾ ਜਵਾਨ ਕਲਗੀ ਜਿਗਾ ਲਗਾਏ ਹੱਥ ਤੇ ਬਾਜ ਸਜਾਏ ਬੈਠਾ ਹੈ, ਜੋ ਇਸ ਸੁਥਰੇ ਨੂੰ ਘੜੀ ੨ ਇਕ ਪਿਆਰ ਭਰੇ ਲਫਜ਼ਾਂ ਨਾਲ ਝਿੜਕਦਾ ਹੈ, ਅਰ ਏਹ ਹੱਥ ਜੋੜਕੇ ਬੈਹ ਜਾਂਦਾ ਤੇ ਕੋਈ ਗੱਲ ਸੁਣਾਂਦਾ ਹੈ,ਜਿਸ ਤੋਂ ਆਪਣੇ ਮਾਲਕ ਦਾ ਜੀ ਖੁਸ਼ ਕਰ ਦੇਂਦਾ ਹੈ, ਏਹਵੀ ਹਸ ਕੇ ਚੁਪ ਹੋ ਰਹਿੰਦੇ ਹਨ, ਏਹ ਗੁਰੂ ਹਰ ਗੋਬਿੰਦ ਜੀ ਹਨ ਅਰ ਖੜਾ ਅਵਧੂਤ ਸੁਥਰਾ ਸ਼ਾਹ ਫਕੀਰ ਹੈ। ਏਸੇ ਦਰਬਾਰ ਦੇ ਇਕ ਪਾਸੇ ਇਕ ਜੱਟ ਮੋਢੇ ਤੇ ਹਲ ਰੱਖੀ ਖੜਾ ਹੈ, ਜੀਕਣ ਹੁਣੇ ਹੀ ਪੈਲੀਓਂ ਆਯਾ ਹੈ,ਤੇ ਦਰਬਾਰ ਵੇਖਕੇ ਖੜੋ ਗਿਆ ਹੈ, ਕੁਝਕੁ ਆਦਮੀ ਏਸਦੇ ਗਿਰਦ ਹਨ, ਏਹ ਓਹਨਾਂ ਨੂੰ ਕੁਝ ਕੁਝ ਜਟਕੇ ਬਚਨ ਸੁਣਾਂਦਾ ਹੈ, ਏਹ ਜਲਣ ਜੱਟ ਹੈ। ਗੁਰੂ ਅਰਜਨ ਜੀ ਦੇ ਸਾਹਮਣੇ ਇਕ ਲਿਖਾਰੀ ਦਬਾ ਸਟ ਲਿਖ ਰਿਹਾ ਹੈ, ਜਦ ਗੁਰੂ ਜੀ ਚੁਪ ਕਰ ਜਾਂਦੇ ਹਨ, ਏਹ ਆਪਣੇ ਬਚਨ ਲਿਖਣ ਲਗ ਪੈਂਦਾ ਹੈ, ਚਿੱਟੀ ਦਾੜ੍ਹੀ, ਖਿੜਕੀ ਦਾਰ ਪੱਗ, ਲੰਮਾਂ ਜਾਮਾਂ ਗਲ ਪਾਯਾ ਹੈ, ਚੇਹਰੇ ਤੇ ਭਗਤੀ ਤੇ ਵਿੱਦਯਾ ਦਾ ਚਮਤਕਾਰਾ ਦ੍ਰਿਸਦਾ ਹੈ, ਏਹ ਭਾਈ ਗੁਰਦਾਸ ਜੀ ਹਨ। ਗੁਰਾਂ ਦੇ ਕੋਲ ਹੀ ਕੁਝ ਕੁ ਦੂਰ,ਦੋ ਮਿਰਾਸੀ ਰਬਾਬ ਵਜਾਂਦੇ ਹਨ, ਅਰ ਗੁਰਾਂ ਨੂੰ ਰਾਗ ਸੁਣਾ ਖੁਸ਼ ਕਰਦੇ ਹਨ, ਏਹ ਸੱਤਾ ਬਲਵੰਡਾ ਡੂਮ ਹਨ॥

ਹੋਰ ਵੇਖੋ ਪ੍ਰਧਾਨ ਜੀ ਦੇ ਸਾਹਮਣੇ ਪਰ ਵੇਰ ਦੂਰ ਇਕ ਨੱਚਦਾ ਟਪਦਾ ਫਕੀਰ ਆਉਂਦਾ ਹੈ, ਨਾਲ ਸਤਾਰ ਤੇ ਤਬਲਾ ਖੜਕਦਾ ਹੈ, ਪਰ ਫਕੀਰ ਗਾਉਂਦਾ ਰਾਗ ਵਿਚ ਹੈ, ਅਰ ਕੈਂਹਦਾ ਟਿਕਾਣੇ ਦੀ ਹੈ, ਏਹ ਸਾਈਂ ਬੁਲ੍ਹੇ ਸ਼ਾਹ ਜੀ ਹਨ। ਇਕ ਨੁੱਕਰ ਵਿਚ ਇਕ ਸ਼ਰਈ ਦਾੜ੍ਹੀ ਵਾਲੇ ਪੁਰਖ ਸਿਰ ਤੇ ਕਾਜ਼ੀਆਂ ਵਾਲਾ ਅਮਾਮਾ ਬੱਧੀ, ਲੰਮਾਂ ਚੋਗਾ ਪਾਈ ਬੈਠਾ ਹੈ, ਗਲ ਵਿਚ ਕੁਰਾਨ ਸ਼ਰੀਫ ਹੈ, ਹਥ ਵਿਚ ਕਾਗ਼ਜ਼ ਤੇ ਅਗੇ ਕਲਮਦਾਨ, ਕਦੀ ਲਿਖਦਾ ਹੈ ਕਦੀ ਕੁਰਾਨ ਸ਼ਰੀਫ ਵੇਖਦਾ ਹੈ, ਏਹ ਕਾਫ਼ੋ ਅਲੀ ਹੈਦਰ ਜੀ ਮੁਲਤਾਨੀ ਹਨ। ਏਹਨਾਂ ਦੇ ਕੋਲ ਹੀ ਦੋ ਸਾਧੂ ਉਦਾਸੀ ਪ੍ਰਧਾਨ ਜੀ ਵਲ ਸੀਸ ਨਿਵਾਈ ਬੈਠੇ ਹਨ, ਏਹਨਾਂ ਦੇ ਕੋਲ ਦੋਸ਼ਵਾਂ ਵੀ ਹਨ, ਦੂਜੇ ਦਰਬਾਰੀ ਵੇਖਕੇ ਬੁਰਾ ਮੰਨਦੇ ਹਨ, ਪ੍ਰਧਾਨ ਜੀ ਹੱਥ ਨਾਲ ਇਸ਼ਾਰਾ ਕਰਦੇ ਹਨ ਕਿ ਧੀਰਜ, ਏਹ ਸੰਤ ਵੇਹਲ ਦਾਸ ਤੇ ਸੁਰਜਨ ਦਾਸ ਅਜ਼ਾਦ ਹਨ।ਹੋਰ ਕਈ ਮੁਸਲਮਾਨ,ਹਿੰਦੂ ਤੇ ਅਜ਼ਾਦ ਫਕੀਰ ਦੂਰ ਨੇੜੇ ਹੋਕੇ ਬੈਠੇ ਹਨ। ਆਪਣੇ ੨ ਬਚਨ ਸੁਣਾਂਦੇ ਹਨ। ਬਚਨ ਸਾਰੇ ਮਾਰਫਤ ਗਜਾਨ ਤੇ ਭਗਤੀ ਦੇ ਭਰੇ ਹੋਏ ਹੁੰਦੇ ਹਨ। ਏਹ ਸਤਜੁਗੀ ਦਰਬਾਰ ਹੈ, ਜਿਸ ਵਿਚ ਸੱਚੇ ਬਚਨਾਂ ਦੇ ਸੁੱਚੇ ਮੋਤੀ ਮੀਂਹ ਵਾਂਗਰ ਵਸਦੇ ਹਨ ਅਰ ਓਹ ਮਨੁੱਖ ਜਿਨ੍ਹਾਂ ਉੱਤੇ ਰੱਬ ਦੀ ਦਯਾ ਹੈ, ਏਸ ਦਰਬਾਰ ਵਿਚ ਆਣਕੇ ਹੰਸਾਂ ਵਾਂਗਰ ਓਹਨਾਂ ਮੋਤੀਆਂ ਨੂੰ ਚੁਣ ੨ ਕੇ ਆਨੰਦ ਉਠਾਂਦੇ ਹਨ ॥

ਆਓ ਤੁਸੀਂ ਵੀ ਏਸ ਦਰਬਾਰ ਵਿਚ ਬੈਹਕੇ ਕੁਝ ਲਾਭ ਉਠਾਓ ਅਰ ਹੰਸ ਚੋਗ ਨੂੰ ਚੱਖ ਕੇ ਆਪਣਾ ਜਨਮ ਸਫਲ ਕਰੋ ॥

ਦਿੱਲੀ,
੩੧. ੧੧. ੧੨

ਹ. ਬ.

# ਸ੍ਰੀ ਗੁਰੂ ਨਾਨਕ ਦੇਵ ਜੀ

੧ ਓ ਸਤਿਨਾਮੁ ਕਰਤਾ ਪੁਰਖ ਨਿਰਭਉ ਨਿਰਵੈਰ ਅਕਾਲ
ਮੂਰਤ ਅਜੂਨੀ ਸੈ ਭੰ ਗੁਰ ਪ੍ਰਸਾਦਿ ॥

ਉਪਰਲਾ ਸ਼ਲੋਕ ਪੰਜਾਬ ਦੇ ਸੰਤ ਕਵੀ ਪ੍ਰਸਿੱਧ ਤੇ ਸਭ ਤੋਂ ਵੱਡੇ ਨਬੀ ਅਤੇ ਸਿੱਖਾਂ ਦੇ ਪ੍ਰਿਥਮ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਕਥਨ ਹੈ । ਇਸ ਸ਼ਲੋਕ ਵਿਚ ਨਰੰਕਾਰ, ਈਸ਼੍ਵਰ, ਰੱਬ-ਉਲ ਆਲਮੀਨ ਦ ਗੁਣ ਵਰਨਨ ਕੀਤੇ ਹਨ। ਸ੍ਰੀ ਗੁਰੂ ਨਾਨਕ ਦੇਵਜੀ ਜਿਨ੍ਹਾਂ ਦਾ ਆਦਰ ਹਿੰਦੂਆਂ ਵਿਚ ਅਵਤਾਰ ਅਰ ਮੁਸਲਮਾਨਾਂ ਵਿਚ ਨਬੀ ਜਾਣਕੇ ਹੁੰਦਾ ਹੈ, ਪੰਜਾਬ ਦੇਸ ਦੇ ਇਲਾਕਾ ਬਾਰ ਵਿਚ ਤਲਵੰਡੀ ਰਾਇ ਭੋਇ ਜਿਸਦਾ ਪ੍ਰਸਿੱਧ ਨਾਉਂ ਅਜ ਕਲ "ਨਨਕਾਣਾ ਸਾਹਿਬ" ਹੈ, ਸੰਮਤ ੧੫੨੬ ਬਿਕ੍ਰਮੀ ਵਿਚ ਪ੍ਰਗਟ ਹੋਏ। ਏਹਨਾਂ ਦਾ ਪਿਤਾ ਮਹਿਤਾ ਕਾਲੂ, ਬੇਦੀ ਖਤ੍ਰੀ ਸੀ, ਅਵਤਾਰ ਲੈਣ ਦੇ ਦਿਨ ਤੋਂ ਹੀ ਏਹਨਾਂ ਦਾ ਅਚਰਜ ਕਰਤਵ ਸੀ, ਜੋਤਸ਼ੀ ਤੇ ਪੰਡਿਤਾਂ ਨੇ ਜੋਤਸ਼ ਲਾਕੇ ਵੇਖਿਆ ਤਾਂ ਕਹਿਣ ਲੱਗੇ ਇਨ੍ਹਾਂ ਦੇ ਸਿਰ ਤੇ ਛਤ੍ਰ ਝੂਲੇਗਾ। ਪਰ ਲੋਕਾਂ ਨੇ ਇਹ ਅਣਹੋਣੀ ਗੱਲ ਜਾਣੀ। ਓਹਨਾਂ ਵਿਚਾਰਿਆਂ ਨੂੰ ਕੀ ਪਤਾ ਕਿ ਇਹ ਬੇਅੰਤ ਲੋਕਾਂ ਦਾ ਸਤਿਗੁਰੂ (ਸੱਚਾ ਪਾਤਸ਼ਾਹ) ਹੋਵੇਗਾ ? ਅਰ ਇਸ ਦੇ ਸਿਰ ਤੇ ਸਦਾ ਗੁਰਿਆਈ ਦਾ ਛਤ੍ਰ ਝੂਲਸੀ ? ਆਪ ਜਨਮ ਤੋਂ ਹੀ ਗਿਆਨ ਸਰੂਪ ਸਨ ਤੇ ਕਰਤਾ ਦਾ ਅਨੁਭਵ ਆਪਨੂੰ ਜੰਮਦਿਆਂ ਹੀ ਸੀ। ਗੱਲ ਕੀ ਜੋ ਬਚਨ ਬੋਲਦੇ ਓਹ ਸਤਿਗੁਰ ਪੁਰਖ ਦਾ ਬੁਲਾਇਆ ਬੋਲਦੇ।

ਏਹਨਾਂ ਦੀ ਬਾਲਕ ਅਵਸਥਾ ਦੀਆਂ ਕਈ ਸਾਖੀਆਂ ਹਨ; ਜਿਨ੍ਹਾਂ ਤੋਂ ਪਤਾ ਲੱਗਦਾ ਹੈ ਕਿ ਬਾਬਾ ਨਾਨਕ ਜੀ ਵਿਚ ਜੰਮਦਿਆਂ ਹੀ, ਵਾਹਿਗੁਰੂ ਦੀ ਸਤਿਗੁਰੂ ਸ਼ਕਤੀ, ਜਾਂ ਓਹ ਆਤਮਿਕ ਰਾਜ ਵਾਲੀ ਤਾਕਤ ਜੇਹੜੀ ਲੋਕਾਂ ਦਾ ਨਿਸਤਾਰਾ ਤੇ ਉਧਾਰ ਕਰਦੀ ਹੈ—ਦਾ ਚਮਤਕਾਰਾ ਦਿਸਦਾ ਸੀ। ਜਦ ਸ੍ਰੀ ਗੁਰੂ ਨਾਨਕ ਦੇਵ ਜੀ ਪੰਜ ਬਰਸ ਦੇ ਹੋਏ ਤਾਂ ਰੀਤ ਮੂਜਬ ਗੁਰੂ ਜੀ ਦਾ ਪਿਤਾ ਗੁਪਾਲ ਪਾਂਧੇ ਕੋਲ ਪੜ੍ਹਨ ਬਠਾਣ ਲਈ ਲੈ ਗਿਆ, ਵਾਜੇ ਵੱਜੇ, ਪਤਾਸੇ ਵੰਡੇ, ਪਾਂਧੇ ਅੱਗੇ ਜਾ ਕੇ ਪੰਜ ਰੁਪਏ ਤੇ ਥਾਲ ਪਤਾਸਿਆਂ ਦਾ ਰੱਖਿਆ, ਲੱਗਾ ਗੁਪਾਲ ਪਾਂਧਾ ਬਾਲ ਨੂੰ ਮੰਤ੍ਰ ਸਿਖਾਣ, ਤੇ ਕਾ ਖਾ ਪੜ੍ਹਾਣ। ਗੁਰੂ ਜੀ ਨੇ ਮੰਤ੍ਰ ਦਾ ਅਰਥ ਪੁਛਿਆ, ਪਾਂਧਾ ਲੱਗਾ ਭੰਬਲ ਭੂਸੇ ਖਾਣ । ਫੇਰ ਲੋਕਾਂ ਕਿਹਾ ਕਿ ਬ੍ਰਿਜਨਾਥ ਵਡਾ ਪੰਡਿਤ ਹੈ, ਉਸ ਪਾਸ ਗੁਰੂ ਜੀ ਨੂੰ ਪੜ੍ਹਨੇ ਪਾਓ, ਓਥੇ ਲੈ ਗਏ, ਜਦ

ਪਾਂਧਾ ਲੱਗਾ ਅੱਖਰ ਪਾਕੇ ਪੜ੍ਹਾਨ ਤਾਂ ਬਾਬਾ ਨਾਨਕ ਜੀ ਨੇ ਪੁਛਿਆ ਕਿ ਤੁਸੀਂ ਆਪ ਵੀ ਕੁਝ ਪੜ੍ਹੇ ਹੋ ਜੋ ਮੈਨੂੰ ਪੜ੍ਹਾਉਂਦੇ ਹੋ? ਪਾਂਧੇ ਨੇ ਕਿਹਾ ਸਭ ਕੁਝ, ਗੁਰੂ ਜੀ ਨੇ ਆਖਿਆ ਦੁਨੀਆਂ ਦਾ ਪੜ੍ਹਨਾ ਕੂੜਾ ਹੈ, ਅਰ ਹੇਠਲਾ ਸ਼ਬਦ ਉਚਾਰਨ ਕਰਕੇ ਦਸਿਆ ਕਿ ਸੱਚਾ ਪੜ੍ਹਨਾ ਇਹ ਹੈ। ਇਹ ਪੰਜ ਬਰਸ ਦੇ ਬਾਲਕ ਦੀ ਕਵਿਤਾ ਹੈ, ਜੋ ਦਸਦੀ ਹੈ ਕਿ ਆਪ ਕਿਨ੍ਹਾਂ ਕਿਨ੍ਹਾਂ ਆਤ-ਮਕ ਤਾਕਤਾਂ ਦੇ ਵਾਲੀ ਸਨ, ਤੇ ਇਹ ਬਾਣੀ ਭਲਾ ਬਿਨਾਂ ਇਲਹਾਮ ਤੋਂ ਹੋਰ ਕੀ ਹੋ ਸਕਦੀ ਹੈ ? :-

ਸ੍ਰੀ ਰਾਗ ਮਹਲਾ ੧

ਜਾਲਿ ਮੋਹੁ ਘਸਿ ਮਸੁ ਕਰਿ ਮਤਿ ਕਾਗਦੁ ਕਰਿ ਸਾਰੁ। ਭਾਉ ਕਲਮ ਕਰਿ ਚਿਤੁ ਲਿਖਾਰੀ ਗੁਰ ਪੁਛਿ ਲਿਖੁ ਬੀਚਾਰੁ। ਲਿਖੁ ਨਾਮੁ ਸਾਲਾਹ ਲਿਖੁ ਲਿਖੁ ਅੰਤੁ ਨ ਪਾਰਾਵਾਰੁ ।੧। ਬਾਬਾ ਏਹੁ ਲੇਖਾ ਲਿਖਿ ਜਾਣੁ । ਜਿਥੈ ਲੇਖਾ ਮੰਗੀਐ ਤਿਥੈ ਹੋਇ ਸਚਾ ਨੀਸਾਣੁ॥ ੧॥ ਰਹਾਉ ॥ ਜਿਥੈ ਮਿਲਹਿ ਵਡਿਆਈਆ ਸਦ ਖੁਸੀਆ ਸਦ ਚਾਉ। ਤਿਨ ਮੁਖਿ ਟਿਕੇ ਨਿਕਲਹਿ ਜਿਨ ਮਨਿ ਸਚਾ ਨਾਉ। ਕਰਮਿ ਮਿਲੈ ਤਾ ਪਾ-ਈਐ ਨਾਹੀ ਗਲੀ ਵਾਉ ਦੁਆਉ ॥ ੨ ॥ ਇਕਿ ਆਵਹਿ ਇਕਿ ਜਾਹਿ ਉਠਿ ਰਖੀਅਹਿ ਨਾਵ ਸਲਾਰ । ਇਕਿ ਉਪਾਏ ਮੰਗਤੇ ਇਕਨਾ ਵਡੇ ਦਰਵਾਰ। ਅਗੈ ਗਇਆ ਜਾਣੀਐ ਵਿਣੁ ਨਾਵੈ ਵੇਕਾਰ ॥੩॥ ਭੈ ਤੇਰੈ ਡਰੁ ਅਗਲਾ ਖਪਿ ਖਪਿ ਛਿਜੈ ਦੇਹ। ਨਾਵ ਜਿਨਾ ਸੁਲਤਾਨ ਖਾਨ ਹੋਦੇ ਡਿਠੇ ਖੇਹ। ਨਾਨਕ ਉਠੀ ਚਲਿਆ ਸਭਿ ਕੂੜੇ ਤੁਟੇ ਨੇਹੁ॥ ੪॥

ਏਸੇ ਤਰਾਂ ਅੱਖਰਾਂ ਦੇ ਅਰਥ ਦੱਸੇ:-

ਰਾਗ ਆਸਾ ਮਹਲਾ ੧ ॥ ਪੱਟੀ ਲਿਖੀ

ਸਸੈ ਸੋਇ ਸ੍ਰਿਸਟਿ ਜਿਨਿ ਸਾਜੀ ਸਭਨਾ ਸਾਹਿਬੁ ਏਕੁ ਭਇਆ। ਸੇਵਤ ਰਹੇ ਚਿਤੁ ਜਿਨ ਕਾ ਲਾਗਾ ਆਇਆ ਤਿਨ ਕਾ ਸਫਲੁ ਭਇਆ ॥

ਏਸੇ ਤਰਾਂ ਸਾਰੇ ਅੱਖਰਾਂ ਦਾ ਵਰਨਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਪ ਦੀ ਇਸ "ਪੱਟੀ ਲਿਖੀ" ਨਾਮੇਂ ਬਾਣੀ ਵਿਚ ਹੈ।

ਜਦ ਗੁਰੂ ਜੀ ਨੌਂ ਬਰਸ ਦੇ ਹੋਏ ਤਾਂ ਮਹਿਤਾ ਕਾਲੂ ਨੇ ਜੰਞੂ ਪਾਣ ਦੀ ਰੀਤ ਦਾ ਅਰੰਭ ਕੀਤਾ, ਸਭ ਲੋਕ ਕੱਠੇ ਹੋਏ ਅਰ ਲੱਗਾ ਪ੍ਰੋਹਤ ਜੰਞੂ ਪਾਣ, ਤਾਂ ਗੁਰੂ ਜੀ ਆਖਿਆ ਭਈ ਪ੍ਰੋਹਤ ਜੀ ਏਸ ਕੁਪਾਹ ਦੇ ਧਾਗੇ ਦੇ ਜੰਞੂ ਨੂੰ ਕੀ ਕਰੀਏ, ਸਚਾ ਜੰਞੂ ਹਈ ਤਾਂ ਸਾਡੇ ਗਲ

ਪਾ, ਸਭ ਲੋਕ ਅਚਰਜ। ਪਰੋਹਤ ਨੇ ਪੁਛਿਆ ਕਿ ਮਹਾਰਾਜ! ਸੱਚਾ ਜੰਞੂ ਕੀ ਹੁੰਦਾ ਹੈ, ਪੁਰਾਤਨ ਜੰਞੂ ਤਾਂ ਏਹੀ ਹੈ। ਤਾਂ ਗੁਰੂ ਜੀ ਨੇ ਸਬਦ ਉਚਾਰਿਆ:-

ਸਲੋਕ ਮਹਲਾ ੧ ॥

"ਦਇਆ ਕਪਾਹ ਸੰਤੋਖ ਸੂਤੁ ਜਤੁ ਗੰਢੀ ਸਤੁ ਵਟੁ। ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ। ਨਾ ਏਹੁ ਤੁਟੈ ਨ ਮਲੁ ਲਗੈ ਨਾ ਏਹੁ ਜਲੈ ਨ ਜਾਇ। ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ।"

ਏਹ ਤਾਂ ਸਚਾ ਜਨੇਊ ਹੈ, ਅਰ ਲੋਕਾਂ ਦਾ ਜਨੇਊ ਕੈਸਾ ਹੈ, ਦਸਦੇ ਹਨ:-

ਸਲੋਕ ਮਹਲਾ ੧ ॥

ਤਗੁ ਕਪਾਹਹੁ ਕਤੀਐ ਬਾਮਣੁ ਵਟੇ ਆਇ। ਕੁਹਿ ਬਕਰਾ ਰਿੰਨਿ ਖਾਇਆ ਸਭੁ ਕੋ ਆਖੈ ਪਾਇ। ਹੋਇ ਪੁਰਾਣਾ ਸੁਟੀਐ ਭੀ ਫਿਰਿ ਪਾਈਐ ਹੋਰੁ। ਨਾਨਕ ਤਗੁ ਨ ਤੁਟਈ ਜੇ ਤਗਿ ਹੋਵੈ ਜੋਰੁ॥

ਏਹ ਇਕ ਬਾਲਕ ਦੇ ਮਨੋਹਰ ਬਚਨ ਹਨ, ਈਸ਼ਵਰੀ ਕਰਤਾ ਹੈ। ਗੁਰੂ ਜੀ ਦੇ ਛੁਟਪੁਣੇ ਦੀਆਂ ਕਈ ਸਾਖੀਆਂ ਪ੍ਰਸਿੱਧ ਹਨ, ਜੀਕਣ ਇਕ ਵਾਰੀ ਗੁਰੂ ਜੀ ਇਕ ਰੁਖ ਦੀ ਛਾਂ ਹੇਠਾਂ ਦੁਪੈਹਰ ਨੂੰ ਸੁਤੇ ਲੌਢਾ ਵੇਲਾ ਹੋ ਗਿਆ, ਪਰ ਜਾਗੇ ਨਹੀਂ, ਉਸ ਪਾਸਿਓਂ ਰਾਇ ਬੁਲਾਰ, ਉਸ ਪਿੰਡ ਦਾ ਹਾਕਮ ਲੰਘਿਆ, ਕੀ ਵੇਖਦਾ ਹੈ ਕਿ ਸਭਨਾਂ ਰੁੱਖਾਂ ਦੇ ਪ੍ਰਛਾਵੇਂ ਢਲੇ ਹਨ ਪਰ ਜਿਸ ਹੇਠ ਗੁਰ ਨਾਨਕ ਸੁਤਾ ਸੀ, ਉਸਦਾ ਪ੍ਰਛਾਵਾਂ ਓਥੇ ਹੀ ਖੜਾ ਹੈ, ਅਸਚਰਜ ਹੋ ਗਿਆ ਅਰ ਕਿਹਾ ਕਿ ਏਹ ਬਾਲਕ ਕੋਈ ਵਲੀ ਜਾਂ ਅਵਤਾਰ ਹੈ॥ ਇਕ ਵਾਰੀ ਪਿਤਾ ਨੇ ਗੁਰੂ ਜੀ ਨੂੰ ਡੰਗਰ ਚਰਾਣ ਘਲਿਆ, ਆਪ ਇਕ ਥਾਂ ਇਲਾਹੀ ਰੰਗ ਵਿਚ ਮਗਨ ਹੋ ਬੈਠੇ ਰਹੇ, ਡੰਗਰ ਇਕ ਜੱਟ ਦੇ ਖੇਤ ਵਿਚ ਜਾ ਪਏ, ਅਰ ਖੇਤੀ ਉਜਾੜ ਦਿਤੀ, ਜੱਟ ਨੇ ਹਾਕਮ ਪਾਸ ਪੁਕਾਰ ਕੀਤੀ, ਰਾਇ ਨੇ ਮੈਹਤਾ ਕਾਲੂ ਨੂੰ ਸਦਵਾਇਆ ਅਰ ਝਾੜਝੰਬ ਕੀਤੀ, ਮੈਹਤਾ ਨੇ ਗੁਰ ਨਾਨਕ ਨੂੰ ਸਦਿਆ, ਗੁਰੂ ਜੀ ਨੇ ਆਖਿਆ ਪਹਿਲੋਂ ਚਲਕੇ ਖੇਤੀ ਤਾਂ ਤੱਕੋ। ਹਾਕਮ ਨੇ ਆਦਮੀ ਦੇਖਣ ਲਈ ਘਲਿਆ ਤਾਂ ਕੀ ਵੇਖਦੇ ਹਨ ਕਿ ਖੇਤੀ ਲੈਹ ੨ ਕਰਦੀ ਹੈ ਤੇ ਅੱਗੇ ਨਾਲੋਂ ਦੂਣ ਸਵਾਈ ਹੈ। ਜੱਟ ਵੇਖਕੇ ਹੈਰਾਨ ਗੁਰੂ ਜੀ ਦੀ ਚਰਨੀ ਡਿਗਾ।

ਗੁਰੂ ਜੀ ਕੋਲ ਜੋ ਹੁੰਦਾ ਸਾਧੂ ਫਕੀਰਾਂ ਨੂੰ ਖੁਵਾ ਛਡਿਆ ਕਰਦੇ ਸਨ। ਪਿਤਾ ਬੜਾ ਅੱਕ ਗਿਆ, ਅੰਤ ਜਲੰਧਰ ਦੇ ਇਲਾਕੇ ਸੁਲਤਾਨ ਪੁਰ ਸ਼ਹਿਰ ਏਹਨਾਂ ਨੂੰ ਘਲ ਦਿਤਾ, ਓਥੇ ਏਨਾਂ ਦੇ ਭਣਵਈਏ ਜੈਰਾਮ ਨੇ ਏਹਨਾਂ ਨੂੰ ਉਥੋਂ ਦੇ ਨਵਾਬ ਦਾ ਮੋਦੀ ਬਣਵਾ ਦਿਤਾ, ਤਾਂ ਏਹਨਾਂ

ਮੋਦੀ ਖਾਨੇ ਦਾ ਹੀ ਮੂੰਹ ਖੋਲ੍ਹ ਦਿਤਾ, ਆਏ ਗਏ ਸਾਧ ਫਕੀਰ ਭੁਖੇ ਨੰਗੇ
ਨੂੰ ਰਸਦਾਂ ਦੇਣ ਲਗ ਪਏ, ਆ ਡੰਡ ਪਈ ਭਈ ਨਾਨਕ ਨੇ ਮੋਦੀਖਾਨਾ
ਲੁਟਾ ਦਿਤਾ ਹੈ। ਨਵਾਬ ਨੇ ਆਖਿਆ ਭਈ ਏਹ ਤਾਂ ਸਾਡਾ ਮੋਦੀ ਖਾਨਾ
ਲੁਟਾਣ ਲੱਗਾ ਹੈ, ਹਿਸਾਬ ਲਵੋ, ਜਦ ਹਿਸਾਬ ਕੀਤਾ ਤਾਂ ਸਭ ਚੀਜ਼
ਵੱਧ ਨਿਕਲੀ, ਨਵਾਬ ਅਤੇ ਸਭ ਲੋਕ ਹਰਾਨ ਹੋਏ, ਅਰ ਗੁਰੂ ਜੀ ਨੂੰ
ਵਲੀ ਮੰਨਣ ਲੱਗੇ। ਅਜੇਹੇ ਵਲੀ ਦੀ ਕਵਤਾ ਵੀ ਮਨ ਨੂੰ ਖਿੱਚਣ
ਵਾਲੀ ਹੈ, ਬੋਲੀ ਪੁਰਾਣੀ ਪੰਜਾਬੀ ਪ੍ਰਾਕ੍ਰਿਤ ਨਾਲ ਮਿਲਦੀ ਹੈ,
ਦੇਸ ਦੇਸ ਦੀ ਬੋਲੀ ਵਰਤੀ ਹੈ। ਗੁਰੂ ਜੀ ਦੇ ਜੀਵਨ ਚਰਿਤ੍ਰ ਤੋਂ ਆਮ
ਲੋਕ ਜਾਣੂ ਹਨ। ਏਹੀ ਇਕ ਸੰਤ ਗੁਰੂ ਹਨ, ਜਿਨ੍ਹਾਂ ਦੀ ਕਦਰ ਹਰਇਕ
ਧਰਮ ਵਾਲੇ ਕਰਦੇ ਹਨ, ਹਿੰਦੂ ਅਵਤਾਰ ਮੰਨਦੇ ਹਨ, ਮੁਸਲਮਾਨ ਵਲੀ
ਤੇ ਨਬੀ ਅਰ ਈਸਾਈ ਵੀ ਕੋਸ਼ਸ਼ ਕਰਦੇ ਹਨ, ਕਿ ਗੁਰੂ ਜੀ ਨੂੰ ਕਿਵੇਂ
ਈਸਾਈ ਸਾਬਤ ਕਰੀਏ। ਗੁਰੂ ਨਾਨਕ ਜੀ ਦੀ ਜ਼ਿੰਦਗੀ ਇਕ ਅਜੇਹੀ
ਪਵਿਤ੍ਰ ਤੇ ਸੱਚੀ ਹੈ ਜੋ ਹਰ ਇਕ ਧਰਮ ਵਾਲਾ ਏਹ ਜਾਣਦਾ ਹੈ, ਕਿ ਜੇ
ਗੁਰੂ ਜੀ ਉਸਦੇ ਧਰਮ ਵਿਚ ਹੁੰਦੇ ਤਾਂ ਉਸਦੇ ਧਰਮ ਦੀ ਵਡਿਆਈ
ਹੁੰਦੀ, ਏਹ ਵਡਿਆਈ ਕਿਸੇ ਹੋਰ ਧਰਮ ਦੇ ਆਗੂ ਨੂੰ ਨਸੀਬ ਨਹੀਂ
ਹੋਈ। ਇਸਦਾ ਕਾਰਨ ਏਹ ਹੈ ਕਿ ਗੁਰੂ ਜੀ ਹਰ ਧਰਮ ਵਿਚ ਜੋ
ਸਚਿਆਈ ਹੈ, ਉਸਦਾ ਨਮੂਨਾ ਸਨ, ਉਨ੍ਹਾਂ ਦੀ ਆਤਮਕ ਸ਼ਕਤੀ,
ਉਨ੍ਹਾਂ ਦਾ ਰੱਬੀ ਜੀਵਨ ਸਿੱਧਾ ਸਾਦਾ ਪਿਆਰ ਵਾਲਾ ਤੇ ਨਿਰਪੱਖ ਹੋਣ
ਕਰਕੇ ਹਰਇਕ ਨੂੰ ਪਿਆਰਾ ਲਗਦਾ ਹੈ। ਜਿਨ੍ਹਾਂ ਦੂਰ ੨ ਦੇਸਾਂ ਵਿਚ
ਇਨ੍ਹਾਂ ਨੇ ਸਫਰ ਕੀਤਾ, ਅਰ ਉਪਦੇਸ਼ ਦਿਤਾ ਹੈ, ਹੋਰ ਕਿਸੇ ਪੁਰਾਣੇ
ਸਮੇਂ ਦੇ ਪੰਜਾਬੀ ਨੇ ਤਾਂ ਕੀ ਅੱਜ ਤੀਕ ਕਿਸੇ ਧਰਮ ਦੇ ਆਗੂ ਨੇ ਐਨਾਂ
ਸਫਰ ਨਹੀਂ ਕੀਤਾ। ਇਸ ਸਫਰ ਦਾ ਹੀ ਨਤੀਜਾ ਹੈ ਕਿ ਓਹਨਾਂ ਦੇ
ਬਚਨਾਂ ਵਿਚ ਫ਼ਾਰਸੀ, ਅਰਬੀ, ਹਿੰਦੀ, ਸੰਸਕ੍ਰਿਤ ਦਾ ਅਸਰ ਹੈ।
ਏਹਨਾਂ ਨੇ ਜਿੰਨੀ ਕਵਤਾ ਰਚੀ ਸਭ ਰਾਗ ਵਿਚ ਹੀ ਕਥਨ ਕੀਤੀ।
ਭਾਈ ਮਰਦਾਨਾ ਰਬਾਬੀ ਏਹਨਾਂ ਦੇ ਨਾਲ ਰਹਿੰਦਾ ਸੀ, ਓਹ ਰਬਾਬ
ਵਜਾਂਦਾ ਤੇ ਗੁਰੂ ਜੀ ਰਾਗ ਅਲਾਪਦੇ, ਅਰ ਸਰੇ ਪ੍ਰੇਮ ਵਿਚ ਮਗਨ
ਹੋ ਜਾਂਦੇ। ਗੁਰੂ ਜੀ ਦੇ ਬਚਨਾਂ ਵਿਚ ਇਕ ਅਲੱਖ ਪ੍ਰੇਮ ਤੇ ਖਿਚ ਸ਼ਕਤੀ
ਭਰੀ ਹੋਈ ਹੈ। ਬਾਣੀ ਬੜੀ ਉੱਚੀ ਪਦਵੀ ਤੇ ਅਲਾਹੀ ਰੰਗ ਦੀ ਹੈ,
ਵੈਰਾਗ, ਭਗਤੀ ਤੋਂ ਲੈ ਅਦਵੈਤ ਤਕ ਭਰੀ ਪਈ ਹੈ, ਪਰ ਮੁਖ
ਭਗਤੀ ਹੈ। ਗੁਰੂਜੀ ਨੇ ਸਾਰੇ ਦੇਸ ਦੇਸ਼ਾਂਤ੍ਰਾਂ ਵਿਚ ਭੌਂ ਕੇ ਸਚੇ ਵਾਹਿਗੁਰੂ
ਦਾ ਉਪਦੇਸ਼ ਦਿੱਤਾ, ਅਰ ਲੋਕਾਂ ਨੂੰ ਸਚੇ ਰਾਹ ਲਾਇਆ।

ਓਹ ਕਿਸੇ ਮਜ਼ਬ ਦੇ ਜਾਲ ਵਿਚ ਨਹੀਂ ਫਸੇ ਸਨ ਤੇ ਰੱਬ ਵਾਂਗ

ਇਕ ਸੁਤੰਤਰ ਜੀਵਨ ਰਖਦੇ ਸਨ, ਅਰ ਸਭ ਮਜ਼੍ਹਬ ਤੇ ਭਗਤ ਓਹਨਾਂ ਵਿਚ ਅਰ ਓਹ ਸਭਨਾਂ ਭਗਤਾਂ ਤੇ ਮਜ਼੍ਹਬਾਂ ਵਿਚ ਬਿਰਾਜਦੇ ਸਨ, ਗੁਰੂ ਜੀ ਦਾ ਉਪਦੇਸ਼ ਸਭਨਾਂ ਲਈ ਸਾਂਝਾ ਸੀ। ਗੁਰੂ ਜੀ ਦੀ ਕਵਿਤਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ-ਜੋ ਸਿੱਖਾਂ ਦੀ ਧਰਮ ਪੁਸਤਕ ਹੈ-ਅਕੱਠੀ ਕੀਤੀ ਹੋਈ ਹੈ, ਉਸ ਤੋਂ ਛੁਟ ਹੋਰ ਵੀ ਕਈ ਬਚਨ ਗੁਰੂ ਜੀ ਦੇ ਲੋਕਾਂ ਦੀ ਜੀਭਾ ਤੇ ਚੜ੍ਹੇ ਹੋਏ ਹਨ, ਪਰ ਓਹ ਮੰਨਣ ਯੋਗ ਨਹੀਂ, ਪਿੱਛੋਂ ਦੇ ਮਨਘੜਤ ਜਾਪਦੇ ਹਨ। ਗੁਰੂ ਜੀ ਦੇ ਬਚਨਾਂ ਵਿਚੋਂ ਥੋੜੀ ਜਹੀ ਵੰਨਗੀ ਸਮੁੰਦਰ ਵਿਚੋਂ ਚੁਲੀ ਸਮਾਨ ਲਿਖਦੇ ਹਾਂ, ਤਾਂ ਜੋ ਗੁਰੂ ਜੀ ਦੀ ਕਵਿਤਾ ਦਾ ਨਮੂਨਾ ਦੱਸਿਆ ਜਾਵੇ। ਧਾਰਨਾਂ ਗੁਰੂ ਜੀ ਨੇ ਰਾਗਾਂ ਅਨੁਸਾਰ ਰਖੀ ਹੈ, ਪਰ ਧਾਰਨਾਂ ਸ਼ੁਧ ਹਨ, ਤੇ ਪੰਜਾਬ ਦੇਸ ਦੀਆਂ ਹਨ, ਵਾਰਾਂ ਤੇ ਸੱਦ ਆਦ ਵਿਚ ਪਹਿਲੋਂ ਰਾਗ ਤੇ ਪਿਛੋਂ ਕਵਿਤਾ ਦਾ ਲਿਹਾਜ਼ ਰਖਿਆ ਹੈ, ਏਸੇ ਕਰਕੇ ਸ੍ਰੀ ਗੁਰੂ ਨਾਨਕ ਜੀ ਦੀ ਬਾਣੀ ਵਿੱਚ ਮੁਖ ਰਾਗ ਹੈ ਹਰ ਸ਼ਬਦ ਕਿਸੇ ਨਾ ਕਿਸੇ ਰਾਗ ਵਿਚ ਉਚਰਿਆ ਹੋਇਆ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਬਚਨ ਅਰ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅਕੱਠੇ ਕੀਤੇ ਹੋਏ ਹਨ, ਇਨ੍ਹਾਂ ਨੇ ਇਹ ਸ਼ਬਦ ਸਾਰੀ ਉਮਰ ਦੇ ਸਫਰ ਤੇ ਗਮਨ ਵਿਚ ਲੋਕਾਂ ਨੂੰ ਉਪਦੇਸ਼ ਦੇਂਦੇ ਜਾਂ ਚਰਚਾ ਕਰਦੇ ੨ ਉਚਾਰੇ ਸਨ, ਉਸ ਸਮੇਂ ਦਾ ਕੁਝ ਹਾਲ ਵੀ ਕਈ ਇਕ ਸ਼ਬਦਾਂ ਵਿਚ ਲਿਖ ਦਿੱਤਾ ਹੈ। ਜੀਕਣ ਇਕ ਵਾਰੀ ਗੁਰੂ ਜੀ ਏਮਨਾਬਾਦ ਭਾਈ ਲਾਲੋ ਪਾਸ ਠਹਿਰੇ ਹੋਏ ਸਨ, ਤਾਂ ਰੱਬ ਦਾ ਭਾਣਾ ਇਕ ਪਠਾਣ ਦਾ ਪੁਤ੍ਰ ਢੇਰ ਮਾਂਦਾ ਹੋ ਗਿਆ, ਦਵਾ ਦਾਰੂ ਕੁਝ ਨਾਂ ਲੱਗੇ, ਉਸ ਪਠਾਣ ਨੂੰ ਮਲਕ ਭਾਗੋ ਨੇ ਸਲਾਹ ਦਿੱਤੀ ਕਿ ਕਿਸੇ ਫਕੀਰ ਦੀ ਦੁਆ ਹੋਊ ਤਾਂ ਰਾਜ਼ੀ ਹੋਸੀ, ਖਾਨ ਨੇ ਹੁਕਮ ਦਿੱਤਾ ਕਿ ਸਭ ਫਕੀਰ ਪਕੜ ਲਿਆਓ, ਸਾਰੇ ਫਕੀਰ ਪਕੜੇ ਆਏ, ਵਿਚੇ ਬਾਬਾ ਨਾਨਕ ਜੀ ਵੀ। ਭਾਈ ਲਾਲੋ ਨੂੰ ਜਦ ਪਤਾ ਲੱਗਾ ਤਾਂ ਓਹ ਦੌੜਿਆ ਆਇਆ, ਅਰਜ਼ ਕੀਤੀ ਗੁਰੂ ਜੀ! ਏਹ ਕੀ ਭਾਣਾ? ਬਚਨ ਹੋਇਆ "ਜੋ ਤਿਸ ਭਾਵੈ ਸਾਈ ਭਲੀ ਕਾਰ" ਗੁਰੂ ਜੀ ਨੇ ਆਖਿਆ:-ਹੁਣ ਦਿਨ ਪੁਠੇ ਆਏ ਹਨ, ਤੇ ਸ਼ਬਦ ਉਚਾਰਿਆ :-

ਤਿਲੰਗ ਮ: ੧

ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨ ਵੇ ਲਾਲੋ। ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨ ਵੇ ਲਾਲੋ। ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ। ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨ ਵੇ ਲਾਲੋ। ਮੁਸਲਮਾਨੀਆ ਪੜਹਿ ਕਤੇਬਾ ਕਸਟ ਮਹਿ ਕਰਹਿ ਖੁਦਾਇ ਵੇ ਲਾਲੋ। ਜਾਤਿ ਸਨਾਤੀ ਹੋਰਿ ਹਿਦਵਾਣੀਆ ਏਹ ਭੀ ਲੇਖੈ ਲਾਇ ਵੇ ਲਾਲੋ। ਖੂਨ ਕੇ ਸੋਹਿਲੇ ਗਾਵੀਅਹਿ ਨਾਨਕ ਰਤੁ ਕਾ

ਕੁੰਗੂ ਪਾਇ ਵੇ ਲਾਲੋ।੧।ਸਾਹਿਬ ਕੇ ਗੁਣ ਨਾਨਕੁ ਗਾਵੈ ਮਾਸ ਪੁਰੀ ਵਿਚਿ ਆਖੁ ਮਸੋਲਾ। ਜਿਨਿ ਉਪਾਈ ਰੰਗਿ ਰਵਾਈ ਬੈਠਾ ਵੇਖੈ ਵਖਿ ਅਕੇਲਾ। ਸਚਾ ਸੋ ਸਾਹਿਬੁ ਸਚੁ ਤਪਾਵਸੁ ਸਚੜਾ ਨਿਆਉ ਕਰੇ ਗੁਮਸੋਲਾ। ਕਾਇਆ ਕਪੜ ਟੁਕੁ ਟੁਕੁ ਹੋਸੀ ਹਿੰਦੁਸਤਾਨ ਸਮਾਲਸੀ ਬੋਲਾ। ਆਵਨਿ ਅਠਤਰੈ ਜਾਨੁ ਸਤਾਨਵੈ ਹੋਰੁ ਭੀ ਉਠਸੀ ਮਰਦ ਕਾ ਚੇਲਾ। ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚੁ ਕੀ ਬੇਲਾ ॥ ੨ ॥

ਏਹ ਸ਼ਬਦ ਗੁਰੂ ਜੀ ਨੇ ਉਚਾਰਿਆ, ਜਿਸ ਦਾ ਅਰਥ ਏਹ ਸੀ ਕਿ ਪਠਾਣਾਂ ਦਾ ਰਾਜ ਨਸ਼ਟ ਹੋਣ ਲੱਗਾ ਹੈ, ਅਰ ਬਾਬਰ ਚੜ੍ਹਾਈ ਕਰੀ ਆਉਂਦਾ ਹੈ ਤੇ ਮੁਗ਼ਲਾਂ ਦਾ ਰਾਜ ੧੫੭੮ ਤੋਂ ਲੈਕੇ ੧੭੯੭ ਬਿਕ੍ਰਮੀ ਤਕ ਰਹਿਸੀ, ਅਰਥਾਤ ਸੰਨ ੧੫੨੧ ਈ: ਤੋਂ ੧੭੪੦ ਈ: ਤੱਕ। ਸੋ ਠੀਕ ਏਨਾਂ ਕੁ ਚਿਰ ਹੀ ਰਹਿਆ, ਨਾਦਰਸ਼ਾਹ ਦੇ ਪਿਛੋਂ ਤਾਂ ਮੁਗ਼ਲਾਂ ਦਾ ਰਾਜ ਨਾਮ ਮਾਤ੍ਰ ਹੀ ਸੀ। ਭਾਈ ਲਾਲੋ ਨੇ ਆਖਿਆ ਮਹਾਰਾਜ ਇਹ ਕੀ? ਗੁਰੂ ਜੀ ਨੇ ਫੁਰਮਾਇਆ ਕਿ ਕਰਾਉਣੇ ਪੁਤ੍ਰ ਰਾਜ਼ੀ, ਤੇ ਬੰਨ੍ਹ ਬਠਾਣੇ ਫਕੀਰ? ਅੱਲ੍ਹਾ ਨਾਲ ਵੀ ਜ਼ੋਰ ਹੋਇਆ, ਏਹ ਅੱਤ ਹੈ, ਏਹ ਖ਼ਾਨ ਮੂਰਖ ਜਿਸਦਾ ਇਲਾਜ ਕਰਨਾ ਚਾਹੁੰਦਾ ਹੈ ਏਹ ਪਤਾ ਹੀ ਨਹੀਂ ਕਿ ਓਹ ਮਰ ਚੁਕਾ ਹੈ। ਖਾਨ ਨੇ ਜਦ ਘਰ ਆਦਮੀ ਘਲਿਆ ਤਾਂ ਪਤਾ ਲਗਾ ਕਿ ਉਸਦਾ ਪੁਤ੍ਰ ਮਰ ਗਿਆ ਹੈ, ਬੜਾ ਸ਼ੋਕ ਹੋਇਆ, ਫਕੀਰਾਂ ਦੀ ਅਵਗਿਆ ਦਾ ਕਾਰਨ ਜਾਣ ਹੁਕਮ ਦਿੱਤਾ ਫਕੀਰਾਂ ਨੂੰ ਛੋਡ ਦਿਓ। ਫ਼ਕੀਰ ਛੁਟੇ, ਇਕ ਬ੍ਰਾਹਮਣ ਨੇ ਗੁਰੂ ਜੀ ਦਾ ਉਕਤ ਸ਼ਬਦ ਵਾਲਾ ਬਚਨ ਸੁਣਿਆਂ ਸੀ। ਹੱਥ ਜੋੜ ਕੇ ਅਰਜ਼ ਕੀਤੀ:-ਮਹਾਰਾਜ! ਸਾਰਿਆਂ ਦੇ ਕਸੂਰ ਬਖਸ਼ ਲਓ, ਫੁਰਮਾਇਆ ਭਾਣਾ ਏਹੀ ਹੈ, ਤੂੰ ਅਪਣੇ ਟੱਬਰ ਨੂੰ ਲੈਕੇ ਔਸ ਛੱਪੜ ਦੇ ਪਾਰ ਜਾ ਰਹੁ ਬਚ ਜਾਏਂਗਾ, ਉਸਦਾ ਕਰਨਾ ਉਸੇ ਰਾਤ ਬਾਬਰ ਨੇ ੫੦ ਕੋਹ ਤੋਂ ਮੰਜ਼ਲ ਮਾਰਕੇ ਧਾਵਾ ਕੀਤਾ, ਏਮਨਾਬਾਦ ਵਿੱਚ ਕਤਲਾਮ ਹੋ ਗਿਆ, ਤੀਵੀਆਂ, ਮਰਦ ਗੁਲਾਮ ਬਣਾਏ ਗਏ। ਪਠਾਣਾਂ ਦੀਆਂ ਬੇਗਮਾਂ ਚੰਗੇ ੨ ਘਰਾਂ ਦੀਆਂ ਖਤ੍ਰਾਣੀਆਂ ਲਸ਼ਕਰ ਦੇ ਨਾਲ ਅੱਗੇ ਅੱਗੇ ਤੁਰਨ, ਗੁਰੂ ਜੀ ਵੀ ਨਾਲ ਫੜੇ ਹੋਏ ਤੁਰਨ, ਤੀਵੀਆਂ ਕੋਲੋਂ ਚੱਕੀਆਂ ਪਿਹਾਣ ਅਰ ਮਰਦਾਂ ਤੋਂ ਚਾਰਾ ਢੁਆਣ, ਪਰ ਗੁਰੂ ਜੀ ਦਾ ਭਾਰ ਏਹਨਾਂ ਦੇ ਸਿਰ ਤੋਂ ਗਿੱਠ ੨ ਉੱਚਾ ਜਾਏ, ਅਰ ਮਰਦਾਨਾ ਰਬਾਬ ਵਜਾਏ ਤੇ ਉਸਦੇ ਸਪੁਰਦ ਜੋ ਘੋੜਾ ਸੀ ਓਹ ਆਪੇ ਪਿਛੇ ਤੁਰੇ, ਏਸ ਸਮੇਂ ਦਾ ਨਕਸ਼ਾ ਗੁਰੂ ਜੀ ਨੇ ਇੱਕ ਸ਼ਬਦ ਵਿੱਚ ਐਉਂ ਖਿੱਚਿਆ ਹੈ:-

ਰਾਗੁ ਆਸਾ ਮਹਲਾ ੧ ॥

ਜਿਨ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰ । ਸੇ ਸਿਰ ਕਾਤੀ ਮੁੰਨੀਅਨਿ ਗਲ ਵਿਚਿ ਆਵੈ ਧੂੜਿ। ਮਹਲਾ ਅੰਦਰਿ ਹੋਦੀਆ ਹੁਣਿ ਬਹਣਿ ਨ ਮਿਲਨਿ ਹਦੂਰਿ ॥੧॥ ਆਦੇਸੁ ਬਾਬਾ ਆਦੇਸੁ । ਆਦਿ ਪੁਰਖ ਤੇਰਾ ਅੰਤੁ ਨ ਪਾਇਆ ਕਰਿ ਕਰਿ ਦੇਖਹਿ ਵੇਸ ॥ ੧ ॥ ਰਹਾਉ ॥ ਜਦਹੁ ਸੀਆ ਵੀਆਹੀਆ ਲਾੜੇ ਸੋਹਨਿ੍ ਪਾਸਿ । ਹੀਡੋਲੀ ਚੜਿ ਆਈਆ ਦੰਦ ਖੰਡ ਕੀਤੇ ਰਾਸਿ। ਉਪਰਹੁ ਪਾਣੀ ਵਾਰੀਐ ਝਲੇ ਝਿਲਕਨਿ ਪਾਸਿ ॥ ੨ ॥ ਇਕੁ ਲਖੁ ਲਹਨਿ ਬਹਿਠੀਆ ਲਖੁ ਲਹਨਿ੍ ਖੜੀਆ । ਗਰੀ ਛੁਹਾਰੇ ਖਾਂਦੀਆ ਮਾਣਨਿ੍ ਸੇਜੜੀਆ । ਤਿਨ੍ ਗਲਿ ਸਿਲਕਾ ਪਾਈਆ ਤੁਟਨਿ੍ ਮੋਤਸਰੀਆ ॥ ੩ ॥ ਧਨੁ ਜੋਬਨੁ ਦੁਇ ਵੈਰੀ ਹੋਏ ਜਿਨ੍ਹੀ ਰਖੇ ਰੰਗੁ ਲਾਇ। ਦੂਤਾ ਨੋ ਫੁਰਮਾਇਆ ਲੈ ਚਲੇ ਪਤਿ ਗਵਾਇ । ਜੇ ਤਿਸੁ ਭਾਵੈ ਦੇ ਵਡਿਆਈ ਜੇ ਭਾਵੈ ਦੇਇ ਸਜਾਇ ॥ ੪ ॥ ਅਗੋ ਦੇ ਜੇ ਚੇਤੀਐ ਤਾਂ ਕਾਇਤੁ ਮਿਲੈ ਸਜਾਇ। ਸਾਹਾਂ ਸੁਰਤਿ ਗਵਾਈਆ ਰੰਗਿ ਤਮਾਸੈ ਚਾਇ । ਬਾਬਰਵਾਣੀ ਫਿਰਿ ਗਈ ਕੁਇਰੁ ਨ ਰੋਟੀ ਖਾਇ ॥ ੫ ॥ ਇਕਨਾ ਵਖਤ ਖੁਆਈਅਹਿ ਇਕਨ੍ਹਾ ਪੂਜਾ ਜਾਇ ॥ ਚਉਕੇ ਵਿਣੁ ਹਿੰਦਵਾਣੀਆ ਕਿਉ ਟਿਕੇ ਕਢਹਿ ਨਾਇ । ਰਾਮੁ ਨ ਕਬਹੂ ਚੇਤਿਓ ਹੁਣਿ ਕਹਣਿ ਨ ਮਿਲੈ ਖੁਦਾਇ ॥ ੬ ॥ ਇਕਿ ਘਰਿ ਆਵਹਿ ਆਪਣੈ ਇਕਿ ਮਿਲਿ ਮਿਲਿ ਪੁਛਹਿ ਸੁਖ। ਇਕਨਾ ਏਹੋ ਲਿਖਿਆ ਬਹਿ ਬਹਿ ਰੋਵਹਿ ਦੁਖ। ਜੋ ਤਿਸੁ ਭਾਵੈ ਸੋ ਥੀਆ ਨਾਨਕ ਕਿਆ ਮਾਨੁਖ॥੭॥

ਉਸ ਵੇਲੇ ਦੀ ਦਸ਼ਾ ਨੂੰ ਦੱਸ ਕੇ ਉਪਦੇਸ਼ ਕੀਤਾ ਹੈ। ਮੀਰ ਖਾਨ ਪਠਾਣ ਜਿਸਦੇ ਪ੍ਰਬੰਧ ਵਿੱਚ ਕੈਦੀ ਸਨ ਉਸਨੇ ਗੁਰੂ ਜੀ ਦੀ ਫਕੀਰੀ ਤੇ ਉਨ੍ਹਾਂ ਦਾ ਤੇਜ ਵੇਖਕੇ ਬਾਬਰ ਨੂੰ ਖਬਰ ਕੀਤੀ, ਬਾਬਰ ਵੀ ਫਕੀਰਾਂ ਦਾ ਮੇਲੀ ਸੀ, ਗੁਰੂ ਜੀ ਨੂੰ ਕੋਲ ਸੱਦਿਆ ਅਰ ਏਹਨਾਂ ਦੇ ਬਚਨ ਤੇ ਉਪਦੇਸ਼ ਸੁਣੇ, ਗੁਰੂ ਜੀ ਦੀ ਫਕੀਰੀ ਤੇ ਇਬਦਤ ਨੂੰ ਮੰਨਣ ਲੱਗਾ, ਅਰ ਅਰਜ਼ ਕੀਤੀ ਕਿ ਹਿੰਦੁਸਤਾਨ ਵਿੱਚ ਸਾਨੂੰ ਰਾਜ ਬਖਸ਼ੋ। ਗੁਰੂ ਜੀ ਨੇ ਫੁਰਮਾਇਆ ਕਿ ਹੁਕਮ ਹੋ ਚੁਕਾ ਹੈ।ਬਾਬਰ ਨੇ ਫੇਰ ਵਰ ਮੰਗਿਆ ਕਿ ਮੇਰੀ ਔਲਾਦ ਦਾ ਰਾਜ ਚਿਰ ਤੱਕ ਰਹੇ, ਗੁਰੂ ਜੀ ਨੇ

ਏਹ ਵੀ ਵਰ ਦਿੱਤਾ ਕਿ ਜਾਹ ਸੱਤ ਪੁਸ਼ਤਾਂ ਤੇਰਾ ਰਾਜ ਹੋਸੀ। ਪਰ ਰਾਜ ਨਿਆਇ ਨਾਲ ਕਰਨਾਂ, ਜਦ ਅਨਿਆਇ ਹੋਸੀ, ਰਾਜ ਦੀ ਹਾਨੀ ਹੋਸੀ, ਬਾਬਰ ਨੇ ਆਪਣੇ ਕੋਲ ਬਹਾਲ ਕੇ ਭੰਗ ਦਾ ਪਿਆਲਾ ਪੇਸ਼ ਕੀਤਾ ਬਾਬਾ ਜੀ ਨੇ ਫੁਰਮਾਇਆ ਅਸੀਂ ਓਹ ਭੰਗ ਪੀਤੀ ਹੈ ਜੇਹੜੀ ਕਦੀ ਉੱਤਰਦੀ ਨਹੀਂ। ਬਾਬਰ ਪੁੱਛਿਆ ਓਹ ਕੇਹੜੀ? ਗੁਰੂ ਜੀ ਬੋਲੇ:—

ਤਿਲੰਗ ਮ: ੧ ਘਰੁ ੨

ਭਉ ਤੇਰਾ ਭਾਂਗ ਖਲੜੀ ਮੇਰਾ ਚੀਤੁ। ਮੈ ਦੀਵਾਨਾ ਭਇਆ ਅਤੀਤੁ। ਕਰ ਕਾਸਾ ਦਰਸ ਨ ਕੀ ਭੂਖ। ਮੈ ਦਰੁ ਮਾਗਉ ਨੀਤਾ ਨੀਤਿ॥ ੧ ॥ ਤਉ ਦਰਸਨ ਕੀ ਕਰਉ ਸਮਾਇ। ਮੈ ਦਰਿ ਮਾਗਤੁ ਭੀਖਿਆ ਪਾਇ॥ ੧ ॥ ਰਹਾਓ ॥

ਬਾਬਰ ਬੜਾ ਖੁਸ਼ ਹੋਇਆ ਅਰ ਗੁਰੂ ਜੀ ਦਾ ਮੁਰੀਦ ਭਯਾ, ਸਾਰੇ ਕੈਦੀ ਗੁਰੂ ਜੀ ਦੇ ਆਖਣ ਪੁਰ ਛੱਡ ਦਿੱਤੇ, ਜਦ ਬਾਬਰ ਨੇ ਵਰ ਮੰਗਿਆ ਸੀ, ਬਾਬਰ ਦੇ ਸਾਹਮਣੇ ਵੀ ਗੁਰੂ ਜੀ ਨੇ ਸ਼ਬਦ ਕਿਹਾ ਸੀ:—

ਆਸਾ ਮਹਲਾ ੧

ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ। ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ। ਏਤੀ ਮਾਰ ਪਈ ਕੁਰਲਾਣੇ ਤੈਂ ਕੀ ਦਰਦੁ ਨ ਆਇਆ ॥ ੧ ॥ ਕਰਤਾ ਤੂੰ ਸਭਨਾ ਕਾ ਸੋਈ। ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ ॥ ੧ ॥ ਰਹਾਉ ॥

ਸਮੇਂ ਦੇ ਵਾਕਿਆਤ ਤੋਂ ਉਪਦੇਸ਼ ਦਿੱਤਾ ਕਿ ਕਰਨ ਕਾਰਨ ਸਭ ਆਪ ਪ੍ਰਮੇਸ਼੍ਵਰ ਹੈ, ਆਪੇ ਮਾਰਦਾ ਆਪੇ ਜਿਵਾਲਦਾ ਹੈ, ਸੰਸਾਰ ਇੱਕ ਲੀਲ੍ਹਾ ਹੈ। ਜਦ ਗੁਰੂ ਜੀ ਅਜੇ ਛੋਟੀ ਆਯੂ ਦੇ ਸਨ ਅਰ ਉਨ੍ਹਾਂ ਦਾ ਜੀ ਸੰਸਾਰ ਦੇ ਕੰਮਾਂ ਵਿੱਚ ਨਹੀਂ ਸੀ ਲਗਦਾ, ਸਾਰਾ ਦਿਨ ਇੱਕ ਰੱਬ ਦੀ ਯਾਦ ਵਿੱਚ ਮਗਨ ਰਹਿੰਦੇ ਸਨ, ਤਾਂ ਓਹਨਾਂ ਦੇ ਪਿਤਾ ਜਾਤਾ ਕਿ ਏਹ ਬੀਮਾਰ ਹਨ, ਵੈਦ ਸੱਦ ਲਿਆਏ, ਲੱਗਾ ਵੈਦ ਨਬਜ਼ਾਂ ਦੇਖਣ, ਪਰ ਕੁਝ ਥਹੁ ਨਾ ਆਏ, ਏਥੇ ਪ੍ਰੇਮ ਤੇ ਬ੍ਰਿਹੋਂ ਦਾ ਦੁੱਖ, ਤੇ ਭੈੜੇ ਵੈਦ ਕੀ ਜਾਨਣ। ਗੁਰੂ ਜੀ ਨੇ ਫੁਰਮਾਇਆ:—

ਵੈਦ ਬੁਲਾਇਆ ਵੈਦਗੀ ਪਕੜਿ ਢੰਢੋਲੇ ਬਾਹਿ।ਭੋਲਾਵੈਦ ਨ ਜਾਣਈ ਕਰਕਿ ਕਰੇਜੇ ਮਾਹਿ॥ਮ:੨॥ਵੈਦਾਂਵੈਦਸੁ ਵੈਦ ਤੂੰ ਪਹਿਲਾ ਰੋਗ ਪਛਾਣ।ਐਸਾ ਦਾਰੂ ਲੋੜਲਹੁ ਜਿਤ ਵੰਞੈ ਰੋਗਾ ਘਾਣ। ਜਿਤ ਦਾਰੂ ਰੋਗ ਉਠਿਅਹ ਤਨ ਸੁਖ ਵਸੈ ਆਇ। ਰੋਗ ਗਵਾਏ ਆਪਣਾ ਤਾ ਨਾਨਕ ਵੈਦ ਸਦਾਇ।

ਸੰਸਾਰੀ ਵੈਦਾਂ ਲਈ ਕਹੀ ਸੋਹਣੀ ਨਸੀਹਤ ਹੈ! ਜਦ ਗੁਰੂ ਜੀ ਦਾ ਪਿਤਾ ਆਖੇ ਤੇ ਖੈਹੜੇ ਪਵੇ ਕਿ ਤੂ ਹੱਟੀ ਪੱਟੀ, ਬਨਜ, ਬਿਹਾਰ, ਕ੍ਰਿਸਾਨੀ ਵੱਲ ਧਿਆਨ ਦਿਆ ਕਰ, ਏਹੋ ਹੀ ਖਤ੍ਰੀਆਂ ਦਾ ਕੰਮ ਹੈ ਤਾਂ ਗੁਰੂ ਜੀ ਬੋਲੇ:-

ਰਾਗ ਸੋਰਠ ਮਹਲਾ ੧

ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ। ਨਾਮੁ ਬੀਜੁ ਸੰਤੋਖੁ ਸੁਹਾਗਾ ਰਖੁ ਗਰੀਬੀ ਵੇਸੁ। ਭਾਉ ਕਰਮ ਕਰਿ ਜੰਮਸੀ ਸੇ ਘਰ ਭਾਗਠ ਦੇਖੁ ॥ ੧॥ ਬਾਬਾ ਮਾਇਆ ਸਾਥਿ ਨ ਹੋਇ। ਇਨਿ ਮਾਇਆ ਜਗੁ ਮੋਹਿਆ ਵਿਰਲਾ ਬੂਝੈ ਕੋਇ॥ ਰਹਾਉ॥ ਹਾਣੁ ਹਟੁ ਕਰਿ ਆਰਜਾ ਸਚੁ ਨਾਮੁ ਕਰਿ ਵਥੁ। ਸੁਰਤਿ ਸੋਚ ਕਰਿ ਭਾਂਡਸਾਲ ਤਿਸੁ ਵਿਚਿ ਤਿਸਨੋ ਰਖੁ। ਵਣਜਾਰਿਆ ਸਿਉ ਵਣਜੁ ਕਰਿ ਲੈ ਲਾਹਾ ਮਨ ਹਸੁ॥ ੨॥ ਸੁਣਿ ਸਾਸਤ੍ ਸਉਦਾਗਰੀ ਸਤੁ ਘੋੜੇ ਲੈ ਚਲੁ। ਖਰਚੁ ਬੰਨੁ ਚੰਗਿਆਈਆ ਮਤੁ ਮਨ ਜਾਣਹਿ ਕਲੁ। ਨਿਰੰਕਾਰੁ ਕੈ ਦੇਸਿ ਜਾਹਿ ਤਾ ਸੁਖ ਲਹਹਿ ਮਹਲੁ॥ ੩॥ ਲਾਇ ਚਿਤੁ ਕਰਿ ਚਾਕਰੀ ਮੰਨਿ ਨਾਮੁ ਕਰਿ ਕੰਮੁ। ਬੰਨੁ ਬਦੀਆ ਕਰਿ ਧਾਵਣੀ ਤਾਕੋ ਆਖੈ ਧੰਨਿ। ਨਾਨਕ ਵੇਖੈ ਨਦਰਿ ਕਰਿ ਚੜੈ ਚਵਗਣ ਵੰਨੁ॥ ੪॥

ਕਿਹਾ ਸੋਹਣਾ ਉਪਦੇਸ਼ ਦਿੱਤਾ ਹੈ, ਕਾਲੂ ਹੁਰੀਂ ਸੁਣਕੇ ਚੁੱਪ ਕਰ ਗਏ।

ਇੱਕ ਵੇਰ ਲੋਕਾਂ ਪੁੱਛਿਆ ਮੁਸਲਮਾਨੀ ਕੀ ਹੈ? ਗੁਰੂ ਜੀ ਦੱਸਦੇ ਹਨ:-

ਸਲੋਕ ਮਹਲਾ ੧

ਮੁਸਲਮਾਣੁ ਕਹਾਵਣੁ ਮੁਸਕਲੁ ਜਾ ਹੋਇ ਤਾ ਮੁਸਲਮਾਣੁ ਕਹਾਵੈ। ਅਵਲਿ ਅਉਲਿ ਦੀਨੁ ਕਰਿ ਮਿਠਾ ਮਸਕਲ-ਮਾਨਾ ਮਾਲੁ ਮੁਸਾਵੈ। ਹੋਇ ਮੁਸਲਿਮ ਦੀਨ ਮੁਹਾਣੈ ਮਰਣ ਜੀਵਣ ਕਾ ਭਰਮੁ ਚੁਕਾਵੈ। ਰਬ ਕੀ ਰਜਾਇ ਮੰਨੇ ਸਿਰ ਉਪਰਿ ਕਰਤਾ ਮੰਨੇ ਆਪੁ ਗਵਾਵੈ। ਤਉ ਨਾਨਕ ਸਰਬ ਜੀਆ ਮਿਹਰੰਮਤਿ ਹੋਇ ਤ ਮੁਸਲਮਾਣੁ ਕਹਾਵੈ॥ ੧॥ ਮੇਹਰ ਮਸੀਤ ਸਿਦਕ ਮੁਸਲਾ ਹਕ ਹਲਾਲ ਕੁਰਾਨ। ਸਰਮ ਸੁੰਨਤ ਸੀਲ ਰੋਜਾ ਹੋਹੁ ਮੁਸਲਮਾਣ। ਕਰਣੀ ਕਾਬਾ ਸਚਿ ਪੀਰ ਕਲਮਾ ਕਰਮ ਨਿਵਾਜ।

ਤਸਬੀ ਸਾ ਤਿਸ ਭਾਵਸੀ ਨਾਨਕ ਰਖੈ ਲਾਜ ॥

ਗੁਰੂ ਜੀ ਸੰਸਾਰੀ ਵਿਵਹਾਰਾਂ ਨੂੰ ਪ੍ਰਮਾਰਥ ਵੱਲ ਝੁਕਾਣ ਵਿੱਚ ਇੱਕ ਉੱਚੇ ਦਰਜੇ ਦੇ ਕਵੀ ਸਨ। ਪ੍ਰਤੱਖ ਰੋਜ਼ਾਂ ਤੇ ਅਮਲਾਂ ਨੂੰ ਅੰਦਰੂਨੀ ਧਾਰਨਾਂ ਵੱਲ ਬਦਲਨਾ ਏਹ ਓਹਨਾਂ ਦਾ ਹੀ ਕੰਮ ਸੀ, ਜਦ ਜੋਗੀਆਂ ਸਨਿਆਸੀਆਂ ਜਾਂ ਪੰਡਿਤਾਂ ਕੋਲ ਗਏ ਤਾਂ ਓਹਨਾਂ ਦੇ ਸਾਰੇ ਬਾਹਰਲੇ ਕਰਮਾਂ ਨੂੰ ਅੰਦਰ (ਬਾਤਨ) ਵੱਲ ਝੁਕਾਣ ਦਾ ਉਪਦੇਸ਼ ਦਿੱਤਾ, ਏਹ ਏਹਨਾਂ ਦੀ ਕਵਤਾ ਦਾ ਇੱਕ ਵੱਡਾ ਗੁਣ ਹੈ। ਏਹਨਾਂ ਤੋਂ ਪਿੱਛੋਂ ਹੋਰਨਾਂ ਕਵੀਆਂ ਨੇ ਇਹ ਗੁਣ ਵਰਤਿਆ, ਪ੍ਰਿਥਮ ਏਹੀ ਸਨ। ਇੱਕ ਵਾਰੀ ਜਦ ਮੋਦੀਖਾਨੇ ਦਾ ਹਿਸਾਬ ਹੋਇਆ ਅਰ ਸੱਤ ਸੌ ਰੁਪੱਯਾ ਗੁਰੂ ਜੀ ਨੇ ਲੀਤਾ ਤਾਂ ਗੁਰੂ ਜੀਨੇ ਨਵਾਬ ਨੂੰ ਕਿਹਾ ਕਿ ਏਹ ਰੁਪੱਯਾ ਫਕੀਰਾਂ ਨੂੰ ਵੰਡ ਦੇਹ ਅਤੇ ਆਪ ਜਾਕੇ ਸਮਾਧੀ ਵਿੱਚ ਮਗਨ ਹੋ ਗਏ, ਓਧਰੋਂ ਗੁਰੂ ਜੀ ਦਾ ਸਹੁਰਾ ਰੋਂਦਾ ਆਇਆ ਕਿ ਏਹ ਰੁਪੱਯਾ ਗੁਰੂ ਜੀ ਦੀ ਇਸਤ੍ਰੀ ਵਹੁਟੀ ਨੂੰ ਬਖਸ਼ੋ,ਨਵਾਬ ਨੇ ਕਿਹਾ ਗੁਰੂ ਨਾਨਕ ਨੂੰ ਪੁੱਛੋ, ਓਥੇ ਗੁਰੂ ਜੀ ਨੂੰ ਵੇਖਣ ਤਾਂ ਓਹ ਮਸਤ, ਨਾਂ ਬੋਲਣ ਨਾ ਚਾਲਣ, ਧਿਆਨ ਵਿੱਚ ਮਸਤ ਬੈਠੇ ਹਨ, ਲੋਕ ਹੈਰਾਨ, ਕੋਈ ਕਹੇ ਭੂਤਨਾ ਚੰਮੜਿਆ ਹੋਇਆ ਹੈ, ਕੋਈ ਕਹੇ ਕਿਸੇ ਦਾ ਪ੍ਰਛਾਵਾਂ ਆ ਗਿਆ, ਲੱਗੇ ਮੁੱਲਾਂ ਆਦ ਝਾੜੇ ਮੰਤ੍ਰ ਕਰਨ,ਪਰ ਬਾਬੇਕਿਹਾ ਕੁਝ ਨਾਂ।ਅੱਕਕੇ ਜਦ ਕਰਤਾਰਦਾਵਾਸਤਾਪਾਕੇ ਲੋਕਾਂ ਬੇਨਤੀ ਕੀਤੀ ਕਿ ਭਾਈ ਨਾਨਕ ਤੂੰ ਕੌਣਹੈਂ? ਤਾਂ ਗੁਰੂਜੀ ਬੋਲੇ:-

ਮਾਰੂ ਮਹਲਾ ੧

ਕੋਈ ਆਖੈ ਭੂਤਨਾ ਕੋ ਕਹੈ ਬਿਤਾਲਾ। ਕੋਈ ਆਖੈ ਆਦਮੀ ਨਾਨਕ ਵੇਚਾਰਾ।੧॥ ਭਇਆ ਦੀਵਾਨਾ ਸਾਹ ਕਾ ਨਾਨਕ ਬਉਰਾਨਾ। ਹਉ ਹਰਿ ਬਿਨੁ ਅਵਰੁ ਨ ਜਾਨਾ।

ਕਿਹਾ ਸੋਹਣਾ ਉੱਤ੍ਰ ਹੈ, ਲੋਕ ਲੰਗਰ ਲਾਕੇ ਦਾਨ ਦੇਕੇ ਹੰਕਾਰ ਕਰਦੇ ਹਨ ਕਿ ਅਸੀਂ ਲੰਗਰ ਲਾਇਆ ਹੈ, ਬੜੀ ਖਰੈਤ ਕਰਦੇ ਹਾਂ। ਗੁਰੂ ਜੀ ਦਾ ਫੁਰਮਾਨ ਹੈ:- ਆਸਾ ਮਃ ੧

ਲੰਗਰ ਏਕ ਖੁਦਾਇਦਾ ਦੂਸਰ ਲੰਗਰ ਨਾਹਿ। ਦੂਸਰ ਲੰਗਰ ਨਹਿਚਲੇ ਥਿਰ ਜਗ ਨਾਹਿ ਰਹਾਹਿ। ਰਾਇ ਬੁਲਾਰ ਸਣ ਬੇਨਤੀ ਇਕ ਅਰਜ਼ ਹਮਾਰੀ। ਖਾਲਕ ਸਚਾ ਏਕ ਹੈ ਜਿਨ ਖਲਕ ਸਵਾਰੀ॥ ੧ ॥ ਰਹਾਉ ॥ ਦਾਤਾ ਆਪ ਰਹੀਮ ਹੈ ਸਭ ਜੀਆ ਨਾਲੇ। ਦੇਵਨ ਕਉ ਆਪੇ ਧਨੀ ਸਗਲਿਆ ਪ੍ਰਿਤਪਾਲੇ। ਜੀਆ ਪ੍ਰਾਨ ਤਨ ਧਨ ਦੀਏ ਦੀਨੇ ਰਸ ਭੋਗ। ਆਪੇ ਕਛੂ ਨ ਹੋਵਣੀ ਕੀਨੇ ਰਸ ਜੋਗ॥ ੩ ॥ ਸਭਨਾ ਕੇ ਸਿਰ ਏਕ ਹੈ ਸਿਧ ਸਾਧ

ਬੀਚਾਰੇ। ਨਾਨਕ ਮੰਗਤ ਸਭ ਕੋ ਦਾਤਾ ਸਿਰਜਣ ਹਾਰੇ ॥੪॥

ਬੜੀ ਉੱਚੀ ਪਦਵੀ ਜਾਂ ਦਰਜੇ ਦੀ ਕਵਿਤਾ ਹੈ, ਸਭ ਚੀਜ਼ ਦੇ ਦੇਣ ਵਾਲਾ ਖ਼ੁਦਾ ਹੈ। ਹੁਣ ਸਮੇਂ ਦਾ ਹਾਲ ਲਿਖਦੇ ਹਨ:-

ਸਲੋਕੁ ਮਃ ੧

ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ।
ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ।
ਹਉ ਭਾਲਿ ਵਿਕੁੰਨੀ ਹੋਈ॥ ਅੰਧੇਰੈ ਰਾਹੁ ਨ ਕੋਈ॥
ਵਿਚਿ ਹਉਮੈ ਕਰਿ ਦੁਖੁ ਰੋਈ॥ ਕਹੁ ਨਾਨਕ ਕਿਨਿ ਬਿਧਿ ਗਤਿ ਹੋਈ॥ ੧ ॥ ਤਥਾ:-ਸਤੀ ਪਾਪ ਕਰ ਸਤਿ ਕਮਾਹਿ। ਗੁਰ ਦੀਖਿਆ ਘਰ ਦੇਵਣ ਜਾਹਿ।ਇਸਤ੍ਰੀ ਪੁਰਖੈ ਖਟੀਐ ਭਾਉ ਭਾਵੈ ਆਵਹੁ ਭਾਵੈ ਜਾਉ। ਸਾਸਤ ਬੇਦ ਨ ਮਾਨਹਿ ਕੋਇ। ਆਪੋ ਅਪਨੀ ਪੂਜਾ ਹੋਇ। ਕਾਜੀ ਹੋਇਕੈ ਬਹੈ ਨਿਆਉ। ਫੇਰੈ ਤਸਬੀ ਕਹੈ ਖੁਦਾਇ। ਵਢੀ ਲੈਕੇ ਹਕ ਗਵਾਇ। ਜੇ ਕੋਈ ਪੁਛੈ ਤਾ ਪੜ ਸੁਣਾਇ। ਤੁਰਕ ਮੰਤ੍ਰ ਕੰਨ ਰਿਦੈ ਸਮਾਇ। ਲੋਕ ਮੁਹਾਵੈ ਚਾੜੀ ਖਾਇ। ਚੌਕਾ ਦੇਕੇ ਸੁਚਾ ਹੋਇ। ਐਸਾ ਹਿੰਦੂ ਵੇਖਹੁ ਕੋਇ। ਜੋਗੀ ਗਿਰਹੀ ਜਟਾ ਬਿਭੂਤ। ਆਗੇ ਪਾਛੈ ਰੋਵਹਿ ਪੂਤ।ਜੋਗ ਨ ਪਾਇਆ ਜੁਗਤ ਗਵਾਈ। ਕਿਤ ਕਾਰਨ ਸਿਰ ਛਾਈ ਪਾਈ। ਨਾਨਕ ਕਲੁਕਾ ਏਹ ਪ੍ਰਵਾਣ। ਆਪੇ ਆਖਣ ਆਪੇ ਜਾਣ॥

ਕਿਹਾ ਸੱਚਾ ਫੋਟੋ ਕਲਜੁਗ ਦਾ ਖਿੱਚਿਆ ਹੈ। ਗੁਰੂ ਜੀ ਦੇ ਸਮੇਂ ਦਾ ਹੀ ਨਕਸ਼ਾ ਨਹੀਂ, ਐਪਰ ਅੱਜ ਕੱਲ ਦੇ ਲੋਕਾਂ ਦੇ ਕਰਮਾਂ ਦੀ ਵੀ ਸੋਹਣੀ ਤਸਵੀਰ ਹੈ, ਅੱਜ ਕੱਲ ਵੀ ਫ਼ੇਭ ਤੇ ਪਾਪ ਪ੍ਰਧਾਨ ਹੋ ਰਹੇ ਹਨ, ਕੂੜ, ਠੱਗੀ, ਫੋਕਾ ਵਖਾਵਾ, ਵੱਢੀਆਂ ਦਾ ਵਰਤਾਰਾ ਵਰਤ ਰਿਹਾ ਹੈ। ਨਵੀਂ ਸੱਭਜਤਾ ਦੇ ਪਰਦੇ ਹੇਠ ਪਾਪ ਪ੍ਰਵਿਰਤ ਹੋ ਰਹੇ ਹਨ। ਵੱਢੀ ਖਾਣ ਬਾਬਤ ਗੁਰੂ ਜੀ ਆਖਿਆ ਹੈ:-"ਹਕੁ ਪਰਾਇਆ ਨਾਨਕਾ ਉਸ ਸੂਅਰ ਉਸ ਗਾਇ"।ਗੱਲ ਕੀ ਜੋ ਚੀਜ਼ ਕਿਸੇ ਧਰਮ ਵਿੱਚ ਸਭਤੋਂ ਵਧੀਕ ਵਰਜੀ ਹੋਈਹੈ,ਉਸਦੇ ਤੁਲ ਵਢੀ ਦਾ ਲੈਣਾ ਹੈ।ਕਿਉਂਕਿਜੋ ਵੱਢੀ ਲੈਂਦਾ ਹੈ ਓਹ ਉਸਦਾ ਹੱਕ ਨਹੀਂ ਹੁੰਦੀ, ਇਸ ਵਾਸਤੇ ਬੁਰੀ ਵਸਤ ਦੇ ਬਰਾਬਰ ਹੁੰਦੀ ਹੈ। ਅੱਜਕੱਲ ਧਰਮ ਦੇ ਕੰਮ ਭੀ ਦਿਖਾਵੇ ਦੇ ਹੀ ਹਨ,ਜੋਗੀ ਤੇ ਸਨਯਾਸੀ ਬਣਦੇ ਹਨ ਪਰ ਪਿੱਛੇ ਵਿਭਚਾਰ ਦੇ ਕਰਮਾਂ ਦਾ ਨਤੀਜਾ ਪੁੱਤ ਫਿਰਦੇ ਹਨ। ਇਸ ਸਮੇਂ ਵਿੱਚ ਸਾਈਂ ਸਹਾਈ ਹੋਇ ਤਾਂ ਹੀ ਕੁਝ ਬਣਦਾ ਹੈ,

ਨਹੀਂ ਤੇ ਕੁਝ ਨਹੀਂ।

ਗੁਰੂ ਜੀ ਤੋਂ ਜੋਗੀਆਂ ਪੁੱਛਿਆ ਤੁਸੀਂ ਕੌਣ ਹੋ ਤੇ ਤੁਹਾਡਾ ਨਾਉਂ ਕੀ ਹੈ? ਉਥੇ ਗੁਰੂ ਜੀ ਉੱਚੀ ਪਦਵੀ ਅਦ੍ਵੈਤ ਏਕਤਾ ਦੇ ਘਰ ਵਿੱਚ ਵਾਕ ਉਚਰਦੇ ਹਨ:- ਆਸਾ ਮਃ ੧

ਨਾਉ ਹਮਾਰਾ ਅਚਰਜ ਕਹੀਐ ਹੋਤੇ ਅਚਰਜ ਬਾਣੀ। ਸਿਫਤ ਹਮਾਰੀ ਸਭ ਮੂਰਤ ਮਹਿ ਜੋਤਿ ਸਗਲ ਮਹਿ ਤਾਨੀ। ਸੁਣੋ ਕਨੀਫਾ ਰਾਵਲ ਜੋਗੀ। ਸਤਿਜੁਗ ਤ੍ਰੇਤੇ ਦੁਆਪਰ ਕਲਜੁਗ ਨਿਰਮਲ ਸਦਾ ਅਰੋਗੀ। ਜਾਤ ਹਮਾਰੀ ਜਤ ਕਤ ਦੇਖਹੁ ਨਾਨਾ ਬਰਨ ਹਮਾਰਾ। ਉਪਜਨ ਬਿਨਸਨ ਖੇਲ ਹਮਾਰਾ ਸਿਉ ਸਕਤੀ ਬਿਉਹਾਰਾ। ਹਰਖ ਸੋਗ ਕੀ ਕਾਇਆ ਬਾਧੀ ਪਾਪ ਪੁੰਨ ਦੋਇ ਸਾਖੀ। ਕਲਾ ਹਮਾਰੀ ਜਲ ਥਲ ਪਸਰੀ ਜੋਤ ਸਪੂਰਨ ਸਾਖੀ ॥ ੩ ॥ ਏਕੰਕਾਰ ਹਮਾਰਾ ਖਾਵਿੰਦ ਜਿਸ ਹਮ ਸਾਜ ਨਿਵਾਜੇ। ਨਾਨਕ ਕਹੈ ਕਨੀਫਾ ਸੁਣ ਤੂੰ ਸੁਰਤ ਸਬਦ ਮਿਲ ਗਾਜੇ।

ਇਸ ਤੋਂ ਵੱਧ ਹੋਰ ਕੀ ਖੁਲ੍ਹੇ ਬਚਨ ਹੋਣੇ ਹਨ, ਪਰ ਗੁਰੂ ਜੀ ਨੇ ਕਦੀ ਕਦੀ ਭੇਦ ਖੋਲਿਆ,ਨਹੀਂ ਤਾਂ ਹਮੇਸ਼ਾਂ ਭਗਤੀ ਹੀ ਮੁਖ ਰੱਖੀ।

ਇੱਕਵਾਰੀਗੁਰੂਜੀ ਵਿਦੇਸਵਿਚਰਦੇਹੋਏਕਾਂਮਰੂਪਦੇਸ ਵਿੱਚ ਜਾ ਨਿਕਲੇ, ਉਸ ਦੇਸ ਵਿੱਚ ਤੀਵੀਆਂ ਦਾ ਬੜਾ ਪ੍ਰਭਾਵ ਸੀ, ਇੱਕ ਤੀਵੀਂ ਦਾ ਹੀ ਰਾਜ ਸੀ, ਸਾਰੀਆਂ ਹੈਸਨ ਜਾਦੂ ਗਰਨੀਆਂ, ਕੋਈ ਮਰਦ ਜਾ ਫਸੇ ਉਸਨੂੰ ਜਾਦੂ ਪਾ ਵੱਸ ਕਰ ਲੈਂਦੀਆਂ ਸਨ। ਭਾਈ ਮਰਦਾਨਾ ਓਹਨਾਂ ਵਿੱਚ ਜਾ ਫਸਿਆ ਤੇ ਓਹਨਾਂ ਦੇ ਪ੍ਰਭਾਵ ਵਿੱਚ ਆ ਗਿਆ,ਓਹਨਾਂ ਜਾਦੂ ਨਾਲ ਉਸਨੂੰਛੱਤ੍ਰਾ ਬਣਾਕੇ ਬੰਨ੍ਹ ਛੱਡਿਆ*,ਗੁਰੂਜੀ ਭਾਈ ਬਾਲੇਨੂੰ ਨਾਲ ਲੈਕੇ ਸ਼ਹਿਰ ਗਏ, ਤਾਂ ਏਹਨਾਂ ਦੇ ਗਿਰਦੇ ਵੀ ਰੰਨਾਂ ਨੇ ਘੇਰਾ ਘਤਿਆ ਅਰ ਲੱਗੀਆਂ ਜਾਦੂ ਪਾਣ,ਪਰ ਕੁਝ ਨਾਂ ਬਣੇ, ਉਲਟੀਆਂ ਆਪ ਰੰਨਾਂ ਤੋਂ ਜਨੌਰ ਬਣ ਗਈਆਂ, ਕੋਈ ਕੁੱਤੀ ਤੇ ਕੋਈ ਗਧੀ ਆਪਣੇ ਆਪ ਨੂੰ ਪ੍ਰਤੀਤ ਕਰਨ ਲੱਗੀ। ਇਸ ਪਰ ਰਾਣੀ ਆਪ ਚੜ੍ਹਕੇ ਆਈ, ਪਰ ਕੁਝ ਨਾਂ ਬਣਿਆ, ਅੰਤ ਮਿਨਤਾਂ ਕੀਤੀਆਂ, ਉਪਦੇਸ਼ ਲੀਤਾ ਅਰ ਅੱਗੋਂ

---

*ਜਿਸ ਤਰਾਂ ਅੱਜ ਕੱਲ ਵੀ ਮੈਸਮਰੇਜ਼ਮ ਨਾਲ ਮੈਸਮਰੇਜ਼ਮ ਵਾਲੇ ਹੋਰ ਆਦਮੀਆਂ ਪਰ ਆਪਣਾ ਪ੍ਰਭਾਵ ਪਾਕੇ ਓਹਨਾਂ ਨੂੰ ਕਹਿੰਦੇ ਹਨ ਕਿ ਤੁਸੀਂ ਕੁੱਤੇ ਹੋ,ਤਾਂ ਓਹ ਕੁੱਤਿਆਂ ਵਾਂਗ ਭੌਂਕਦੇ ਹਨ, ਤੇ ਆਪਣੇ ਆਪ ਨੂੰ ਕੁੱਤੇ ਹੀ ਸਮਝਣ ਲੱਗ ਜਾਂਦੇ ਹਨ।ਅਜੇਹੇ ਤਮਾਸ਼ੇ ਕਈ ਲੋਕਾਂ ਨੇ ਡਿੱਠੇ ਹਨ।

ਜਾਦੂ ਕਰਨ ਤੋਂ ਤੋਬਾ ਕੀਤੀ, ਤਾਂ ਗੁਰੂ ਜੀ ਬਖਸ਼ਿਆ। ਉਸ ਸਮੇਂ ਦੇ ਬਚਨ ਹਨ, ਤੀਵੀਆਂ ਨੂੰ ਸੋਹਣਾ ਉਪਦੇਸ਼ ਹੈ, ਤੇ ਜੇਹੜੀਆਂ ਤੀਵੀਆਂ ਆਪਣੇ ਪਤੀ ਨੂੰ ਜਾਦੂ ਟੂਣਿਆਂ ਨਾਲ ਵੱਸ ਕਰਨ ਦੇ ਯਤਨ ਕਰਦੀਆਂ ਹਨ ਓਹਨਾਂ ਲਈ ਅਮੋਲਕ ਸਿੱਖਯਾ ਹੈ:-

ਕਲਰ ਦੀਆਂ ਵਣਜਾਰੀਆਂ ਝੂਠੇ ਮੁਨਸ ਮੰਗੇਨ।*
ਅਮਲਾਂ ਬਾਝੋਂ ਨਾਨਕਾ ਕਿਉਂ ਕਰ ਕੰਤ ਮਿਲੇਨ। ਤਥਾ:-

ਰਾਗੁ ਵਡਹੰਸੁ ਮਹਲਾ ੧

ਗੁਣਵੰਤੀ ਸਹੁ ਰਾਵਿਆ ਨਿਰਗੁਣਿ ਕੂਕੇ ਕਾਇ। ਜੇ ਗੁਣਵੰਤੀ ਥੀ ਰਹੈ ਤਾ ਭੀ ਸਹੁ ਰਾਵਣ ਜਾਇ॥੧॥ ਮੇਰਾ ਕੰਤੁ ਰੀਸਾਲੂ ਕੀ ਧਨ ਅਵਰਾ ਰਾਵੇ ਜੀ ॥੧॥ ਰਹਾਉ॥ ਕਰਣੀ ਕਾਮਣ ਜੇ ਥੀਐ ਜੇ ਮਨੁ ਧਾਗਾ ਹੋਇ। ਮਾਣਕੁ ਮੁਲਿ ਨ ਪਾਈਐ ਲੀਜੈ ਚਿਤਿ ਪਰੋਇ ॥੨॥ ਰਾਹੁ ਦਸਾਈ ਨ ਜੁਲਾਂ ਆਖਾ ਅੰਮੜੀਆਸੁ। ਤੈ ਸਹ ਨਾਲਿ ਅਕੂਅਣਾ ਕਿਉ ਥੀਵੈ ਘਰ ਵਾਸੁ ॥ ੩ ॥ ਨਾਨਕ ਏਕੀ ਬਾਹਰਾ ਦੂਜਾ ਨਾਹੀ ਕੋਇ। ਤੈ ਸਹਿ ਲਗੀ ਜੇ ਰਹੈ ਭੀ ਸਹੁ ਰਾਵੈ ਸੋਇ ॥ ੪॥ ਫੇਰ:-

ਸੂਹੀ ਮਃ ੧

ਮੰਞੁ ਕੁਚਜੀ ਅੰਮਾਵਣਿ ਡੋਸੜੇ ਹਉ ਕਿਉ ਸਹੁ ਰਾਵਣਿ ਜਾਉ ਜੀਉ। ਇਕ ਦੂ ਇਕਿ ਚੜੰਦੀਆ ਕਉਣੁ ਜਾਣੈ ਮੇਰਾ ਨਾਉ ਜੀਉ। ਜਿਨੀ ਸਖੀ ਸਹੁ ਰਾਵਿਆ ਸੇ ਅੰਬੀ ਛਾਵੜੀਏਹ ਜੀਉ। ਸੇ ਗੁਣ ਮੰਞੁ ਨ ਆਵਨੀ ਹਉ ਕੈ ਜੀ ਦੋਸ ਧਰੇਉ ਜੀਉ। ਕਿਆ ਗੁਣ ਤੇਰੇ ਵਿਥਰਾ ਹਉ ਕਿਆ ਕਿਆ ਘਿਨਾ ਤੇਰਾ ਨਾਉ ਜੀਉ। ਇਕਤੁ ਟੋਲਿ ਨ ਅੰਬੜਾ ਹਉ ਸਦ ਕੁਰਬਾਣੈ ਤੇਰੈ ਜਾਉ ਜੀਉ। ਸੁਇਨਾ ਰੁਪਾ ਰੰਗੁਲਾ ਮੋਤੀ ਤੈ ਮਾਣਿਕੁ ਜੀਉ। ਸੇ ਵਸਤੂ ਸਹ ਦਿਤੀਆ ਮੈ ਤਿਨ ਸਿਉ ਲਾਇਆ ਚਿਤੁ ਜੀਉ। ਮੰਦਰ ਮਿਟੀ ਸੰਦੜੇ ਪਥਰ ਕੀਤੇ ਰਾਸਿ ਜੀਉ। ਹਉ ਏਨੀ ਟੋਲੀ ਭੁਲੀਅਸ ਤਿਸੁ ਕੰਤ ਨ ਬੈਠੀ ਪਾਸਿ ਜੀਉ। ਅੰਬਰਿ ਕੂੰਜਾ ਕੁਰਲੀਆ ਬਗ ਬਹਿਠੇ ਆਇ ਜੀਉ। ਸਾ ਧਨ ਚਲੀ ਸਾਹੁਰੈ ਕਿਆ ਮੁਹੁ ਦੇਸੀ ਅਗੈ ਜਾਇ ਜੀਉ। ਸੁਤੀ ਸੁਤੀ ਝਾਲੁ ਥੀਆ ਭੁਲੀ ਵਾਟੜੀਆਸੁ ਜੀਉ। ਤੈ ਸਹ ਨਾਲੋ ਮੁਤੀਅਸੁ ਦੁਖਾ ਕੂ ਧਰੀਆਸੁ ਜੀਉ। ਤੁਧੁ ਗੁਣ ਮੈ ਸਭ ਅਵਗਣਾ ਇਕ ਨਾਨਕ ਕੀ ਅਰਦਾਸਿ ਜੀਉ। ਸਭਿ ਰਾਤੀ ਸੋਹਾਗਣੀ ਮੈ ਡੋਹਾਗਣਿ ਕਾਈ ਰਾਤਿ ਜੀਉ ॥ ੧ ॥

*ਸ਼ਲੋਕ ਜਿਨ੍ਹਾਂ ਤੇ ਇਹ ਨਿਸ਼ਾਨ ਹਨ ਓਹ ਜਨਮ ਸਾਖੀ ਵਿੱਚੋਂ ਲੀਤੇ ਹਨ, ਗਰੰਥ ਸਾਹਿਬ ਵਿਚੋਂ ਨਹੀਂ ਮਿਲਦੇ।

ਅਸਚਰਜ ਪ੍ਰੇਮ ਅਰ ਬ੍ਰਿਹੋਂ ਭਰਿਆ ਸ਼ਬਦ ਹੈ, ਸੱਚੇ ਸ਼ਹੁ ਵੱਲ ਖਿੱਚਕੇ ਲੈ ਜਾਂਦਾ ਹੈ, ਅਰ ਕੂੜ ਤੋਂ ਮੂੰਹ ਮੁੜਵਾਂਦਾ ਹੈ, ਬੋਲੀ ਵੀ ਠੇਠ ਲਹਿੰਦੀ ਪੰਜਾਬੀ ਹੈ। ਅੱਜ ਕੱਲ ਦੀਆਂ ਰੰਨਾਂ ਗੱਲੀਂ ਤਾਂ ਕਿਸੇ ਨੂੰ ਵਾਰਾ ਨਹੀਂ ਵੱਢਣ ਦੇਂਦੀਆਂ, ਪਰ ਅਮਲ, ਕਰਮ ਬਹੁਤ ਘੱਟ। ਏਹੀ ਹਾਲ ਅੱਜ ਕੱਲ ਦੇ ਮਰਦਾਂ ਦਾ ਹੈ, ਜੀਭ ਨਾਲ ਤਾਂ ਸਾਧ ਸੰਤ ਬਣੇ ਬੈਠੇ ਹਨ, ਗਿਆਨ ਦੀ ਧੂੜ ਕੱਢਦੇ ਹਨ, ਉਪਦੇਸ਼ ਦੇਂਦੇ ੨ ਨਹੀਂ ਥੱਕਦੇ, ਪਰ ਅਮਲਾਂ ਵੇਲੇ ਖਾਲਮ ਖਾਲੀ। ਗੁਰੂ ਜੀ ਦਾ ਵਾਕ ਕਿਹਾ ਫਬਦਾ ਹੈ :-

ਸਲੋਕੁ ਮਃ ੧

ਗਲੀਂ ਅਸੀ ਚੰਗੀਆ ਆਚਾਰੀ ਬੁਰੀਆਹ। ਮਨਹੁ ਕਸੁਧਾ ਕਾਲੀਆ ਬਾਹਰਿ ਚਿਟਵੀਆਹ। ਰੀਸਾ ਕਰੇ ਤਿਨਾੜੀਆ ਜੋ ਸੇਵਹਿ ਦਰੁ ਖੜੀਆਹ। ਨਾਲਿ ਖਸਮੈ ਰਤੀਆ ਮਾਣਹਿ ਸੁਖਿ ਰਲੀਆਹ। ਹੋਦੇ ਤਾਣਿ ਨਿਤਾਣੀਆ ਰਹਹਿ ਨਿਮਾਨਣੀਆਹ। ਨਾਨਕ ਜਨਮੁ ਸਕਾਰਥਾ ਜੇ ਤਿਨ ਕੈ ਸੰਗਿ ਮਿਲਾਹ ॥ ੧ ॥

ਜਦ ਗੁਰੂ ਜੀ ਦਾ ਮੇਲ ਪਾਕ ਪਟਨ ਵਿੱਚ ਸ਼ੇਖ ਬ੍ਰਾਹਮ ਫਰੀਦ ਸਾਨੀ ਨਾਲ ਹੋਇਆ, ਜੋ ਬਾਬਾ ਸ਼ਕਰ ਗੰਜ ਫਰੀਦ ਦੀ ਔਲਾਦ ਵਿੱਚੋਂ ਸਨ, ਤਾਂ ਕਈ ਸਵਾਲ ਜਵਾਬ ਹੋਏ, ਸ਼ੇਖ ਬ੍ਰਾਹਮ ਜੀ ਵੀ ਕਵੀ ਤੇ ਫਕੀਰ ਸਨ, ਸ਼ੇਖ ਜੀਨੇ ਗੁਰੂ ਜੀ ਦਾ ਏਹ ਸ਼ਲੋਕ "ਆਪੇ ਪਟੀ ਕਲਮ ਆਪਿ ਉਪਰਿ ਲੇਖੁ ਭਿ ਤੂੰ। ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ।" ਆਪਣੇ ਮੁਰੀਦ ਕੋਲੋਂ ਸੁਣਿਆਂ ਸੀ, ਤਦੋਂ ਦੀ ਹੀ ਮਿਲਨੇ ਦੀ ਚਾਹ ਹੋਈ। ਆਪ ਟੁਰਕੇ ਆਏ ਤੇ ਪਾਕਪਟਨ ਦੇ ਬਾਹਰ ਇੱਕ ਤਲਾ ਤੇ ਗੋਸ਼ਟ ਹੋਈ, ਦੋਨਾਂ ਪਾਸਿਆਂ ਦੇ ਕੁਝ ਕੁ ਸ਼ਲੋਕ ਲਿਖਦੇ ਹਾਂ :-

| ਸ਼ੇਖ ਬ੍ਰਾਹਮ | ਬਾਬਾ ਨਾਨਕ |
|---|---|
| ਫਰੀਦਾ ਪਾੜਿਪਟੋਲਾ ਧਜ ਕਰੀ ਕੰਬਲੜੀ ਪਹਿਰੇਉ। ਜਿਨੀ ਵੇਸੀ ਸਹੁ ਮਿਲੈ ਸੇਈ ਵੇਸ ਕਰੇਉ। ੧੦੩। | ਕਾਇ ਪਟੋਲਾ ਪਾੜਤੀ ਕੰਬਲੜੀ ਪਹਿਰੇਇ। ਨਾਨਕ ਘਰ ਹੀ ਬੈਠਿਆ ਸਹੁ ਮਿਲੈ ਜੇ ਨੀਅਤਿ ਰਾਸਿ ਕਰੇਇ ॥ ੧੦੪ ॥ |
| ਫਰੀਦਾ ਨੰਢੀ ਕੰਤੁ ਨ ਰਾਵਿਓ ਵਡੀ ਥੀ ਮੁਈਆਸੁ। ਧਨ ਕੂਕੇਂਦੀ ਗੋਰ ਮੈ ਤੈ ਸਹ ਨਾ ਮਿਲੀਆਸੁ। ੫੯। | *ਮਹਲ ਕੁਚਜੀ ਮੜਵੜੀ ਕਾਲੀ ਮਨਹੁ ਕਸੁਧ। ਜੇ ਗੁਣ ਹੋਵਨਿ ਤਾ ਪਿਰੁ ਰਵੈ ਨਾਨਕ ਅਉਗਣ ਮੁੰਧ। |
| ਕਵਣੁ ਸੁ ਅਖਰੁ ਕਵਣੁ ਗੁਣੁ ਕਵਣੁ ਸੁ ਮਣੀਆ ਮੰਤੁ। ਕਵਣੁ ਸੁ ਵੇਸੋ ਹਉ ਕਰੀ ਜਿਤੁ ਵਸਿ ਆਵੈ ਕੰਤੁ ॥ ੧੨੬ ॥ | ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ। ਏ ਤ੍ਰੈ ਭੈਣੇ ਵੇਸ ਕਰਿ ਤਾ ਵਸਿ ਆਵੀ ਕੰਤੁ ॥ ੧੨੭ ॥ |

ਗੁਰੂ ਨਾਨਕ ਜੀ ਜੋ ਸੱਚੇ ਸਤਗੁਰ ਸਨ, ਹਿੰਦੂ ਮੁਸਲਮਾਨ ਨੂੰ ਇੱਕੋ ਜੇਹਾ ਜਾਣਦੇ ਸਨ। ਜਦ ਗੁਰੂ ਜੀ ਨੇ ਸੱਚ ਖੰਡ ਚੜ੍ਹਾਈ ਕੀਤੀ ਤਾਂ ਮੁਸਲਮਾਨਾਂ ਤੇ ਹਿੰਦੂਆਂ ਨੇ ਰੌਲਾ ਤੇ ਝਗੜਾ ਪਾਇਆ, ਓਹ ਕਹਿਣ ਸਾਡਾ ਪੀਰ ਹੈ ਅਸੀ ਦੱਬਾਂਗੇ, ਹਿੰਦੂ ਆਖਣ ਸਾਡਾ ਗੁਰੂ ਤੇ ਅਵਤਾਰ ਹੈ ਅਸੀ ਏਹਨਾਂ ਦੀ ਦੇਹ ਨੂੰ ਦਾਹ ਦਿਆਂਗੇ। ਵਾਹਿਗੁਰੂ ਦਾ ਭਾਣਾ, ਜਾਂ ਚਾਦਰ ਚੁੱਕੀ ਤਾਂ ਦੇਹੀ ਲੋਪ ਸੀ, ਬੱਸ ਅੱਧੀ ਅੱਧੀ ਚਾਦਰ ਦੋਹਾਂ ਧਿਰਾਂ ਨੇ ਵੰਡ ਲਈ। ਏਹ ਸੰਮਤ ੧੫੯੬ ਦਾ ਭਾਣਾ ਹੈ। ਗੁਰੂ ਜੀ ਦੀ ਕਵਿਤਾ ਵਿੱਚ ਰੱਬ ਦੀ ਰਚਨਾ ਦੀ ਡੂੰਘੀ ਨੀਝ ਮਿਲਦੀ ਹੈ, ਆਪ ਜੀ ਨੇ ਰਚਨਾ ਦੀ ਪੱਟੀ ਪੜ੍ਹੀ ਅਰ ਉਸ ਵਿੱਚ ਉਸ ਬੇਅੰਤ ਪਮਾਤਮਾਂ ਦੇ ਚਮਤਕਾਰੇ ਡਿਠੇ। ਅਸਮਾਨ ਵਿੱਚ ਜੋ ਬਿਅੰਤ ਤਾਰੇ ਲੋਕਾਂ ਨੂੰ ਦੀਵੇ ਚਮਕਦੇ ਨਛੱਤ੍ਰ ਭਾਸਦੇ ਸਨ, ਗੁਰੂ ਜੀ ਨੂੰ ਕਈ ਅਪਾਰ ਮੰਡਲ ਜਾਪੇ, ਇੱਕ ਪ੍ਰਿਥਵ ਛੱਡੀ ਅਨੇਕਾਂ ਪ੍ਰਿਥਵੀਆਂ ਦਾ ਬੋਧ ਸੀ, ਧਰਤੀ ਬਿਨਾਂ ਸਹਾਰੇ ਖੜੀ ਮੰਨੀ, ਧੌਲ ਤੇ ਸ਼ੇਸ਼ ਨਾਗ ਦੇ ਸਹਾਰੇ ਦੀ ਲੋੜ ਨਾਂ ਜਾਪੀ। ਗੁਰੂ ਜੀ ਦੇ ਕਥਨ ਹਨ:—"ਧਰਤੀ ਹੋਰੁ ਪਰੈ ਹੋਰੁ ਹੋਰੁ। ਤਿਸਤੇ ਭਾਰੁ ਤਲੈ ਕਵਣੁ ਜੋਰੁ" ਫੇਰ "ਪਾਤਾਲਾ ਪਾਤਾਲ ਲਖ ਆਗਾਸਾ ਆਗਾਸ" ਫੇਰ "ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ"॥

ਕਿੰਨੇ ਸੂਰਜ ਤੇ ਕਿੰਨੇ ਹੀ ਮੰਡਲ ਹਨ, ਜਿਨ੍ਹਾਂ ਵਿੱਚ ਜੀਵ ਵਸਦੇ ਹਨ, ਅੱਜ ਕੱਲ ਦੀ ਵਿਦਯਾ ਅਨੁਸਾਰ ਮੰਗਲ ਆਦ ਸਤਾਰਿਆਂ ਵਿੱਚ ਲੋਕ ਵਸਦੇ ਹਨ। ਗੁਰੂ ਜੀ ਦੀ ਡੂੰਘੀ ਨੀਝ ਦਾ ਪਸਾਰਾ ਤੇ ਓਹਨਾਂ ਦੀ ਸੋਚ ਦਾ ਉਡਾਰਾ ਸਾਰੇ ਬ੍ਰਹਮੰਡ ਵਿੱਚ ਸੀ, ਸਾਰੇ ਬ੍ਰਹਮੰਡ ਓਹਨਾਂ ਦੇ ਸਾਹਮਣੇ ਇੱਕ ਪ੍ਰਤੱਖ ਖੇਡ ਸੀ। ਪੱਛਮੀ ਕਵੀਆਂ, ਸ਼ੈਲੇ (shelly) ਆਦ ਨੂੰ ਓਸ ਅਥਾਹ ਕੁਦਰਤ ਦੀ ਇੱਕ ਝਲਕ ਪਈ ਸੀ ਤਾਂ ਏਡਾ ਨਾਉਂ ਪਾਇਆ, ਪਰ ਏਥੇ ਤਾਂ ਸਾਹਮਣੇ ਦਫਤ੍ਰ ਦੇ ਦਫਤ੍ਰ ਖੁਲ੍ਹੇ ਪਏ ਸਨ। ਜਦ ਜਗਨਨਾਥ ਗਏ ਅਰ ਪਾਂਡਿਆਂ ਨੂੰ ਦੀਵੇ ਬਾਲ ਕੇ ਆਰਤੀ ਕਰਦੇ ਦੇਖਿਆ ਤਾਂ ਕਿਹਾ ਕਿ ਨਿਰੰਕਾਰ ਦੀ ਏਹ ਆਰਤੀ ਨਹੀਂ, ਪਾਂਡਿਆਂ ਪੁੱਛਿਆ ਕਿ ਓਹ ਆਰਤੀ ਕਹੀ ਹੈ ? ਤਾਂ ਗੁਰੂ ਜੀ ਸ਼ਬਦ ਉਚਾਰਿਆ:-

ਧਨਾਸਰੀ ਮਹਲਾ ੧ ਆਰਤੀ

ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ। ਧੂਪੁ ਮਲਆਨ ਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ ॥ ੧ ॥ ਕੈਸੀ ਆਰਤੀ ਹੋਇ ਭਵ ਖੰਡਨਾ ਤੇਰੀ ਆਰਤੀ। ਅਨਹਤਾ ਸਬਦ ਵਾਜੰਤ ਭੇਰੀ ॥ ੧ ॥ ਰਹਾਉ ॥ ਸਹਸ ਤਵ ਨੈਨ ਨਨ ਨੈਨ ਹਹਿ ਤੋਹਿ ਕਉ ਸਹਸ ਮੂਰਤਿ ਨਨਾ ਏਕ

ਤੋਹੀ । ਸਹਸ ਪਦ ਬ੍ਰਿਮਲ ਨਨ ਏਕ ਪਦ ਗੰਧ ਬਿਨੁ ਸਹਸ ਤਵ ਗੰਧ ਇਵ ਚਲਤ ਮੋਹੀ ॥ ੨ ॥

ਏਸ ਸ਼ਬਦ ਦੀ ਬੋਲੀ ਹਿੰਦੀ ਹੈ, ਪੰਜਾਬੀ ਨਹੀਂ, ਕਿਉਂ ਜੋ ਪੂਰਬ ਵਿੱਚ ਇਹ ਸ਼ਬਦ ਉਚਾਰਿਆ ਸੀ । ਫੇਰ ਇੱਕ ਵਾਰੀ ਕਿਸੇ ਨੇ ਪੁੱਛਿਆ ਕਿ ਤੇਰਾ ਨਿਰਕਾਰ ਕਿੱਡਾ ਕੁ ਹੈ ? ਉੱਤ੍ਰ ਦਿੱਤਾ, ਪਰ ਅਚਰਜ ਦੀ ਕਵਿਤਾ ਹੈ :—

ਸਿਰੀ ਰਾਗੁ ਮਹਲਾ ੧

ਕੋਟਿ ਕੋਟੀ ਮੇਰੀ ਆਰਜਾ ਪਵਣੁ ਪੀਅਣੁ ਅਪਿਆਉ । ਚੰਦ ਸੂਰਜੁ ਦੁਇ ਗੁਫੈ ਨ ਦੇਖਾ ਸੁਪਨੈ ਸਉਣੁ ਨ ਥਾਉ । ਭੀ ਤੇਰੀ ਕੀਮਤਿ ਨ ਪਵੈ ਹਉ ਕੇਵਡੁ ਆਖਾ ਨਾਉ ॥ ੧ ॥ ਸਾਚਾ ਨਿਰੰ-ਕਾਰੁ ਨਿਜ ਥਾਇ । ਸੁਣਿ ਸੁਣਿ ਆਖਣੁ ਆਖਣਾ ਜੇ ਭਾਵੈ ਕਰੇ ਤਮਾਇ ॥ ੧ ॥ ਰਹਾਉ ॥ ਕੁਸਾ ਕਟੀਆ ਵਾਰ ਵਾਰ ਪੀਸਣਿ ਪੀਸਾ ਪਾਇ । ਅਗੀ ਸੇਤੀ ਜਾਲੀਆ ਭਸਮ ਸੇਤੀ ਰਲਿ ਜਾਉ । ਭੀ ਤੇਰੀ ਕੀਮਤਿ ਨ ਪਵੈ ਹਉ ਕੇਵਡ ਆਖਾ ਨਾਉ ॥ ੨ ॥ ਪੰਖੀ ਹੋਇਕੈ ਜੇ ਭਵਾ ਮੈ ਅਸਮਾਨੀ ਜਾਉ । ਨਦਰੀ ਕਿਸੈ ਨ ਆਵਊ ਨਾ ਕਿਛੁ ਪੀਆ ਨ ਖਾਉ । ਭੀ ਤੇਰੀ ਕੀਮਤਿ ਨ ਪਵੈ ਹਉ ਕੇਵਡੁ ਆਖਾ ਨਾਉ ॥ ੩ ॥ ਨਾਨਕ ਕਾਗਦ ਲਖ ਮਣਾ ਪੜਿ ਪੜਿ ਕੀਚੈ ਭਾਉ । ਮਸੂ ਤੋਟਿ ਨ ਆਵਈ ਲੇਖਣਿ ਪਉਣੁ ਚਲਾਉ । ਭੀ ਤੇਰੀ ਕੀਮਤਿ ਨ ਪਵੈ ਹਉ ਕੇਵਡੁ ਆਖਾ ਨਾਉ । ੪ ॥

ਕਹੀ ਅਚਰਜ ਨਿਮ੍ਰਤਾ ਦੱਸੀ ਹੈ, ਅਰ ਰੱਬ ਦੀ ਤਾਕਤ ਤੇ ਵਡਿਆਈ । ਗੁਰੂ ਜੀ ਨੇ ਰਚਨਾ ਦੇ ਰੰਗ ਨੂੰ ਆਪਣੇ ਸ਼ਬਦਾਂ ਵਿੱਚ ਵੀ ਲਿਆਂਦਾ ਹੈ । ਜੀਕਣ, ਬਸੰਤ ਦੀ ਰੁੱਤ ਵੀ ਅਸਚਰਜ ਰੁਤ ਹੈ, ਪਿਆਰੇ ਦੇ ਮਿਲਣ ਦੀ ਚਾਹ ਹਰ ਇੱਕ ਦੇ ਜੀ ਵਿੱਚ ਉੱਗਦੀ ਹੈ, ਅੰਬਾਂ ਨੂੰ ਮੰਜਰੀ ਕਾਹਦੀ ਲੱਗਦੀ ਹੈ, ਸੱਜਣ ਦੇ ਮੇਲ ਦੀ ਆਸ ਲੱਗਦੀ ਹੈ । ਰਚਨਾਂ ਪ੍ਰਫੁਲਤ ਹੋਣ ਤੇ ਆਉਂਦੀ ਹੈ । ਇਸ ਰੁਤ ਦਾ ਗੁਰੂ ਜੀ ਵਰਣਨ ਕਰਦੇ ਹਨ ਅਰ ਦੱਸਦੇ ਹਨ ਕਿ ਸੱਚਾ ਬਸੰਤ ਅਰ ਸੱਚੇ ਦਾ ਪ੍ਰੇਮ ਕੇਹੜਾ ਹੈ :-

ਰਾਗੁ ਬਸੰਤੁ ਮਹਲਾ ੧

ਮਾਹਾ ਮਾਹਾ ਮੁਮਾਰਖੀ ਚੜਿਆ ਸਦਾ ਬਸੰਤੁ । ਪਰਫੜੁ ਚਿਤ ਸਮਾਲਿ ਸੋਇ ਸਦਾ ਸਦਾ ਗੋਬਿੰਦੁ ॥ ੧ ॥ ਭੋਲਿਆ ਹਉਮੈ ਸੁਰਤਿ ਵਿਸਾਰਿ । ਹਉਮੈ ਮਾਰਿ ਬੀਚਾਰਿ ਮਨ ਗੁਣ ਵਿਚਿ ਗੁਣ

ਲੈ ਸਾਰਿ ॥ ੧ ॥ ਰਹਾਉ ॥ ਕਰਮ ਪੇਡੁ ਸਾਖਾ ਹਰੀ ਧਰਮੁ ਫੁਲੁ ਫਲੁ ਗਿਆਨੁ । ਪਤ ਪਰਾਪਤਿ ਛਾਵ ਘਣੀ ਚੂਕਾ ਮਨ ਅਭਿਮਾਨੁ ॥ ੨ ॥ ਅਖੀ ਕੁਦਰਤਿ ਕੰਨੀ ਬਾਣੀ ਮੁਖਿ ਆਖਣੁ ਸਚੁ ਨਾਮੁ ॥ ਪਤਿ ਕਾ ਧਨੁ ਪੂਰਾ ਹੋਆ ਲਾਗਾ ਸਹਜਿ ਧਿਆਨੁ ॥ ੩ ॥ ਮਾਹਾ ਰੁਤੀ ਆਵਣਾ ਵੇਖਹੁ ਕਰਮ ਕਮਾਇ। ਨਾਨਕ ਹਰੇ ਨ ਸੂਕਹੀ ਜਿ ਗੁਰਮੁਖਿ ਰਹੇ ਸਮਾਇ ॥ ੪ ॥

ਫੇਰ:-

ਰੁਤਿ ਆਈ ਲੇ ਸਰਸ ਬਸੰਤ ਮਾਹਿ । ਰੰਗਿ ਰਾਤੇ ਰਵਹਿ ਸਿ ਤੇਰੈ ਚਾਇ। ਕਿਸੁ ਪੂਜ ਚੜਾਵਹੁ ਲਗਉ ਪਾਇ ॥ ੧ ॥

ਬਸੰਤ ਦਾ ਕਿਹਾ ਸੋਹਣਾ ਨਕਸ਼ਾ ਹੈ। ਫੇਰ:-

ਸੁਇਨੇ ਕਾ ਚਉਕਾ ਕੰਚਨ ਕੁਆਰ । ਰੁਪੇ ਕੀਆ ਕਾਰਾ ਬਹੁਤੁ ਬਿਸਥਾਰੁ। ਗੰਗਾ ਕਾ ਉਦਕ ਕਰੰਤੇ ਕੀ ਆਗਿ। ਗਰੁੜਾ ਖਾਣਾ ਦੁਧ ਸਿਉ ਗਾਡਿ ॥ ੧ ॥

ਗੁਰੂ ਜੀ ਨੇ ਇੱਕ ਬਾਰਾਮਾਹ ਲਿਖਿਆ ਹੈ,ਪਰ ਬੜਾ ਅਸਚਰਜ, ਏਹ ਸਭ ਤੋਂ ਪ੍ਰਾਣਾ ਬਾਰਾਮਾਹ ਪੰਜਾਬੀ ਬੋਲੀ ਵਿੱਚ ਹੈ, ਇਸ ਵਿੱਚ ਰੁੱਤਾਂ ਦਾ ਰੰਗ, ਤੇ ਸੱਚੇ ਪਿਆਰ ਤੇ ਬ੍ਰਿਹੋਂ ਦਾ ਜੀ ਖਿੱਚਵਾਂ ਨਕਸ਼ਾ ਹੈ:-

ਤੁਖਾਰੀ ਛੰਤ ਮਹਲਾ ੧ ਬਾਰਹਮਾਹਾ

ਤੂ ਸੁਣਿ ਕਿਰਤ ਕਰੰਮਾ ਪੁਰਬਿ ਕਮਾਇਆ । ਸਿਰਿ ਸਿਰਿ ਦੁਖ ਸਹੰਮਾ ਦੇਹ ਸੁ ਤੂ ਭਲਾ। ਹਰਿ ਰਚਨਾ ਤੇਰੀ ਕਿਆ ਗਤਿ ਮੇਰੀ ਹਰਿ ਬਿਨੁ ਘੜੀ ਨ ਜੀਵਾ। ਪ੍ਰਿਅ ਬਾਝੁ ਦੁਹੇਲੀ ਕੋਇ ਨ ਬੇਲੀ ਗੁਰਮੁਖਿ ਅੰਮ੍ਰਿਤੁ ਪੀਵਾ। ਰਚਨਾ ਰਾਚਿ ਰਹੇ ਨਿਰੰਕਾਰੀ ਪ੍ਰਭ ਮਨਿ ਕਰਮ ਸੁ ਕਰਮਾ। ਨਾਨਕ ਪੰਥੁ ਨਿਹਾਲੇ ਸਾਧਨ ਤੂ ਸੁਣਿ ਆਤਮ ਰਾਮਾ ॥ ੧ ॥ ਬਾਬੀਹਾ ਪ੍ਰਿਉ ਬੋਲੇ ਕੋਕਿਲ ਬਾਣੀਆ। ਸਾਧਨ ਸਭਿ ਰਸ ਚੋਲੈ ਅੰਕਿ ਸਮਾਣੀਆ। ਹਰਿ ਅੰਕਿ ਸਮਾਣੀ ਜਾ ਪ੍ਰਭ ਭਾਣੀ ਸਾ ਸੋਹਾਗਣਿ ਨਾਰੇ । ਨਵ ਘਰ ਥਾਪਿ ਮਹਲ ਘਰੁ ਊਚਉ ਨਿਜ ਘਰਿ ਵਾਸੁ ਮੁਰਾਰੇ । ਸਭ ਤੇਰੀ ਤੂ ਮੇਰਾ ਪ੍ਰੀਤਮੁ ਨਿਸਿ ਬਾਸੁਰ ਰੰਗਿ ਰਾਵੈ। ਨਾਨਕ ਪ੍ਰਿਉ ਪ੍ਰਿਉ ਚਵੈ ਬਬੀਹਾ ਕੋਕਿਲ ਸਬਦਿ ਸੁਹਾਵੈ ॥ ੨ ॥ ਤੂ ਸੁਣਿ ਹਰਿ ਰਸ ਭਿੰਨੇ ਪ੍ਰੀਤਮ ਆਪਣੇ। ਮਨਿ ਤਨਿ ਰਵਤ ਰਵੰਨੇ ਘੜੀ ਨ ਬੀਸਰੈ। ਕਿਉ ਘੜੀ ਬਿਸਾਰੀ ਹਉ ਬਲਿਹਾਰੀ ਹਉ ਜੀਵਾ ਗੁਣ ਗਾਏ। ਨਾ ਕੋਈ ਮੇਰਾ ਹਉ ਕਿਸੁ ਕੇਰਾ ਹਰਿ ਬਿਨੁ ਰਹਣੁ ਨ ਜਾਏ। ਓਟ ਗਹੀ ਹਰਿ ਚਰਣ ਨਿਵਾਸੇ ਭਏ ਪਵਿਤ੍ਰ ਸਰੀਰਾ । ਨਾਨਕ

ਦ੍ਰਿਸਟਿ ਦੀਰਘ ਸੁਖੁ ਪਾਵੈ ਗੁਰ ਸਬਦੀ ਮਨੁ ਧੀਰਾ ॥ ੩ ॥
ਬਰਸੈ ਅੰਮ੍ਰਿਤ ਧਾਰ ਬੂੰਦ ਸੁਹਾਵਣੀ । ਸਾਜਨ ਮਿਲੇ ਸਹਜਿ
ਸੁਭਾਇ ਹਰਿ ਸਿਉ ਪ੍ਰੀਤਿ ਬਣੀ । ਹਰਿ ਮੰਦਰਿ ਆਵੈ ਜਾ ਪ੍ਰਭ
ਭਾਵੈ ਧਨ ਊਭੀ ਗੁਣ ਸਾਰੀ । ਘਰਿ ਘਰਿ ਕੰਤੁ ਰਵੈ ਸੋਹਾਗਣਿ
ਹਉ ਕਿਉ ਕੰਤਿ ਵਿਸਾਰੀ । ਉਨਵਿ ਘਨ ਛਾਏ ਬਰਸੁ ਸੁਭਾਏ
ਮਨਿ ਤਨਿ ਪ੍ਰੇਮੁ ਸੁਖਾਵੈ । ਨਾਨਕ ਵਰਸੈ ਅੰਮ੍ਰਿਤ ਬਾਣੀ ਕਰਿ
ਕਿਰਪਾ ਘਰਿ ਆਵੈ ॥ ੪ ॥ ਚੇਤੁ ਬਸੰਤੁ ਭਲਾ ਭਵਰ ਸੁਹਾਵੜੇ ।
ਬਨ ਫੂਲੇ ਮੰਝ ਬਾਰਿ ਮੈ ਪਿਰੁ ਘਰਿ ਬਾਹੁੜੈ । ਪਿਰੁ ਘਰਿ ਨਹੀ
ਆਵੈ ਧਨ ਕਿਉ ਸੁਖੁ ਪਾਵੈ ਬਿਰਹਿ ਬਿਰੋਧ ਤਨੁ ਛੀਜੈ ।
ਕੋਕਿਲ ਅੰਬਿ ਸੁਹਾਵੀ ਬੋਲੈ ਕਿਉ ਦੁਖੁ ਅੰਕਿ ਸਹੀਜੈ । ਭਵਰੁ
ਭਵੰਤਾ ਫੂਲੀ ਡਾਲੀ ਕਿਉ ਜੀਵਾ ਮਰੁ ਮਾਏ । ਨਾਨਕ ਚੇਤਿ
ਸਹਜਿ ਸੁਖੁ ਪਾਵੈ ਜੇ ਹਰਿ ਵਰੁ ਘਰਿ ਧਨ ਪਾਏ ॥ ੫ ॥ ਵੈਸਾਖੁ
ਭਲਾ ਸਾਖਾ ਵੇਸ ਕਰੇ । ਧਨ ਦੇਖੈ ਹਰਿ ਦੁਆਰਿ ਆਵਹੁ
ਦਇਆ ਕਰੇ । ਘਰਿ ਆਉ ਪਿਆਰੇ ਦੁਤਰ ਤਾਰੇ ਤੁਧੁ ਬਿਨੁ
ਅਢੁ ਨ ਮੋਲੋ । ਕੀਮਤਿ ਕਉਣ ਕਰੇ ਤੁਧੁ ਭਾਵਾਂ ਦੇਖਿ ਦਿਖਾਵੈ
ਢੋਲੋ । ਦੂਰਿ ਨ ਜਾਨਾ ਅੰਤਰਿ ਮਾਨਾ ਹਰਿ ਕਾ ਮਹਲੁ ਪਛਾਨਾ ।
ਨਾਨਕ ਵੈਸਾਖੀ ਪ੍ਰਭੁ ਪਾਵੈ ਸੁਰਤਿ ਸਬਦਿ ਮਨੁ ਮਾਨਾ ॥ ੬ ॥
ਮਾਹੁ ਜੇਠੁ ਭਲਾ ਪ੍ਰੀਤਮੁ ਕਿਉ ਬਿਸਰੈ । ਥਲ ਤਾਪਹਿ ਸਰ ਭਾਰ
ਸਾਧਨ ਬਿਨਉ ਕਰੈ । ਧਨ ਬਿਨਉ ਕਰੇਦੀ ਗੁਣ ਸਾਰੇਦੀ ਗੁਣ
ਸਾਰੀ ਪ੍ਰਭ ਭਾਵਾ । ਸਾਚੈ ਮਹਲਿ ਰਹੈ ਬੈਰਾਗੀ ਆਵਣ ਦੇਹਿ ਤ
ਆਵਾ । ਨਿਮਾਣੀ ਨਿਤਾਣੀ ਹਰਿ ਬਿਨੁ ਕਿਉ ਪਾਵੈ ਸੁਖ ਮਹਲੀ
। ਨਾਨਕ ਜੇਠਿ ਜਾਣੈ ਤਿਸੁ ਜੈਸੀ ਕਰਮਿ ਮਿਲੈ ਗੁਣ ਗਹਲੀ
॥ ੭ ॥ ਆਸਾੜੁ ਭਲਾ ਸੂਰਜੁ ਗਗਨਿ ਤਪੈ । ਧਰਤੀ ਦੂਖ ਸਹੈ
ਸੋਖੈ ਅਗਨਿ ਭਖੈ । ਅਗਨ ਰਸੁ ਸੋਖੈ ਮਰੀਐ ਧੋਖੈ ਭੀ ਸੋ ਕਿਰਤੁ
ਨ ਹਾਰੇ । ਰਥੁ ਫਿਰੈ ਛਾਇਆ ਧਨ ਤਾਕੈ ਟੀਡੁ ਲਵੈ ਮੰਝਿ
ਬਾਰੇ । ਅਵਗੁਣ ਬਾਧਿ ਚਲੀ ਦੁਖੁ ਆਗੈ ਸੁਖੁ ਤਿਸੁ ਸਾਚੁ
ਸਮਾਲੇ । ਨਾਨਕ ਜਿਸਨੋ ਇਹੁ ਮਨੁ ਦੀਆ ਮਰਣੁ ਜੀਵਣੁ ਪ੍ਰਭ
ਨਾਲੇ ॥ ੮ ॥ ਸਾਵਣਿ ਸਰਸ ਮਨਾ ਘਣ ਵਰਸਹਿ ਰੁਤਿ ਆਏ ।
ਮੈ ਮਨਿ ਤਨਿ ਸਹੁ ਭਾਵੈ ਪਿਰ ਪਰਦੇਸਿ ਸਿਧਾਏ । ਪਿਰੁ ਘਰਿ
ਨਹੀ ਆਵੈ ਮਰੀਐ ਹਾਵੈ ਦਾਮਨਿ ਚਮਕਿ ਡਰਾਏ । ਸੇਜ
ਇਕੇਲੀ ਖਰੀ ਦੁਹੇਲੀ ਮਰਣੁ ਭਇਆ ਦੁਖੁ ਮਾਏ । ਹਰਿ ਬਿਨੁ
ਨੀਦ ਭੂਖ ਕਹੁ ਕੈਸੀ ਕਾਪੜੁ ਤਨਿ ਨ ਸੁਖਾਵਏ । ਨਾਨਕ ਸਾ

ਸੋਹਾਗਣਿ ਕੰਤੀ ਪਿਰ ਕੈ ਅੰਕਿ ਸਮਾਵਏ ॥ ੯ ॥ ਭਾਦਉ ਭਰਮਿ
ਭੁਲੀ ਭਰਿ ਜੋਬਨਿ ਪਛੁਤਾਣੀ । ਜਲ ਥਲ ਨੀਰਿ ਭਰੇ ਬਰਸ
ਰੁਤੇ ਰੰਗੁ ਮਾਣੀ । ਬਰਸੈ ਨਿਸਿ ਕਾਲੀ ਕਿਉ ਸੁਖੁ ਬਾਲੀ ਦਾਦਰ
ਮੋਰ ਲਵੰਤੇ । ਪ੍ਰਿਉ ਪ੍ਰਿਉ ਚਵੈ ਬਬੀਹਾ ਬੋਲੇ ਭੁਇਅੰਗਮ
ਫਿਰਹਿ ਡਸੰਤੇ । ਮਛਰ ਡੰਗ ਸਾਇਰ ਭਰ ਸੁਭਰ ਬਿਨੁ ਹਰਿ
ਕਿਉ ਸੁਖੁ ਪਾਈਐ । ਨਾਨਕ ਪੂਛਿ ਚਲਉ ਗੁਰ ਅਪੁਨੇ ਜਹ
ਪ੍ਰਭੁ ਤਹ ਹੀ ਜਾਈਐ ॥ ੧੦ ॥ ਅਸੁਨਿ ਆਉ ਪਿਰਾ ਸਾਧਨ
ਝੂਰਿ ਮੁਈ । ਤਾ ਮਿਲੀਐ ਪ੍ਰਭ ਮੇਲੇ ਦੂਜੈ ਭਾਇ ਖੁਈ । ਝੂਠਿ
ਵਿਗੁਤੀ ਤਾ ਪਿਰ ਮੁਤੀ ਕੁਕਹ ਕਾਹਸਿ ਫੁਲੇ । ਆਗੈ ਘਾਮ ਪਿਛੈ
ਰੁਤਿ ਜਾਡਾ ਦੇਖਿ ਚਲਤ ਮਨੁ ਡੋਲੇ । ਦਹ ਦਿਸਿ ਸਾਖ ਹਰੀ
ਹਰੀਆਵਲ ਸਹਜਿ ਪਕੈ ਸੋ ਮੀਠਾ । ਨਾਨਕ ਅਸਨਿ ਮਿਲਹੁ
ਪਿਆਰੇ ਸਤਿਗੁਰ ਭਏ ਬਸੀਠਾ ॥ ੧੦ ॥ ਕਤਕਿ ਕਿਰਤੁ
ਪਇਆ ਜੋ ਪ੍ਰਭ ਭਾਇਆ । ਦੀਪਕੁ ਸਹਜਿ ਬਲੈ ਤਤਿ ਜਲਾਇ-
ਆ । ਦੀਪਕ ਰਸ ਤੇਲੋ ਧਨ ਪਿਰ ਮੇਲੋ ਧਨ ਓਮਾਹੈ ਸਰਸੀ ।
ਅਵਗਣ ਮਾਰੀ ਮਰੈ ਨ ਸੀਝੈ ਗੁਣਿ ਮਾਰੀ ਤਾ ਮਰਸੀ । ਨਾਮੁ
ਭਗਤਿ ਦੇ ਨਿਜ ਘਰਿ ਬੈਠੇ ਅਜਹੁ ਤਿਨਾੜੀ ਆਸਾ । ਨਾਨਕ
ਮਿਲਹੁ ਕਪਟ ਦਰ ਖੋਲਹੁ ਏਕ ਘੜੀ ਖਟੁ ਮਾਸਾ ॥ ੧੨ ॥
ਮੰਘਰ ਮਾਹੁ ਭਲਾ ਹਰਿ ਗੁਣ ਅੰਕਿ ਸਮਾਵਏ । ਗੁਣਵੰਤੀ
ਗੁਣ ਰਵੈ ਮੈ ਪਿਰੁ ਨਿਹਚਲੁ ਭਾਵਏ । ਨਿਹਚਲੁ ਚਤੁਰ ਸੁਜਾਣੁ
ਬਿਧਾਤਾ ਚੰਚਲੁ ਜਗਤੁ ਸਬਾਇਆ । ਗਿਆਨੁ ਧਿਆਨੁ ਗੁਣ
ਅੰਕਿ ਸਮਾਣੇ ਪ੍ਰਭ ਭਾਣੇ ਤਾ ਭਾਇਆ । ਗੀਤ ਨਾਦ ਕਵਿਤ
ਕਵੇ ਸੁਣਿ ਰਾਮ ਨਾਮਿ ਦੁਖੁ ਭਾਗੈ । ਨਾਨਕ ਸਾਧਨ ਨਾਹ
ਪਿਆਰੀ ਅਭ ਭਗਤੀ ਪਿਰ ਆਗੈ ॥ ੧੩ ॥ ਪੋਖਿ ਤੁਖਾਰੁ ਪੜੈ
ਵਣੁ ਤ੍ਰਿਣੁ ਰਸੁ ਸੋਖੈ । ਆਵਤ ਕੀ ਨਾਹੀ ਮਨਿ ਤਨਿ ਵਸਹਿ
ਮੁਖੇ । ਮਨਿ ਤਨਿ ਰਵਿ ਰਹਿਆ ਜਗ ਜੀਵਨੁ ਗੁਰ ਸਬਦੀ ਰੰਗੁ
ਮਾਣੀ । ਅੰਡਜ ਜੇਰਜ ਸੇਤਜ ਉਤਭੁਜ ਘਟਿ ਘਟਿ ਜੋਤਿ
ਸਮਾਣੀ । ਦਰਸਨੁ ਦੇਹੁ ਦਇਆ ਪਤਿ ਦਾਤੇ ਗਤਿ ਪਾਵਉ ਮਤਿ
ਦੇਹੋ । ਨਾਨਕ ਰੰਗਿ ਰਵੈ ਰਸਿ ਰਸੀਆ ਹਰਿ ਸਿਉ ਪ੍ਰੀਤਿ
ਸਨੇਹੋ ॥ ੧੪ ॥ ਮਾਘਿ ਪੁਨੀਤ ਭਈ ਤੀਰਥੁ ਅੰਤਰਿ ਜਾਨਿਆ ।
ਸਾਜਨ ਸਹਜਿ ਮਿਲੇ ਗੁਣ ਗਹਿ ਅੰਕਿ ਸਮਾਨਿਆ । ਪ੍ਰੀਤਮ
ਗੁਣ ਅੰਕੇ ਸੁਣਿ ਪ੍ਰਭ ਬੰਕੇ ਤੁਧੁ ਭਾਵਾ ਸਰਿ ਨਾਵਾ । ਗੰਗ
ਜਮੁਨ ਤਹ ਬੇਣੀ ਸੰਗਮ ਸਾਤ ਸਮੁੰਦ ਸਮਾਵਾ । ਪੁੰਨ ਦਾਨ ਪੂਜਾ

ਪਰਮੇਸੁਰ ਜੁਗਿ ਜੁਗਿ ਏਕੋ ਜਾਤਾ। ਨਾਨਕ ਮਾਘ ਮਹਾ ਰਸੁ ਹਰਿ ਜਪਿ ਅਠ ਸਠਿ ਤੀਰਥ ਨਾਤਾ ॥ ੧੫ ॥ ਫਲਗੁਨ ਮਨਿ ਰਹਸੀ ਪ੍ਰੇਮੁ ਸੁਭਾਇਆ। ਅਨ ਦਿਨੁ ਰਹਸ ਭਇਆ ਆਪੁ ਗਵਾਇਆ ਮਨ ਮੋਹੁ ਚੁਕਾਇਆ ਜਾ ਤਿਸੁ ਭਾਇਆ ਕਰਿ ਕਿਰਪਾ ਘਰਿ ਆਓ। ਬਹੁਤੇ ਵੇਸ ਕਰੀ ਪਿਰ ਬਾਝੋ ਮਹਲੀ ਲਹਾ ਨ ਥਾਓ। ਹਾਰ ਡੋਰ ਰਸ ਪਾਟ ਪਟੰਬਰ ਪਿਰਿ ਲੋੜੀ ਸੀਗਾਰੀ। ਨਾਨਕ ਮੇਲ ਲਈ ਗੁਰ ਅਪਣੇ ਘਰਿ ਵਰੁ ਪਾਇਆ ਨਾਰੀ ॥ ੧੬ ॥ ਬੇਦ ਸਮਾਹ ਰੁਤੀ ਥਿਤੀ ਵਾਰੁ ਭਲੇ। ਘੜੀ ਮੂਰਤ ਪਲਿ ਸਾਚੇ ਆਏ ਸਹਜਿ ਮਿਲੇ। ਪ੍ਰਭ ਮਿਲ ਪਿਆਰੇ ਕਾਰਜ ਸਾਰੇ ਕਰਤਾ ਸਭ ਬਿਧਿ ਜਾਣੈ। ਜਿਨਿ ਸੀਗਾਰੀ ਤਿਸਹਿ ਪਿਆਰੀ ਮੇਲੁ ਭਇਆ ਰੰਗੁ ਮਾਣੈ। ਘਰਿ ਸੇਜ ਸੁਹਾਵੀ ਜਾ ਪਿਰਿ ਰਾਵੀ ਗੁਰਮੁਖਿ ਮਸਤਕ ਭਾਗੋ। ਨਾਨਕ ਅਹਿਨਿਸਿ ਰਾਵੈ ਪ੍ਰੀਤਮੁ ਹਰਿ ਵਰੁ ਥਿਰੁ ਸੋਹਾਗੋ ॥ ੧੭ ॥

ਕਹੀ ਸੋਹਣੀ ਕਵਿਤਾ ਹੈ, ਰੁਤਾਂ ਦਾ ਨਕਸ਼ਾ ਮਹੀਨੇ ਮਹੀਨੇ ਵਿੱਚ ਖਿੱਚਿਆ ਹੈ, ਇੱਕ ਰੱਬ ਦੇ ਭਗਤ ਨੂੰ ਧਨ (ਨਾਰੀ) ਬਨਾਇਆ, ਜੋ ਆਪਣੇ ਸ਼ਹੁ (ਪਤੀ) ਰੱਬ ਦੇ ਪ੍ਰੇਮ ਤੇ ਬ੍ਰਿਹੋਂ ਵਿੱਚ ਬਿਆਕੁਲ ਹੈ, ਬ੍ਰਿਹੋਂ ਨੂੰ ਅਜੇਹਾ ਸਵਾਰਿਆ ਹੈ ਕਿ ਪੜ੍ਹਨ ਵਾਲੇ ਦੇ ਜੀ ਵਿੱਚ ਵੀ ਅੱਚਣ ਚੇਤ ਪਿਆਰ ਅਰ ਬ੍ਰਿਹੋਂ ਆ ਜਾਂਦਾ ਹੈ ਕਿ ਓਹ ਪ੍ਰੀਤਮ ਕਿਹਾ ਹੋਸੀ, ਜਿਸ ਲਈ ਏਹ ਧਨ ਅਜੇਹੇ ਹਾਵੇ ਭਰਦੀ ਹੈ? ਗੁਰੂ ਜੀ ਦੀ ਕਵਿਤਾ ਦਾ ਭੰਡਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਭਰਿਆ ਪਿਆ ਹੈ, ਥੋੜੀ ੨ ਵੰਨਗੀ ਵੀ ਦੇਣ ਲਗਿਆਂ ਇੱਕ ਵੱਡਾ ਪੁਸਤਕ ਭਰਦਾ ਹੈ। ਹੁਣ ਫੁਟਕਲ ਸ਼ਬਦ ਤੇ ਸ਼ਲੋਕ ਲਿਖਦੇ ਹਾਂ:-

ਆਸਾ ਵਾਰ ਮ: ੧

ਵਾਇਨਿ ਚੇਲੇ ਨਚਨਿ ਗੁਰ। ਪੈਰ ਹਲਾਇਨਿ ਫੇਰਨਿ ਸਿਰਿ। ਉਡਿ ਉਡਿ ਰਾਵਾ ਝਾਟੈ ਪਾਇ। ਵੇਖੈ ਲੋਕੁ ਹਸੈ ਘਰਿ ਜਾਇ। ਰੋਟੀਆ ਕਾਰਣਿ ਪੂਰਹਿ ਤਾਲ। ਆਪੁ ਪਛਾੜਹਿ ਧਰਤੀ ਨਾਲਿ। ਗਾਵਨਿ ਗੋਪੀਆ ਗਾਵਨਿ ਕਾਨ। ਗਾਵਨਿ ਸੀਤਾ ਰਾਜੇ ਰਾਮ। ਨਿਰਭਉ ਨਿਰੰਕਾਰੁ ਸਚੁ ਨਾਮੁ। ਜਾਕਾ ਕੀਆ ਸਗਲ ਜਹਾਨੁ। ਕੋਲੂ ਚਰਖਾ ਚਕੀ ਚਕੁ। ਥਲ ਵਾਰੋਲੇ ਬਹੁਤੁ ਅਨੰਤੁ। ਲਾਟੂ ਮਧਾਣੀਆ ਅਨਗਾਹ। ਪੰਖੀ ਭਉਦੀਆ ਲੈਨਿ ਨ ਸਾਹ। ਸੂਐ ਚਾੜਿ ਭਵਾਈਅਹਿ ਜੰਤ। ਨਾਨਕ ਭਉਦਿਆ ਗਣਤ ਨ ਅੰਤ ॥ ਅਸਚਰਜ ਨਾਚ ਹੈ:-

ਪਉੜੀ

ਆਪੀਨੈ ਭੋਗ ਭੋਗਿਕੈ ਹੋਇ ਭਸਮੜਿ ਭਉਰੁ ਸਿਧਾਇਆ। ਵਡਾ ਹੋਆ ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ । ਅਗੈ ਕਰਣੀ ਕੀਰਤਿ ਵਾਚੀਐ ਬਹਿ ਲੇਖਾ ਕਰਿ ਸਮਝਾਇਆ। ਥਾਉ ਨ ਹੋਵੀ ਪਉਦੀਈ ਹੁਣਿ ਸੁਣੀਐ ਕਿਆ ਰੂਆਇਆ । ਮਨਿ ਅੰਧੈ ਜਨਮੁ ਗਵਾਇਆ॥

ਮਃ ੧

ਲਖ ਨੇਕੀਆ ਚੰਗਿਆਈਆ ਲਖ ਪੁੰਨਾ ਪਰਵਾਣੁ। ਲਖ ਤਪ ਉਪਰਿ ਤੀਰਥਾਂ ਸਹਜ ਜੋਗ ਬੇਬਾਣ। ਲਖ ਸੂਰਤਣ ਸੰਗਰਾਮ ਰਣ ਮਹਿ ਛੁਟਹਿ ਪਰਾਣ। ਲਖ ਸੁਰਤੀ ਲਖ ਗਿਆਨ ਧਿਆਨ ਪੜੀਅਹਿ ਪਾਠ ਪੁਰਾਣ । ਜਿਨਿ ਕਰਤੈ ਕਰਣਾ ਕੀਆ ਲਿਖਿਆ ਆਵਣ ਜਾਣੁ। ਨਾਨਕ ਮਤੀ ਮਿਥਿਆ ਕਰਮੁ ਸਚਾ ਨੀਸਾਣੁ ॥ ੨ ॥

ਦੱਸਦੇ ਹਨ ਕਿ ਮਨੁੱਖ ਜੇ ਚਾਹੇ ਕਿ ਨਿਰੋਲ ਕਰਮਾਂ ਕਰਕੇ ਬਚੇ ਤਾਂ ਨਹੀਂ ਬਚ ਸਕਦਾ, ਹਾਂ ਆਪਣੇ ਉੱਦਮ ਨਾਲ ਨਾਮ ਜਪ ਕੇ ਵਾਹਿਗੁਰੂ ਦੀ ਮੇਹਰ ਤੇ ਦਇਆ ਕਰਕੇ ਬਚਣ ਦੀ ਆਸ ਹੋ ਸਕਦੀ ਹੈ। ਦੁਨੀਆਂ ਕੂੜੀ ਹੈ, ਜਿਵੇਂ ਸ਼ਬਦ ਹੈ:—

ਸਲੋਕੁ ਮਃ ੧

ਕੂੜੁ ਰਾਜਾ ਕੂੜੁ ਪਰਜਾ ਕੂੜੁ ਸਭ ਸੰਸਾਰੁ । ਕੂੜੁ ਮੰਡਪ ਕੂੜੁ ਮਾੜੀ ਕੂੜੁ ਬੈਸਣ ਹਾਰੁ। ਕੂੜੁ ਸੁਇਨਾ ਕੂੜੁ ਰੁਪਾ ਕੂੜੁ ਪੈਨਣ ਹਾਰੁ। ਕੂੜੁ ਕਾਇਆ ਕੂੜੁ ਕਪੜੁ ਕੂੜੁ ਰੂਪੁ ਅਪਾਰੁ । ਕੂੜੁ ਮੀਆ ਕੂੜੁ ਬੀਬੀ ਖਪਿ ਹੋਏ ਖਾਰੁ। ਕੂੜਿ ਕੂੜੈ ਨੇਹੁ ਲਗਾ ਵਿਸਰਿਆ ਕਰਤਾਰੁ। ਕਿਸੁ ਨਾਲਿ ਕੀਚੈ ਦੋਸਤੀ ਸਭੁ ਜਗੁ ਚਲਣ ਹਾਰੁ। ਕੂੜੁ ਮਿਠਾ ਕੂੜੁ ਮਾਖਿਓ ਕੂੜੁ ਡੋਬੇ ਪੂਰੁ। ਨਾਨਕ ਵਖਾਣੈ ਬੇਨਤੀ ਤੁਧੁ ਬਾਝੁ ਕੂੜੋ ਕੂੜੁ ॥ ੧॥

ਹੋਰ ਫੁਟਕਲ ਸਲੋਕ:—

ਮਨ ਮਹਿ ਝੂਰੈ ਰਾਮ ਚੰਦੁ ਸੀਤਾ ਲਛਮਣ ਜੋਗੁ । ਹਣਵੰਤਰੁ ਆਰਾਧਿਆ ਆਇਆ ਕਰਿ ਸੰਜੋਗੁ। ਭੂਲਾ ਦੈਤੁ ਨ ਸਮਝਈ ਤਿਨਿ ਪ੍ਰਭ ਕੀਏ ਕਾਮ । ਨਾਨਕ ਵੇਪਰਵਾਹੁ ਸੋ ਕਿਰਤੁ ਨ ਮਿਟਈ ਰਾਮ ॥ ੨੬ ॥ ਲਾਹੌਰ ਸਹਰੁ ਜਹਰੁ ਕਹਰੁ ਸਵਾ ਪਹਰੁ ॥ ੨੭ ॥

ਇਹਸ੍ਰਾਪ ਲਾਹੌਰਵਿੱਚ ਜ਼ੁਲਮ ਹੁੰਦੇ ਤੱਕ ਗੁਰੂਨਾਨਕਜੀਨੇ ਦਿੱਤਾਸੀ,ਜੋ

ਬਾਬਰਦੇ ਵੇਲੇ ਪੂਰਾ ਹੋਇਆ, ਜਦੋਂ ਸਵਾ ਪੈਹਰ ਕਤਲ ਆਮ ਹੋਈ ਸੀ। ਜਦ ਸ੍ਰੀ ਗੁਰੂ ਅਮਰ ਦਾਸ ਜੀ ਲਾਹੌਰ ਆਏ ਤਾਂ ਸਿੱਖਾਂ ਬੇਨਤੀ ਕੀਤੀ ਕਿ ਗੁਰੂ ਜੀ ਦਾ ਵਾਕ ਸੱਚ ਹੋ ਚੁਕਾ ਹੈ, ਹੁਣ ਬਖਸ਼ੋ, ਤਾਂ ਗੁਰੂ ਜੀ ਫੁਰਮਾਇਆ :-ਮ:੩॥ "ਲਾਹੌਰ ਸਹਰੁ ਅੰਮ੍ਰਿਤਸਰੁ ਸਿਫਤੀ ਦਾ ਘਰੁ।"

---

ਪਬਰ ਤੂੰ ਹੰਰੀਆਵਲਾ ਕਵਲਾ ਕੰਚਨ ਵੰਨਿ। ਕੈ ਦੋਖੜੈ ਸੜਿਓਹਿ ਕਾਲੀ ਹੋਈਆ ਦੇਹੁਰੀ ਨਾਨਕ ਮੈ ਤਨਿ ਭੰਗੁ। ਜਾਣਾ ਪਾਣੀ ਨਾਲ੍ਹਾਂ ਜੈ ਸੇਤੀ ਮੇਰਾ ਸੰਗੁ। ਜਿਤੁ ਡਿਠੈ ਤਨੁ ਪਰਫੁੜੈ ਚੜੈ ਚਵਗਣਿ ਵੰਨੁ ॥ ੩੦ ॥ ਰਜਿ ਨ ਕੋਈ ਜੀਵਿਆ ਪਹੁਚਿ ਨ ਚਲਿਆ ਕੋਇ। ਗਿਆਨੀ ਜੀਵੈ ਸਦਾ ਸਦਾ ਸੁਰਤੀ ਹੀ ਪਤਿ ਹੋਇ। ਸਰਫੈ ਸਰਫੈ ਸਦਾ ਸਦਾ ਏਵੈ ਗਈ ਵਿਹਾਇ। ਨਾਨਕ ਕਿਸਨੋ ਆਖੀਐ ਵਿਣੁ ਪੁਛਿਆ ਹੀ ਲੈ ਜਾਇ ॥ ੩੦ ॥

ਬ੍ਰਿਧ ਅਵਸਥਾ ਦਸਦੇ ਹਨ:-

ਦੋਸੁ ਨ ਦੇਅਹੁ ਰਾਇ ਨੋ ਮਤਿ ਚਲੈ ਜਾਂ ਬੁਢਾ ਹੋਵੈ। ਗਲਾਂ ਕਰੇ ਘਣੇਰੀਆ ਤਾ ਅੰਨੇ ਪਉਣਾ ਖਾਤੀ ਟੋਐ ॥ ੩੨ ॥

ਮਾਸ ਘਾਸ ਦੇ ਝਗੜੇ ਤੇ ਲਿਖਦੇ ਹਨ :-

ਮਾਸੁ ਮਾਸੁ ਕਰਿ ਮੂਰਖੁ ਝਗੜੇ ਗਿਆਨੁ ਧਿਆਨੁ ਨਹੀ ਜਾਣੈ। ਕਉਣੁ ਮਾਸੁ ਕਉਣੁ ਸਾਗੁ ਕਹਾਵੈ ਕਿਸੁ ਮਹਿ ਪਾਪ ਸਮਾਣੇ। ਗੈਂਡਾ ਮਾਰਿ ਹੋਮ ਜਗ ਕੀਏ ਦੇਵਤਿਆ ਕੀ ਬਾਣੇ। ਮਾਸੁ ਛੋਡਿ ਬੈਸਿ ਨਕੁ ਪਕੜਹਿ ਰਾਤੀ ਮਾਣਸ ਖਾਣੇ। ਫੜੁ ਕਰਿ ਲੋਕਾ ਨੋ ਦਿਖਲਾਵਹਿ ਗਿਆਨੁ ਧਿਆਨੁ ਨਹੀ ਸੂਝੈ। ਨਾਨਕ ਅੰਧੇ ਸਿਉ ਕਿਆ ਕਹੀਐ ਕਹੈ ਨ ਕਹਿਆ ਬੂਝੈ ॥

ਹੋਰ ਸਲੋਕ ਮ: ੧

ਰਾਜੁ, ਮਾਲੁ, ਰੂਪੁ, ਜਾਤਿ, ਜੋਬਨੁ ਪੰਜੇ ਠਗ। ਇੰਨ੍ਹੀ ਠਗੀ ਜਗੁ ਠਗਿਆ ਕਿਨੈ ਨ ਰਖੀ ਲਜ। ਏਨ੍ਹਾ ਠਗਨਿ ਠਗ ਸੇ ਜਿ ਗੁਰ ਕੀ ਪੈਰੀ ਪਾਹਿ। ਨਾਨਕ ਕਰਮਾ ਬਾਹਰੇ ਹੋਰਿ ਕੇਤੇ ਮੁਠੇ ਜਾਹਿ ।੨।

ਮਹਲਾ ੧

ਦੁਖੀਦੁਨੀ ਸਹੇੜੀਐ ਜਾਇ ਤ ਲਾਗਹਿ ਦੁਖ। ਨਾਨਕ ਸਚੇ ਨਾਮ ਬਿਨੁ ਕਿਸੈ ਨ ਲਥੀ ਭੁਖ। ਰੂਪੀ ਭੁਖ ਨ ਉਤਰੈ ਜਾ ਦੇਖਾ ਤਾ ਭੁਖ। ਜੇਤੇ ਰਸ ਸਰੀਰ ਕੇ ਤੇਤੇ ਲਗਹਿ ਦੁਖ ॥ ਮ: ੧ ॥ ਰੰਨਾ ਹੋਈਆ ਬੋਧੀਆ ਪੁਰਖ ਹੋਏ ਸਈਆਦ। ਸੀਲ ਸੰਜਮ ਸੁਚ ਭੰਨਸੀ ਖਾਣਾ ਖਾਜ ਅਖਾਜ। ਸਰਮ ਗਇਆ ਘਰਿ ਆਪਣੈ ਪਤ

ਉਠ ਚਲੀ ਨਾਲ। ਨਾਨਕ ਸਚਾ ਏਕ ਹੈ ਅਉਰੁ ਨ ਸਚਾ ਭਾਲ॥

ਕਿਹਾ ਸੋਹਣਾ ਉਪਦੇਸ਼ ਹੈ, ਸਾਰੀ ਸਚਾਈ ਇੱਕ ਸ਼ਲੋਕ ਵਿੱਚ ਭਰ ਦਿੱਤੀ ਹੈ। ਵਾਹਿਗੁਰੂ ਦੇ ਪਿਆਰਿਆਂ ਦੇ ਲੱਛਣ ਦੱਸਦੇ ਹਨ:-

ਮਃ ੧

ਅੰਦਰਹੁ ਝੂਠੇ ਪੈਜ ਬਾਹਰਿ ਦੁਨੀਆ ਅੰਦਰਿ ਫੈਲੁ। ਅਠ ਸਠਿ ਤੀਰਥ ਜੇ ਨਾਵਹਿ ਉਤਰੈ ਨਾਹੀ ਮੈਲੁ । ਜਿਨ ਪਟੁ ਅੰਦਰਿ ਬਾਹਰਿ ਗੁਦੜੁ ਤੇ ਭਲੇ ਸੰਸਾਰਿ। ਤਿਨ ਨੇਹੁ ਲਗਾ ਰਬ ਸੇਤੀ ਦੇਖਨੇ ਵੀਚਾਰਿ। ਰੰਗਿ ਹਸਹਿ ਰੰਗਿ ਰੋਵਹਿ ਚੁਪ ਭੀ ਕਰਿ ਜਾਹਿ। ਪਰਵਾਹ ਨਾਹੀ ਕਿਸੈ ਕੇਰੀ ਬਾਝੁ ਸਚੇ ਨਾਹ। ਦਰਿ ਵਾਟ ਉਪਰਿ ਖਰਚੁ ਮੰਗਾ ਜਬੈ ਦੇਇ ਤ ਖਾਹਿ। ਦੀਬਾਨੁ ਏਕੋ ਕਲਮ ਏਕਾ ਹਮਾ ਤੁਮਾ ਮੇਲੁ। ਦਰਿ ਲਏ ਲੇਖਾ ਪੀੜਿ ਛੁਟੈ ਨਾਨਕਾ ਜਿਉ ਤੇਲੁ॥ ੨॥ ਸਲੋਕੁ ੧ ॥ ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ। ਫਿਕੋ ਫਿਕਾ ਸਦੀਐ ਫਿਕੇ ਫਿਕੀ ਸੋਇ। ਫਿਕਾ ਦਰਗਹ ਸਟੀਐ ਮੁਹਿ ਥੁਕਾ ਫਿਕੇ ਪਾਇ। ਫਿਕਾ ਮੂਰਖੁ ਆਖੀਐ ਪਾਣਾ ਲਹੈ ਸਜਾਇ॥ ੧॥

ਫੇਰ:-"ਜੋ ਜੀਅ ਹੋਇ ਸੁ ਉਗਵੈ ਮੁਹ ਕਾ ਕਹਿਆ ਵਾਉ। ਬੀਜੇ ਬਿਖੁ ਮੰਗੈ ਅੰਮ੍ਰਿਤੁ ਵੇਖਹੁ ਏਹੁ ਨਿਆਉ॥"

ਏਹ ਅੱਜ ਕੱਲ ਦੇ ਲੋਕਾਂ ਦਾ ਹਾਲ ਹੈ।

ਵਾਹਿਗੁਰੂ ਦੇ ਪ੍ਰੇਮ ਲਈ ਦੱਸਦੇ ਹਨ:-

ਜਉ ਤਉ ਪ੍ਰੇਮ ਖੇਲਣ ਕਾ ਚਾਉ। ਸਿਰੁ ਧਰਿ ਤਲੀ ਗਲੀ ਮੇਰੀ ਆਉ। ਇਤੁ ਮਾਰਗਿ ਪੈਰੁ ਧਰੀਜੈ। ਸਿਰੁ ਦੀਜੈ ਕਾਣਿ ਨ ਕੀਜੈ॥ ੨੦॥

ਆਪਦੀਆਂ ਪ੍ਰਸਿੱਧ ਵੱਡੀਆਂ ੨ ਬਾਣੀਆਂ ਜਪੁਜੀ ਸਾਹਿਬ, ਆਸਾ ਦੀ ਵਾਰ ਦਾ ਵੱਡਾ ਭਾਗ, ਦੱਖਣੀ ਓਅੰਕਾਰ, ਤੁਖਾਰੀ ਦਾ ਬਾਰਾਂ ਮਾਹ, ਸਿੱਧ ਗੋਸ਼ਟ ਆਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਹਨ।



# ਸ਼ੇਖ ਫਰੀਦ ਸਾਨੀ*

ਏਹਨਾਂ ਦਾ ਅਸਲ ਨਾਉਂ ਦੀਵਾਨ ਇੱਬ੍ਰਾਹੀਮ ਸਾਹਿਬ ਕ੍ਰਿਬਰਾ ਹੈ, ਏਹਨਾਂ ਨੂੰ ਸ਼ੇਖ ਬ੍ਰਾਹਮ ਜਾਂ ਫਰੀਦ ਸਾਨੀਂ ਵੀ ਆਖਦੇ ਹਨ।

ਸ਼ੇਖ ਫਰੀਦ ਜੀ ਦੇ ਜੋ ਮਸ਼ਹੂਰ ਦੋਹੜੇ ਪੰਜਾਬੀ ਵਿੱਚ ਗਾਂਵੇਂ ਜਾਂਦੇ ਹਨ, ਅਰ ਜੋ ਸਿੱਖਾਂ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਵੀ ਚੜ੍ਹੇ ਹੋਏ ਹਨ, ਓਹ ਏਹਨਾਂ ਮਹਾਤਮਾਂ ਦੇ ਹੀ ਉਚਾਰੇ ਹੋਏ ਹਨ, ਓਹ ਬਾਬਾ ਸ਼ੇਖ ਫਰੀਦ ਉਦੀਨ ਸ਼ਕਰ ਗੰਜ ਜੀ ਦੇ ਨਹੀਂ, ਬਹੁਤਿਆਂ ਖੋਜੀਆਂ ਦੀ ਏਹੋ ਰਾਇ ਹੈ। ਇਸ ਸਿੱਟੇ ਤੇ ਪੁੱਜਣ ਦੀਆਂ ਦੋ ਦਲੀਲਾਂ ਦੱਸੀਆਂ ਜਾਂਦੀਆਂ ਹਨ:–

(੧) ਬਾਬਾ ਨਾਨਕ ਜੀ ਦੇ ਵੇਲੇ ਬਾਬਾ ਫਰੀਦ ਸ਼ਕਰ ਗੰਜ ਨਹੀਂ ਸਨ, ਕਿਉਂ ਜੋ ਓਹ ਮਹਾਤਮਾਂ ਸੰਨ ੧੨੬੬ ਈਸਵੀ ਵਿੱਚ ਸਮਾ ਚੁਕੇ ਸਨ, ਅਰ ਬਾਬਾ ਨਾਨਕ ਜੀ ਸੰਨ ੧੪੬੯ ਵਿੱਚ ਪ੍ਰਗਟੇ।

(੨) ਬਾਬਾ ਜੀ ਦੀ ਗੋਸਟ ਸ਼ੇਖ ਬ੍ਰਾਹਮ ਨਾਲ ਹੋਈ,ਏਸ ਕਰਕੇ ਜੋ ਸ਼ਲੋਕ ਹਨ ਓਹ ਸ਼ੇਖ ਬ੍ਰਾਹਮ ਜੀ ਦੇ ਹੀ ਹਨ ਅਰ ਏਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਚੜ੍ਹੇ।

ਇੱਕ ਹੋਰ ਦਲੀਲ ਏਹ ਹੈ ਕਿ ਬਾਬਾ ਫਰੀਦ ਜੀ ਦੇ ਘਰਾਣੇ ਨੂੰ ਪੰਜਾਬ ਵਿੱਚ ਆਏ ਥੋਹੜੇ ਹੀ ਵਰ੍ਹੇ ਹੋਏ ਸਨ, ਬਾਬਾ ਫਰੀਦ ਜੀ ਦੇ ਦਾਦਾ ਖਵਾਜਾ ਸਾਹਿਬ ਸੰਨ ੫੧੯ ਹਿਜਰੀ ਵਿੱਚ ਈਰਾਨੋਂ ਨੱਸ ਕੇ ਪੰਜਾਬ ਆਏ। ਇਹ ਓਹ ਸਮਾਂ ਸੀ ਜਦ ਈਰਾਨ ਵਿੱਚ ਹਲਾਕੂ ਖਾਨ ਤੇ ਚੰਗੇਜ਼ ਖਾਨ ਨੇ ਤਰਥੱਲੀ ਮਚਾ ਰੱਖੀ ਸੀ, ਉਸ ਸਮੇਂ ਢੇਰ ਸਾਰੇ ਈਰਾਨੀ ਏਧਰ ਨੱਸ ਆਏ ਸਨ, ਓਹਨਾਂ ਮੁਲਤਾਨ ਦੇ ਆਸੇ ਪਾਸੇ ਤੇ ਸਿੰਧ ਵਿੱਚ ਡੇਰੇ ਆ ਲਾਏ ਸਨ। ਬਾਬਾ ਫਰੀਦ ਜੀ ਦੇ ਦਾਦਾ ਜੀ ਵੀ ਇੱਕ ਸ਼ਾਹੀ ਖਾਨਦਾਨ ਵਿੱਚੋਂ ਸਨ, ਬਾਬਾ ਫਰੀਦ ਜੀ ਸੰਨ ੫੬੯

ਹਿਜਰੀ ਨੂੰ ਪ੍ਰਗਟ ਹੋਏ, ਏਹਨਾਂ ਦੇ ਪਿਤਾ ਦਾ ਨਾਉਂ ਖਵਾਜਾ ਜਮਾਲ-ਦੀਨ ਸੁਲੇਮਾਨ ਅਰ ਮਾਤਾ ਦਾ ਨਾਉਂ ਬੀਬੀ ਕੁਰੇਸ਼ਮ ਖਾਤੂਨ ਸੀ,ਇਹ ਮਾਈ ਵੀ ਈਰਾਨ ਦੇ ਇੱਕ ਅਮੀਰ ਦੀ ਧੀ ਸੀ, ਓਦੋਂ ਇਸ ਖਾਨਦਾਨ ਵਿੱਚ ਫ਼ਾਰਸੀ ਦਾ ਹੀ ਵਰਤਾਰਾ ਹੋਵੇਗਾ, ਅਰ ਏਹ ਵੀ ਮੰਨਣ ਯੋਗ ਨਹੀਂ ਜੋ ਸ਼ੇਖ ਬਾਬਾ ਫਰੀਦ ਜੀ ਨੇ ਐਡੀ ਛੇਤੀ ਪੰਜਾਬੀ ਬੋਲੀ ਸਿੱਖ ਲਈ। ਸ਼ਲੋਕਾਂ ਦੀ ਬੋਲੀ ਠੇਠ ਤੇ ਸ਼ੁੱਧ ਪੰਜਾਬੀ ਹੈ, ਬੋਲੀ ਦੇ ਹੇਰ ਫੇਰ ਅਰ ਮੁਹਾਵਰੇ ਨੂੰ ਸਮਝਣ ਲਈ ਜ਼ਰੂਰ ਸਮਾਂ ਚਾਹੀਦਾ ਹੈ,ਅਜੇ ਤੀਕ ਜੇਹੜੇ ਬਾਹਰੋਂ ਪੰਜਾਬ ਵਿੱਚ ਕਿੰਨੇ ਚਿਰ ਤੋਂ ਆਏ ਹੋਏ ਪਠਾਣ ਜਾਂ ਕਸ਼ਮੀਰੀ ਪੰਡਤ ਹਨ ਓਹਨਾਂ ਦੇ ਘਰ ਵੀ ਪੰਜਾਬੀ ਬੋਲੀ ਠੇਠ ਨਹੀਂ। ਇਸ ਕਰਕੇ ਵੀ ਸੌ ਵਿਸਵਾ ਸ਼ਲੋਕ ਸ਼ੇਖ ਬ੍ਰਾਹਮ ਜੀ ਦੇ ਹੀ ਕਥਨ ਕੀਤੇ ਹੋਏ ਹੋਣਗੇ। ਸ਼ੇਖ ਇਬ੍ਰਾਹੀਮ ਜੀ ਬਾਬਾ ਫਰੀਦ ਦੀ ਗੱਦੀ ਤੇ ਬਾਰ੍ਹਵੇਂ ਸੱਜਾਦਾ ਨਸ਼ੀਨ ਸਨ,ਏਹਨਾਂ ਦੀ ਗੁਰ ਪ੍ਰਣਾਲੀ ਇਉਂ ਹੈ:—

ਬਾਬਾ ਫਰੀਦ ਸ਼ਕਰ ਗੰਜ:—

(੧) ਦੀਵਾਨ ਬਦ੍ਰੁਰ ਦੀਨ ਸੁਲੇਮਾਨ
(੨) ਖਵਾਜਾ ਦੀਵਾਨ ਪੀਰ ਅਲਾਉੱਦੀਨ ਮੌਜੇ ਦਰਯਾ
(੩) ਖਵਾਜਾ ਦੀਵਾਨ ਮੁਈਜ਼ੁਦੀਨ
(੪) ਖਵਾਜਾ ਦੀਵਾਨ ਪੀਰ ਫਜ਼ਲ
(੫) ਖਵਾਜਾ ਮਨੱਵਰ ਸ਼ਾਹ
(੬) ਸ਼ੇਖ ਨੂਰ ਦੀਨ
(੭) ਸ਼ੇਖ ਬਹਾਵਲ ਦੀਨ (ਹਾਰੂਨ)
(੮) ਦੀਵਾਨ ਯੂਨਸ
(੯) ਦੀਵਾਨ ਸ਼ੇਖ ਅਹਮਦ ਸ਼ਾਹ
(੧੦) ਪੀਰ ਅਤਾ ਉੱਲਾਹ
(੧੧) ਸ਼ੇਖ ਮਹੰਮਦ
(੧੨) ਸ਼ੇਖ ਬ੍ਰਾਹਮ ਜੀ ਫਰੀਦ ਸਾਨੀ

ਇਹ ਆਪਣੇ ਪਿਤਾ ਦੇ ਸਭ ਤੋਂ ਵੱਡੇ ਪੁੱਤ੍ਰ ਸਨ, ਅਰ ਫਕੀਰੀ ਤੇ ਪੀਰੀ ਵਿੱਚ ਬਾਬੇ ਫਰੀਦ ਵਾਂਙੂ ਹੀ ਪੁੱਜੇ ਹੋਏ ਸਨ, ਪੂਰੇ ਸੰਤ ਸਨ, ਲੋਕ ਦੂਰੋਂ ਦੂਰੋਂ ਏਹਨਾਂ ਦੇ ਦਰਸ਼ਨਾਂ ਨੂੰ ਆਉਂਦੇ ਅਰ ਸਿੱਖਯਾ ਲਿਆ ਕਰਦੇ ਸਨ। ਏਹ ਪੰਜਾਬੀ ਬੋਲੀ ਵਿੱਚ ਸ਼ਲੋਕ ਜਾਂ ਦੋਹਰੇ ਉਚਾਰ ਕੇ ਲੋਕਾਂ ਨੂੰ ਉਪਦੇਸ਼ ਕਰਦੇ ਸਨ, ਏਹਨਾਂ ਦੀ ਮੁਲਾਕਾਤ ਬਾਬਾ ਗੁਰੂ

ਨਾਨਕਜੀ ਨਾਲ ਹੋਈ,ਇਹ ਪ੍ਰਸੰਗ ਜਨਮਸਾਖੀਵਿੱਚਹੈ,ਅਰ "ਗੁਲਜ਼ਾਰਿ ਫਰੀਦੀ" ਵਿੱਚ ਵੀ। ਕਹਿੰਦੇ ਹਨ ਕਿ ਇੱਕ ਦਿਨ ਸ਼ੇਖ ਬ੍ਰਾਹਮ ਦੇ ਲੰਗਰ ਲਈ ਲਕੜੀਆਂ ਚੁਣਨ ਵਾਸਤੇ ਸ਼ੇਖ ਕਮਾਲ ਜੰਗਲ ਵਿੱਚ ਗਿਆ, ਉਸੇ ਜੰਗਲ ਵਿੱਚ ਸ੍ਰੀ ਬਾਬਾ ਨਾਨਕ ਜੀ ਭਾਈ ਮਰਦਾਨੇ ਤੇ ਬਾਲੇ ਸਮੇਤ ਬੈਠੇ ਸਨ। ਗੁਰਾਂ ਪੁੱਛਿਆ ਭਾਈ ਸ਼ੇਖਾ ਲਕੜੀਆਂ ਕਿਸ ਲਈ ਚੁਣਦਾ ਹੈਂ ? ਉਸਨੇ ਉੱਤ੍ਰ ਦਿੱਤਾ ਕਿ ਸ਼ੇਖ ਬ੍ਰਾਹਮ ਜੀ ਦੇ ਲੰਗ ਰ ਲਈ, ਜੋ ਬਾਬਾ ਸ਼ਕਰ ਗੰਜ ਦੀ ਔਲਾਦ ਵਿੱਚ ਪੂਰੇ ਫਕੀਰ ਹਨ। ਗੁਰਾਂ ਨੇ ਫੁਰਮਾਇਆ ਕਿ ਭਾਈ ਅਸੀਂ ਵੀ ਓਹਨਾਂ ਨਾਲ ਮੁਲਾਕ ਤ ਕਰਨੀ ਹੈ, ਤੂੰ ਜਾਕੇ ਸੁਨੇਹਾ ਦੇਹ ਕਿ ਬਾਹਰ ਜੰਗਲ ਵਿੱਚ ਤਿੰਨ ਸਾ ਧ ਹਨ, ਅਰ ਆਪ ਨੂੰ ਮਿਲਣ ਦੀ ਆਗਯਾ ਚਾਹੁੰਦੇ ਹਨ, ਜਦ ਸ਼ੇਖ ਕਮਾਲ ਨੇ ਜਾਕੇ ਸਾਰਾ ਹਾਲ ਸ਼ੇਖ ਬ੍ਰਾਹਮ ਜੀ ਨੂੰ ਸੁਣਾਇਆ ਤਾਂ ਓਹਨਾਂ ਦਿੱਬ ਦ੍ਰਿਸ਼ਟੀ ਨਾਲ ਦੇਖਿਆ ਤੇ ਫੁਰਮਾਇਆ, ਚਲੋ ਭਾਈ ਅਸੀਂ ਆਪ ਹੀ ਚੱਲ ਕੇ ਗੁਰਾਂ ਦੇ ਦਰਸ਼ਨ ਕਰੀਏ, ਅਰ ਚੱਲ ਕੇ ਪਾਕ ਪਟਨ ਤੋਂ ਕੋਹ ਕੁ ਭਰ ਬਾਹਰ ਇੱਕ ਤਲਾ ਦੇ ਕੰਢੇ ਆ ਕੇ ਦਰ ਸ਼ਨ ਕੀਤੇ। ਇਸ ਥਾਂ ਨੂੰ ਹੁਣ 'ਨਾਨਕ ਸਰ' ਆਖਦੇ ਹਨ, ਅਰ ਮੁਸਲਮਾਨ ਉਸਨੂੰ 'ਫਤਹ ਅਲਾਹ ਨੂਰੀ' ਕਰਕੇ ਸੱਦਦੇ ਹਨ, ਏਥੇ ਫੇਰ ਚਿਰ ਚਰਚਾ ਵਿਚਾਰ ਹੁੰਦੀ ਰਹੀ ਅਰ ਬ੍ਰਾਹਮ ਜੀ ਨੇ ਆਪਣੇ ਸ਼ਲੋਕ ਸੁਣਾਏ ਜੋ ਗੁਰੂ ਜੀ ਨੇ ਸਲਾਹੇ। ਇੱਕ ਥਾਂ ਤੇ ਗੁਲਜ਼ਾਰ ਫਰੀਦੀ ਵਿੱਚ ਲਿਖਿਆ ਹੈ:-"ਤਬ ਬਾਬਾ ਨਾਨਕ ਸਾਹਿਬ ਅਰਜ਼ ਕੀ ਕਿ ਹਮ ਏਕ ਕਿਤਾਬ ਤਲਕੀਨ ਕੇ ਵਾਸਤੇ ਜਮਾਂ ਕਰਕੇ ਖਿਦਮਤ ਆਪ ਕੀ ਮੇਂ ਲਾਏ ਹੈਂ ਕਿ ਕਲਾਮ ਆਪ ਕੀ ਔਰ ਕਲਾਮ ਬਾਬਾ ਫਰੀਦ ਸਾਹਿਬ ਕੀ ਹਸਬਉੱਲ ਇਰਸ਼ਾਦ ਆਪ ਕੇ ਕਿਤਾਬ ਮਾਸੂਫ ਮੇਂ ਪਹਿਲੇ ਦਰਜ ਕੀ ਜਾਵੇ..........ਹਜ਼ਰਤ ਨੇ ਕਤਾਬ ਜਮਾਂ ਕਰੀ ਹੂਈ ਪਸੰਦ ਫੁਰਮਾਕਰ ਇਜਾਜ਼ਤ ਕਲਾਮ ਦਰਜ ਕਰਨੇ ਕੀ ਦੀ॥"

ਹੁਣ ਇਹ ਸਾਰੀ ਗੱਲ ਇਤਹਾਸ ਦੇ ਵਿਰੁੱਧ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਗੁਰੂ ਨਾਨਕ ਜੀ ਨੇ ਨਹੀਂ ਰਚਿਆ, ਏਹ ਕੰਮ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਹੈ, ਇਸ ਕਰਕੇ ਉਪਰਲੀ ਗੱਲ ਕੇਵਲ ਲੇਖਕ ਦੇ ਮਨ ਦੀ ਬਣਾਈ ਹੋਈ ਹੈ। ਸ਼ੇਖ ਬ੍ਰਾਹਮ ਜੀ ਵੀ ਪਹੁੰਚ ਵਾਲੇ ਫਕੀਰ ਸਨ ਏਹਨਾਂ ਦੀਆਂ ਕਿੰਨੀਆਂ ਹੀ ਕਰਾਮਾਤਾਂ ਲਿਖੀਆਂ ਹਨ:-

(੧) ਇੱਕ ਦਿਨ ਕੋਈ ਚੋਰ ਏਹਨਾਂ ਦੇ ਘਰ ਚੋਰੀ ਕਰਨ ਆਇਆ, ਅੰਦਰ ਜਾਕੇ ਅੰਨ੍ਹਾਂ ਹੋ ਗਿਆ, ਬਾਹਰ ਨਾ ਨਿਕਲ ਸਕੇ, ਪ੍ਰਭਾਤ ਵੇਲੇ ਸ਼ੇਖ ਜੀ ਦਾ ਇੱਕ ਸਿੱਖ ਪਾਣੀ ਲੈਣ ਅੰਦਰ ਗਿਆ ਤਾਂ

ਕੀ ਵੇਖਦਾ ਹੈ ਕਿ ਜਨਾਨੇ ਪਾਸੇ ਇੱਕ ਆਦਮੀ ਖੜਾ ਹੈ, ਪਰ ਅੰਨ੍ਹਾਂ, ਉਹਨੂੰ ਸ਼ੇਖ ਬ੍ਰਾਹਮ ਪਾਸ ਲਿਆਏ, ਚੋਰ ਨੇ ਸਾਰਾ ਹਾਲ ਆਪਣਾ ਸੁਣਾਇਆ ਅਰ ਅੱਗੋਂ ਨੂੰ ਚੋਰੀ ਤੋਂ ਤੋਬਾ ਕੀਤੀ, ਤਾਂ ਸ਼ੇਖ ਜੀ ਨੇ ਉਸ-ਦੀਆਂ ਅੱਖਾਂ ਤੇ ਪਾਣੀ ਦਾ ਛਿੱਟਾ ਮਾਰਿਆ ਜਿਸ ਨਾਲ ਓਹ ਸੁਜਾਖਾ ਹੋ ਗਿਆ।

(੨) ਇੱਕ ਵਾਰੀ ਸ਼ੇਖ ਜੀ ਇੱਕ ਤਲਾ ਤੇ ਗਏ ਉਥੇ ਇੱਕ ਵਿਦਯਾਰਥੀ ਵੀ ਖੜਾ ਸੀ, ਸ਼ੇਖ ਜੀ ਨੇ ਨਮਾਜ਼ ਪੜ੍ਹਨ ਲਈ ਵਜ਼ੂ ਸਾਜਿਆ ਅਰ ਸਿਰ ਤੇ ਪਾਣੀ ਦੇ ਛਿੱਟੇ ਮਾਰੇ, ਉਸ ਵਿਦਯਾਰਥੀ ਨੇ (ਵਿੱਚਕਰ ਨਾਲ) ਕਿਹਾ ਕਿ ਸ਼ੇਖ ਜੀ! ਏਹ ਸੁੰਨਤ ਨਹੀਂ ਸਾਰੇ ਸਿਰ ਨੂੰ ਪਾਣੀ ਨਾਲ ਮਲੋ। ਇਹ ਸੁਣ ਕੇ ਸ਼ੇਖ ਜੀ ਨੇ ਆਪਣਾ ਸਿਰ ਹੱਥ ਨਾਲ ਧੜ ਤੋਂ ਲਾਹਕੇ ਪਾਣੀ ਵਿੱਚ ਡੋਬ ਕੇ ਧੋ ਕੇ ਫੇਰ ਧੜ ਤੇ ਰੱਖ ਲਿਆ, ਅਰ ਪੁੱਛਿਆ ਕਿਉਂ ਭਾਈ ਵਿਦਯਾਰਥੀ ! ਹੁਣ ਤਾਂ ਠੀਕ ਹੈ ?, ਰੱਤੀ ਗੁੱਸਾ ਨਹੀਂ ਕੀਤਾ, ਇਸੇ ਤਰਾਂ ਕਿੰਨੀਆਂ ਈ ਕਰਾਮਾਤਾਂ ਲਿਖੀਆਂ ਹਨ।

ਸ਼ੇਖ ਬ੍ਰਾਹਮ ਜੀ ਨੇ ਸੰਨ ੯੫੯ ਹਿਜਰੀ ਵਿੱਚ ਆਪਣਾ ਸਰੀਰ ਤਿਆਗਿਆ, ਤੇ ਏਹਨਾਂ ਨੇ ੪੨ ਵਰ੍ਹੇ ਸਜੋਂਦਾ ਨਸ਼ੀਨੀ ਕੀਤੀ, ਏਹਨਾਂ ਦੀ ਕਵਿਤਾ ਦੀ ਬੋਲੀ ਠੇਠ ਪੰਜਾਬੀ ਹੈ, ਪਰ ਲਹਿੰਦੀ ਮੁਲਤਾਨੀ ਨਾਲ ਮਿਲਦੀ ਹੈ, ਕਿਉਂ ਜੋ ਏਹਨਾਂ ਦਾ ਵਾਸਾ ਪਾਕ ਪਟਨ ਵਿੱਚ ਸੀ, ਕਿਸੇ ਕਿਸੇ ਸ਼ਲੋਕ ਵਿੱਚ ਹਿੰਦੀ ਦਾ ਵੀ ਜ਼ੋਰ ਹੈ ਅਰ ਸ਼ਬਦਾਂ ਵਿੱਚ ਤਾਂ ਹਿੰਦੀ ਬਹੁਤ ਵਰਤੀ ਹੈ,ਕੁਛ ਕੁ ਚੋਣਵੇਂ ਸ਼ਲੋਕ ਹੇਠਾਂ ਲਿਖਦੇ ਹਾਂ:-

ਫਰੀਦਾ ਖਾਕੁ ਨ ਨਿੰਦੀਐ ਖਾਕੂ ਜੇਡੁ ਨ ਕੋਇ । ਜੀਵਦਿਆਂ ਪੈਰਾਂ ਤਲੈ ਮੁਇਆ ਉਪਰਿ ਹੋਇ ॥ ੧੭ ॥ ਫਰੀਦਾ ਜੰਗਲ ਜੰਗਲ ਕਿਆ ਭਵਹਿ ਵਣਿ ਕੰਡਾ ਮੋੜੇਹਿ। ਵਸੀ ਰਬੁ ਹਿਆ-ਲੀਐ ਜੰਗਲੁ ਕਿਆ ਢੂਢੇਹਿ ॥ ੧੯ ॥

ਕਿਆ ਸੋਹਣਾ ਖਿਆਲ ਹੈ :-

ਫਰੀਦਾ ਗਲੀਏ ਚਿਕੜੁ ਦੂਰਿ ਘਰੁ ਨਾਲਿ ਪਿਆਰੇ ਨੇਹੁ। ਚਲਾ ਤ ਭਿਜੈ ਕੰਬਲੀ ਰਹਾਂ ਤ ਤੁਟੈ ਨੇਹੁ ॥ ੨੪ ॥ ਭਿਜਉ ਸਿਜਉ ਕੰਬਲੀ ਅਲਹ ਵਰਸਉ ਮੇਹੁ । ਜਾਇ ਮਿਲਾ ਤਿਨਾ ਸਜਣਾਂ ਤੁਟਉ ਨਾਹੀ ਨੇਹੁ ॥ ੨੫ ॥

ਇਹ ਆਪਣੇ ਇਸ਼ਕ ਦੀ ਪਕਿਆਈ ਹੈ।

ਫਰੀਦਾ ਮੈ ਭੋਲਾਵਾ ਪਗ ਦਾ ਮਤੁ ਮੈਲੀ ਹੋਇ ਜਾਇ । ਗਹਲਾ ਰੂਹੁ ਨ ਜਾਣਈ ਸਿਰੁ ਭੀ ਮਿਟੀ ਖਾਇ ॥ ੨੬ ॥ ਫਰੀਦਾ ਚਿੰਤ

ਖਟੋਲਾ ਵਾਣੁ ਦੁਖ ਬਿਰਹਿ ਵਿਛਾਵਣ ਲੇਫੁ । ਏਹੁ ਹਮਾਰਾ ਜੀਵਣਾ ਤੂ ਸਾਹਿਬ ਸਚੇ ਵੇਖੁ ॥ ੩੫ ॥ ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ । ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ ਸੋ ਤਨੁ ਜਾਣੁ ਮਸਾਨੁ ॥ ੩੬ ॥ ਬੁਢਾ ਹੋਆ ਸੇਖ ਫਰੀਦੁ ਕੰਬਣਿ ਲਗੀ ਦੇਹ । ਜੇ ਸਉ ਵਰ੍ਹਿਆ ਜੀਵਣਾ ਭੀ ਤਨੁ ਹੋਸੀ ਖੇਹ ॥੪੧॥ ਫਰੀਦਾ ਭੰਨੀ ਘੜੀ ਸਵੰਨਵੀ ਟੁਟੀ ਨਾਗਰ ਲਜੁ । ਅਜਰਾਈਲ ਫਰੇਸਤਾ ਕੈ ਘਰਿ ਨਾਠੀ ਅਜੁ ॥ ੬੮ ॥ ਫਰੀਦਾ ਭੰਨੀ ਘੜੀ ਸਵੰਨਵੀ ਟੁਟੀ ਨਾਗਰ ਲਜ। ਜੋ ਸਜਣ ਭੁਇ ਭਾਰੁ ਥੇ ਸੇ ਕਿਉ ਆਵਹਿ ਅਜੁ ॥ ੬੯ ॥

ਹੇਠ ਲਿਖੇ ਸ਼ਲੋਕਾਂ ਨੂੰ ਬਾਜੇ ਸ਼ੇਖ ਬਾਬਾ ਫਰੀਦ ਸ਼ਕਰ ਗੰਜ ਦੇ ਉਚਾਰੇ ਹੋਏ ਕਹਿੰਦੇ ਹਨ, ਕਿਉਂ ਜੋ ਇਹ ਦਸ਼ਾ ਓਹਨਾਂ ਨਾਲ ਵੀ ਗੁਜ਼ਰੀ ਸੀ, ਪਰ ਸਾਡੇ ਖਿਆਲ ਵਿੱਚ ਏਹ ਸ਼ਲੋਕ ਵੀ ਸ਼ੇਖ ਬ੍ਰਾਹਮ ਜੀ ਦੇ ਹੀ ਬਣਾਏ ਹੋਏ ਹੋਸਨ। ਏਹਨਾਂ ਵਿੱਚ ਓਨ੍ਹਾਂ ਨੇ ਬਾਬਾ ਫਰੀਦ ਜੀ ਦੇ ਉਸ ਸਾਧਨ ਤਪ ਤੇ ਕਸ਼ਟ ਦਾ ਹਾਲ ਦਸਿਆ ਹੋਸੀ ਜੋ ਓਹਨਾਂ ਨੇ ਰੱਬ ਨੂੰ ਮਿਲਣ ਲਈ ਕੀਤਾ ਤੇ ਪਾਇਆ :–

ਫਰੀਦਾ ਰੋਟੀ ਮੇਰੀ ਕਾਠ ਕੀ ਲਾਵਣੁ ਮੇਰੀ ਭੁਖ। ਜਿਨਾ ਖਾਧੀ ਚੋਪੜੀ ਘਣੇ ਸਹਨਿਗੇ ਦੁਖ॥ ੨੮ ॥ ਫਰੀਦਾ ਤਨੁ ਸੁਕਾ ਪਿੰਜਰੁ ਥੀਆ ਤਲੀਆਂ ਖੂੰਡਹਿ ਕਾਗ। ਅਜੈ ਸੁ ਰਬੁ ਨ ਬਹੁੜਿਓ ਦੇਖੁ ਬੰਦੇ ਕੇ ਭਾਗੁ ॥ ੯੦ ॥ ਕਾਗਾ ਕਰੰਗ ਢਢੋਲਿਆ ਸਗਲਾ ਖਾਇਆ ਮਾਸੁ। ਏ ਦੋਇ ਨੈਨਾ ਮਤਿ ਛੁਹਉ ਪਿਰ ਦੇਖਨ ਕੀ ਆਸ ॥ ੯੧ ॥ ਕਾਗਾਂ ਚੂੰਡਿਨ ਪਿੰਜਰਾ ਬਸੈ ਤ ਉਡਰਿ ਜਾਹਿ। ਜਿਤੁ ਪਿੰਜਰੈ ਮੇਰਾ ਸਹੁ ਵਸੈ ਮਾਸੁ ਨ ਤਿਦੂ ਖਾਹਿ ॥ ੯੨ ॥

ਬੜੀ ਉੱਚੀ ਪਦਵੀ ਦੇ ਸ਼ਲੋਕ ਹਨ, ਕਹੀ ਸੋਹਣੀ ਕਵਿਤਾ ਹੈ ਹੋਰ ਲਿਖਿਆ ਹੈ, ਸ਼ਬਦ :–

ਸੂਹੀ ਲਲਤ

ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ। ਭਰਿ ਸਰਵਰੁ ਜਬ ਊਛਲੈ ਤਬ ਤਰਣੁ ਦੁਹੇਲਾ॥ ੧ ॥ ਹਥੁ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ ॥ ੧ ॥ ਰਹਾਉ ॥ ਇਕ ਆਪੀਨੈ ਪਤਲੀ ਸਹ ਕੇਰੇ ਬੋਲਾ। ਦੁਧਾ ਥਣੀ ਨ ਆਵਈ ਫਿਰਿ ਹੋਇ ਨ ਮੇਲਾ ॥ ੨॥ ਕਹੈ ਫਰੀਦੁ ਸਹੇਲੀਹੋ ਸਹੁ ਅਲਾਏਸੀ । ਹੰਸੁ ਚਲਸੀ ਡੁੰਮਣਾ ਅਹਿ ਤਨ ਢੇਰੀ ਥੀਸੀ ॥ ੩ ॥

### ਆਸਾ ਸੇਖ ਫਰੀਦ ਜੀਉ ਕੀ ਬਾਣੀ

ਬੋਲੈ ਸੇਖ ਫਰੀਦੁ ਪਿਆਰੇ ਅਲਹੁ ਲਗੇ। ਇਹੁ ਤਨੁ ਹੋਸੀ ਖਾਕ ਨਿਮਾਣੀ ਗੋਰ ਘਰੇ ॥ ੧ ॥ ਆਜੁ ਮਿਲਾਵਾ ਸੇਖ ਫਰੀਦ ਟਾਕਿਮ ਕੂੰਜੜੀਆਂ ਮਨਹੁ ਮਚਿੰਦੜੀਆ ॥੧॥ ਰਹਾਉ ॥ ਜੇ ਜਾਣਾ ਮਰਿ ਜਾਈਐ ਘੁਮਿ ਨ ਆਈਐ। ਝੂਠੀ ਦੁਨੀਆ ਲਗਿ ਨ ਆਪੁ ਵਞਾਈਐ ॥ ੨ ॥ ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ । ਜੋ ਗੁਰ ਦਸੈ ਵਾਟ ਮੁਰੀਦਾ ਜੋਲੀਐ ॥ ੩ ॥ ਛੈਲ ਲੰਘੰਦੇ ਪਾਰਿ ਗੋਰੀ ਮਨੁ ਧੀਰਿਆ। ਕੰਚਨ ਵੰਨੇ ਪਾਸੇ ਕਲਵਤਿ ਚੀਰਿਆ ॥ ੪ ॥ ਸੇਖ ਹਯਾਤੀ ਜਗਿ ਨ ਕੋਈ ਥਿਰ ਰਹਿਆ । ਜਿਸੁ ਆਸਣਿ ਹਮ ਬੈਠੇ ਕੇਤੇ ਬੈਸਿ ਗਇਆ ॥ ੫ ॥ ਕਤਿਕ ਕੂੰਜਾਂ ਚੇਤਿ ਡਉ ਸਾਵਣਿ ਬਿਜੁਲੀਆਂ । ਸੀਆਲੇ ਸੋਹੰਦੀਆ ਪਿਰ ਗਲਿ ਬਾਹੜੀਆਂ ॥ ੬ ॥ ਚਲੇ ਚਲਣ ਹਾਰ ਵਿਚਾਰਾ ਲੇਇ ਮਨੋ। ਗੰਢੇਦਿਆ ਛਿਅਮਾਹ ਤੁੜੰਦਿਆਂ ਹਿਕੁ ਖਿਨੋ ॥ ੭ ॥ ਜਿਮੀ ਪੁਛੈ ਅਸਮਾਨ ਫਰੀਦਾ ਖੇਵਟ ਕਿੰਨਿ ਗਏ । ਜਾਲਣ ਗੋਰਾ ਨਾਲਿ ਉਲਾਮੇ ਜੀਅ ਸਹੇ ॥ ੮ ॥

ਜਿਤੁ ਦਿਹਾੜੈ ਧਨ ਵਰੀ ਸਾਹੇ ਲਏ ਲਿਖਾਇ। ਮਲਕੁ ਜਿ ਕੰਨੀ ਸੁਣੀਦਾ ਮੁਹੁ ਦੇਖਾਲੇ ਆਇ। ਜਿੰਦੁ ਨਿਮਾਣੀ ਕਢੀਐ ਹਡਾਂ ਕੂ ਕੜਿਕਾਇ। ਸਾਹੇ ਲਿਖੇ ਨ ਚਲਨੀ ਜਿੰਦੂ ਕੂੰ ਸਮਝਾਇ। ਜਿੰਦੁ ਵਹੁਟੀ ਮਰਣ ਵਰੁ ਲੈ ਜਾਸੀ ਪਰਣਾਇ। ਆਪਣ ਹਥੀ ਜੋਲਿਕੈ ਕੈ ਗਲਿ ਲਗੈ ਧਾਇ । ਵਾਲਹੁ ਨਿਕੀ ਪੁਰਸਲਾਤ ਕੰਨੀ ਨ ਸੁਣੀਆਇ। ਫਰੀਦਾ ਕਿੜੀ ਪਵੰਦੀਈ ਖੜਾ ਨ ਆਪ ਮੁਹਾਇ ॥ ੧ ॥

"ਜੋਲਿ ਕੇ" "ਟੋਰਕੇ" ਦੇ ਅਰਥਾਂ ਵਿੱਚ ਵਰਤਿਆ ਹੈ, ਅੱਜ ਕੱਲ ਨਹੀਂ ਵਰਤਦੇ। ਹਾਂ, 'ਜੁੱਲਨਾ' ਜਾਵਾਂ, ਦੇ ਅਰਥਾਂ ਵਿੱਚ ਵਰਤਿਆ ਜਾਂਦਾ ਹੈ।

ਉਪਰਲੇ ਸ਼ਲੋਕ ਤੇ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚੋਂ ਲੀਤੇ ਗਏ ਹਨ, ਅਰ ਜੀਵਨ ਬ੍ਰਿਤਾਂਤ ਵਿੱਚ ਗੁਲਜ਼ਾਰ ਫਰੀਦੀ ਤੇ ਮੈਕਾਲਫ ਸਾਹਿਬ ਦੇ ਕਥਨ ਦੀ ਵੀ ਸਹਾਇਤਾ ਲੀਤੀ ਹੈ।

---

ਨੋਟ—ਬਾਬਾ ਫਰੀਦ ਦੇ ਸ਼ਲੋਕਾਂ ਨੂੰ ਅਸਾਂ ਸ਼ੇਖ ਬ੍ਰਾਹਮ ਜੀ ਦੇ ਉਚਰੇ ਹੋਏ ਦੱਸਿਆ ਹੈ, ਪਰ ਕਾਫੀ ਦਲੀਲ ਨਹੀਂ ਮਿਲਦੀ ਅਰ ਦਾਸ ਦਾ ਅਜੇ ਵੀ ਖਿਆਲ ਹੈ ਕਿ ਸ਼ਲੋਕ ਸੌ ਵਿਸਵਾ ਬਾਬਾ ਸ਼ਕਰ ਗੰਜ ਫਰੀਦ ਜੀ ਦੇ ਹਨ, ਜੋ ੫੬੯ ਹਿਜਰੀ ੧੧੭੩ ਈਸਵੀ ਵਿੱਚ ਜਨਮੇ ਅਰ ੬੬੪

ਹਿ: ੧੨੬੬ ਈ: ਵਿੱਚ ਇਸ ਸੰਸਾਰ ਅਸਾਰ ਤੋਂ ਚੜ੍ਹਾਈ ਕਰ ਗਏ। ਬਾਬਾ ਫਰੀਦ ਸ਼ਕਰ ਗੰਜ ਬੜੇ ਪ੍ਰਸਿੱਧ ਸੰਤ ਹੋਏ ਹਨ ਅਰ ਵਲੀ ਕੁਤਬ ਦਿੱਲੀ ਵਾਲਿਆਂ ਦੇ ਮੁਰੀਦ ਸਨ। ਇਹਨਾਂ ਦਾ ਬਲਬਨ ਬਾਦਸ਼ਾਹ ਦੀ ਧੀ ਨਾਲ ਵਿਵਾਹ ਹੋਇਆ ਸੀ, ਬਾਬਾ ਫਰੀਦ ਜੀ ਦੇ ਦਾਦਾ ਈਰਾਨੋਂ ਨੱਸ ਕੇ ਹਿੰਦੁਸਤਾਨ ਆਏ ਸਨ, ਅਰ ਓਹਨਾਂ ਨੂੰ ਮੁਲਤਾਨ ਕੋਲ ਵਸਦਿਆਂ ੫੦ ਵਰ੍ਹੇ ਬੀਤ ਚੁਕੇ ਸਨ, ਜਦ ਬਾਬਾ ਫਰੀਦ ਜੀ ਜਨਮੇ। ਫ਼ਕੀਰ ਹੋਣ ਕਰਕੇ ਇਹਨਾਂ ਦਾ ਵਾਹ ਆਮ ਲੋਕਾਂ ਨਾਲ ਹੀ ਪੈਂਦਾ ਸੀ, ਜਿਨ੍ਹਾਂ ਦੀ ਬੋਲੀ ਇਹਨਾਂ ਨੇ ਸਿੱਖੀ, ਪਰ ਖੂਬ ਸਿੱਖੀ। ਬੋਲੀ ਸ਼ਲੋਕਾਂ ਦੀ ਠੇਠ ਲੈਂਹਦੀ ਹੈ, ਅਰ ਇਹ ਕੋਈ ਅਚਰਜ ਨਹੀਂ। ਜਦ ਅਮੀਰ ਖ਼ਿਸਰੋ ਨੇ, ਜਿਨ੍ਹਾਂ ਦੇ ਪਿਤਾ ਹੀ ਤੁਰਕਸਤਾਨ ਤੋਂ ਆਕੇ ਹਿੰਦੁਸਤਾਨ ਵਿੱਚ ਵੱਸੇ ਸਨ, ਓਹਨਾਂ ਨੇ ਬ੍ਰਿਜ ਭਾਸ਼ਾ ਅਜੇਹੀ ਲਿਖੀ ਕਿ ਘਰ ਘਰ ਵਿੱਚ ਓਹਨਾਂ ਦੇ ਗਾਉਣ ਆਦਿ ਪ੍ਰਸਿੱਧ ਹੋ ਗਏ, ਕੋਈ ਨਹੀਂ ਪਛਾਣਦਾ ਕਿ ਕਿਸੇ ਬਿਦੇਸੀ ਨੇ ਲਿਖੀਹੈ,ਤਾਂ ਜੇਬਾਬੇ ਫਰੀਦਜੀਨੇ ਜਿਨ੍ਹਾਂਦੇ ਟੱਬਰਨੂੰ ਪੰਜਾਬ ਵਿੱਚ ਵਸਦੇ ੫੦ ਵਰ੍ਹੇ ਹੋ ਚੁਕੇ ਸਨ ਅਰ ਜੋ ਆਪ ੯੩ ਵਰ੍ਹੇ ਪੰਜਾਬ ਵਿੱਚ ਰਹੇ,ਠੇਠ ਪੰਜਾਬੀਬੋਲੀ ਲਿਖੀ ਤਾਂ ਕੀ ਅਚਰਜ ਹੋਇਆ? ਖ਼ਿਸਰੋ ਦਾ ਇਹ ਗੀਤ ਸੌਣ ਭਾਦ੍ਰੋਂ ਵਿੱਚ ਪੂਰਬ ਵਲ ਪਿੰਡ ਦੀਆਂ ਕੁੜੀਆਂ ਗਾਉਂਦੀਆਂ ਹੁੰਦੀਆਂ ਹਨ :-

"ਅੱਮਾਂ ਮੇਰੇ ਬਾਵਾ ਕੋ ਭੇਜੋ ਜੀ ਕਿ ਸਾਵਣ ਆਇਆ।
ਬੇਟੀ ਤੇਰਾ ਬਾਵਾ ਤੋ ਬੁੱਢਾ ਰੀ ਕਿ ਸਾਵਣ ਆਇਆ।"

ਸਖੀ ਪੀਆ ਕੋ ਜੋ ਮੈਂ ਨਾ ਦੇਖੂੰ ਤੋ ਕੈਸੇ ਕਾਟੂੰ ਅੰਧੇਰੀ ਰਤੀਆ।
ਕਿਸੇ ਪੜੀ ਹੈ ਜੋ ਜਾ ਸੁਣਾਵੇ, ਪਿਆਰੇ ਪੀ ਕੋ ਹਮਾਰੀ ਬਤੀਆ।
ਨਾਂ ਨੀਂਦ ਨੈਨਾਂ,ਨਾਂ ਅੰਗ ਚੈਨਾਂ,ਨਾਂ ਆਪ ਆਵੇ,ਨਾਂਭੇਜੇਪਤੀਆਂ।
ਸਪੇਤ ਮਨਕੇ ਵਰਾਇ ਰਾਖੂੰ ਜੋ ਜਾਇ ਪਾਊਂ ਪੀਆ ਕੋ ਖਤੀਆਂ।

ਭਾਸ਼ਾ ਦੀ ਕਵਿਤਾ ਦਾ ਨਮੂਨਾ, ਪਰ ਬੈਹਰ ਫਾਰਸੀ ਹੈ, ਜੇ ਸ਼ਲੋਕਾਂ ਵੱਲ ਦੇਖਦੇ ਹਾਂ ਤਾਂ ਪਤਾ ਲੱਗਦਾ ਹੈ ਕਿ ਬਾਜ਼ੇ ਸ਼ਲੋਕਾਂ ਵਿੱਚ ਸ਼ੇਖ ਫਰੀਦ ਜੀ ਨੇ ਆਪਣੀ ਸਿਰ ਬੀਤੀ ਵਾਰਤਾ ਲਿਖੀ ਹੈ, ਜੀਕਣ :-

ਫਰੀਦਾ ਰੋਟੀ ਮੇਰੀ ਕਾਠ ਕੀ ਲਾਵਣੁ ਮੇਰੀ ਭੁਖ। ਜਿਨਾ ਖਾਧੀ ਚੋਪੜੀ ਘਣੇ ਸਹਨਿਗੇ ਦੁਖ ॥ ੨੮ ॥ ਫਰੀਦਾ ਤਨੁ ਸੁਕਾ ਪਿੰਜਰੁ ਥੀਆ ਤਲੀਆਂ ਖੂੰਡਹਿ ਕਾਗ। ਅਜੈ ਸੁ ਰਬੁ ਨ ਬਾਹੁੜਿਓ ਦੇਖੁ ਬੰਦੇ ਕੇ ਭਾਗ ॥ ੯੦ ॥

ਮੇਰੇ ਇੱਕ ਮਿੱਤ੍ਰ ਦਾ ਇਹ ਵੀ ਖਿਆਲ ਹੈ ਕਿ ਹੇਠਲੇ ਸ਼ਲੋਕ ਵਿੱਚ:-

ਫਰੀਦਾ ਇਨੀ ਨਿਕੀ ਜੰਘੀਐ ਥਲ ਡੂੰਗਰਿ ਭਵਿਓਮਿ।
ਅਜੁ ਫਰੀਦੈ ਕੂਜੜਾ ਸੈ ਕੋਹਾਂ ਥੀ ਓਮਿ ॥ ੨੦ ॥

ਅੰਤਮ ਪਦ ਫਾਰਸੀ ਦੀ ਮਰਯਾਦਾ ਅਨੁਸਾਰ ਲਿਖਿਆ ਜਾਪਦਾ ਹੈ, ਜੀਕੁਰ ਫਾਰਸੀ ਵਿੱਚ ਕਰਦਮੀ ਜਾਂ ਕਰਦਮ ਆਉਂਦਾ ਹੈ। ਪਰ ਏਹ "ਮ" ਅੰਤਮ ਸੰਸਕ੍ਰਿਤ ਵਿੱਚ ਵੀ ਵਰਤਿਆ ਜਾਂਦਾ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਜ਼ਰੂਰ ਸ਼ੇਖ ਬ੍ਰਾਹਮ ਨੂੰ ਮਿਲੇ, ਇਹ ਕੋਈ ਅਸਚਰਜ ਨਹੀਂ ਕਿ ਸ਼ੇਖ ਬ੍ਰਾਹਮ ਨੇ ਬਾਬੇ ਫਰੀਦ ਦੇ ਸ਼ਲੋਕ ਹੀ ਓਹਨਾਂ ਨੂੰ ਸੁਣਾਏ ਹੋਣ ਅਰ ਇਹ ਸ਼ਲੋਕ ਖਬਰੇ ਰਲੇ ਮਿਲੇ ਹੀ ਹੋਣ, ਇਹ ਸ਼ਲੋਕ ਗੁਰੂਆਂ ਨੇ ਲੋਕਾਂ ਦੀ ਜ਼ਬਾਨੀ ਸੁਣਕੇ, ਸੋਧ ਕੇ ਲਿਖੇ ਸਨ, ਕਿਸੇ ਪੋਥੀ ਤੋਂ ਲੈਂਦੇ ਤਾਂ ਪਹਿਲੇ ਦੂਜੇ ਫਰੀਦ ਦਾ ਵੇਰਵਾ ਕਰ ਦੇਂਦੇ, ਕਿਉਂਕਿ ਨਿਸਚਾ ਨਹੀਂ ਸੀ ਕਿ ਕੇਹੜਾ ਸ਼ਲੋਕ ਕੇਹੜੇ ਫਰੀਦ ਦਾ ਹੈ। ਏਸ ਕਰਕੇ ਪੰਚਮ ਗੁਰੂ ਜੀ ਨੇ ਵੀ ਸ਼ੇਖ ਫਰੀਦ ਦੇ ਸ਼ਲੋਕ ਹੀ ਲਿਖੇ ਹਨ, ਸ਼ਕਰ ਗੰਜ ਜਾਂ ਬ੍ਰਾਹਮ (ਇਬ੍ਰਾਹੀਮ) ਆਦਿ ਪਦ ਨਾਲ ਨਹੀਂ ਵਰਤਿਆ।

ਸਾਡੇ ਕੋਲ ਪੰਜਾਬੀ ਦੀ ਲਿਟ੍ਰੇਚਰ ਨਾਂ ਹੋਣ ਕਰਕੇ, ਅਸੀਂ ਏਹਨਾਂ ਸ਼ਲੋਕਾਂ ਦੀ ਬੋਲੀ ਤੋਂ ਏਹਨਾਂ ਦਾ ਠੀਕ ਠੀਕ ਸਮਾਂ ਨਹੀਂ ਦਸ ਸਕਦੇ ਅਰ ਬੋਲੀ ਪੰਜਾਬੀ ਲਿਟ੍ਰੇਚਰ ਦੇ ਘਾਟੇ ਕਰਕੇ ਹੀ ਬਦਲਦੀ ਵੀ ਘੱਟ ਹੀ ਰਹੀ ਹੈ। ਅਜੇ ਖੋਜ ਏਸ ਮਦਾਨ ਵਿੱਚ ਘੱਟ ਹੈ, ਆਸ਼ਾ ਹੈ ਕਿ ਬਾਬਾ ਫਰੀਦ ਜਾਂ ਸ਼ੇਖ ਬ੍ਰਾਹਮ ਜੀ ਦੇ ਹੋਰ ਕੋਈ ਬਚਨ ਮਿਲੇ ਤਾਂ ਪਤਾ ਲੱਗ ਜਾਸੀ ਕਿ ਇਹ ਸ਼ਲੋਕ ਕਿਸਦੇ ਰਚੇ ਹੋਏ ਹਨ?

# ਸ੍ਰੀ ਗੁਰੂ ਅੰਗਦ ਜੀ

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੱਦੀ ਦੇ ਮਾਲਕ ਸਿੱਖਾਂਦੇ ਦੂਜੇਗੁਰੂ ਸ੍ਰੀ ਗੁਰੂ ਅੰਗਦ ਜੀ ਹੋਏ ਹਨ, ਆਪ ਜੀ ਦਾ ਪਹਿਲਾ ਨਾਉਂ ਭਾਈ ਲੈਹਣਾ ਸੀ, ਆਪ ਸੰਮਤ ੧੫੬੧ ਬਿਕ੍ਰਮੀ ਨੂੰ ਨਾਂਗੇ ਦੀ ਸਰਾਇ ਨਾਮੇ ਪਿੰਡ ਵਿੱਚ ਪ੍ਰਗਟ ਹੋਏ। ਆਪ ਦੇ ਪਿਤਾ ਦਾ ਨਾਮ ਫੇਰੂ ਮੱਲ ਤ੍ਰੇਹੁਣ ਖੱਤ੍ਰੀ ਸੀ, ਪਹਿਲੋਂ ਇਹ ਦੇਵੀ ਦੇ ਭਗਤ ਹੁੰਦੇ ਸਨ, ਜਦ ਇਹ ਖਡੂਰ ਆ ਰਹੇ ਤਾਂ ਓਥੇ ਇੱਕ ਗੁਰੂ ਨਾਨਕ ਜੀ ਦਾ ਸਿੱਖ 'ਜੋਧਾ' ਵਸਦਾ ਸੀ, ਉਸ ਤੋਂ ਗੁਰੂ ਜੀ ਦੀ ਬਾਣੀ ਸੁਣਕੇ ਏਹਨਾਂਨੂੰ ਗੁਰਾਂ ਦੇ ਮਿਲਣ ਦੀ ਖਿੱਚ ਹੋਈ। ਇੱਕ ਵਾਰੀ ਦੇਵੀ ਮਾਤਾ ਦਾ ਸੰਗ ਨਾਲ ਲੈਕੇ ਜਾਂਦੇ ਸਨ ਤਾਂ ਰਾਵੀ ਦੇ ਕੰਢੇ ਕਰਤਾਰ ਪੁਰ (ਜ਼ਿਲਾ ਸਿਆਲ ਕੋਟ) ਵਿੱਚ ਗੁਰਾਂ ਦੇ ਦਰਸ਼ਨ ਕੀਤੇ। ਦਰਸ਼ਨ ਕਾਹਦੇ ਕੀਤੇ, ਬੱਸ ਗੁਰਾਂ ਜੋਗੇ ਹੀ ਰਹੇ, ਨਾਲ ਦਾ ਸੰਗ ਵੀ ਸਿੱਖ ਹੋਇਆ, ਗੁਰਾਂ ਦੇ ਦਰਬਾਰ ਵਿੱਚ ਦੇਵੀ ਝਾੜੂ ਦਿੰਦੀ ਵੇਖੀ। ਲਹਿਣਾ ਜੀ ਸਭ ਟਹਿਲ ਗੁਰਾਂ ਦੀ ਕਰਦੇ ਸਨ, ਗੁਰੂ ਜੀ ਨੇ ਵੀ ਕਿਹਾ "ਭਾਈ ਅਸੀਂ ਦੇਣਾ ਤੇ ਤੂੰ ਲੈਣਾ ਧੁਰੋਂ ਲਿਖਿਆ" ਲਹਿਣਾ ਜੀ ਨੇ ਕਈ ਵਰ੍ਹੇ ਬੜੀ ਸੇਵਾ ਕੀਤੀ, ਗੁਰੂ ਜੀ ਨੇ ਵੀ ਪੁੱਜਕੇ ਪ੍ਰੀਖਜਾ ਕੀਤੀ। ਅੰਤ ਗੁਰਿਆਈ ਬਖਸ਼ੀ। ਗੁਰੂ ਅੰਗਦ ਜੀ ਨੇ ਗੁਰਿਆਈ ਪਾਕੇ ਵੀ ਤਪ ਬੜਾ ਕੀਤਾ, ਅੰਦਰ ਹੀ ਕੋਠੇ ਵਿੱਚ ਰਹਿੰਦੇ ਸਨ। ਪੰਜਾਬੀ ਬੋਲੀ ਪੁਰ ਏਹਨਾਂ ਨੇ ਦੋ ਭਾਰੇ ਉਪਕਾਰ ਕੀਤੇ:-

(੧) ਗੁਰਮੁਖੀ ਅੱਖਰ ਸੰਨ ੧੫੯੮ ਬਿਕ੍ਰਮੀ ਵਿੱਚ ਰਚੇ, ਏਹ ਅੱਖਰ ਖਾਸ ਪੰਜਾਬੀ ਬੋਲੀ ਲਈ ਬਣਾਏ ਗਏ ਹਨ, ਕਿਉਂ ਜੋ ਫਾਰਸੀ ਅੱਖਰਾਂ ਵਿੱਚ ਪੰਜਾਬੀ ਸ਼ੁੱਧ ਨਹੀਂ ਲਿਖੀ ਜਾਂਦੀ, ਅਰ ਸੰਸਕ੍ਰਿਤ ਦੇ ਅੱਖਰ ਪੰਜਾਬੀ ਲਈ ਬਹੁਤ ਸਾਰੇ ਵਾਧੂ ਹਨ।

(੨) ਏਹਨਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜਨਮ ਸਾਖੀ ਪੈੜੇ-ਮੋਖੇ ਤੋਂ ਲਿਖਵਾਈ, ਇਹ ਪੰਜਾਬੀ ਦੀ ਪਹਿਲੀ ਸਰਲ ਵਾਰਤਕ ਪੋਥੀ

ਹੈ। ਗੁਰੂ ਜੀ ਦੇ ਬਚਨ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਚੜ੍ਹੇ ਹੋਏ ਹਨ। ਬੋਲੀ ਪੰਜਾਬੀ ਸਿੱਧੀ ਸਾਦੀ ਅਰ ਲਿਖਣ ਦਾ ਢੰਗ ਗੁਰੂ ਨਾਨਕ ਜੀ ਦੇ ਬਚਨਾਂ ਦਾ ਹੀ ਹੈ, ਖਿਆਲ ਵੀ ਓਹੀ ਹਨ, ਕੁਝ ਚੋਣਵੇਂ ਬਚਨ ਹੇਠ ਲਿਖੇ ਜਾਂਦੇ ਹਨ:—

ਜਪਜੀ ਸਾਹਿਬ ਜੋ ਸਿੱਖਾਂ ਦੀ ਗਾਯਤ੍ਰੀ ਹੈ ਅਰ ਜੋ ਬਾਬਾਨਾਨਕ ਦੇਵ ਜੀ ਦੀ ਉਚਾਰੀ ਹੋਈ ਪ੍ਰਸਿੱਧ ਬਾਣੀ ਹੈ, ਉਸਦੇ ਅੰਤ ਵਿੱਚ ਜੋ ਸ਼ਲੋਕ ਹੈ ਓਹ ਗੁਰੂ ਅੰਗਦ ਦੇਵਜੀ ਦਾ ਹੈ,ਏਹੀ ਸ਼ਲੋਕ ਮਾਝਦੀ ਵਾਰ ਵਿੱਚਵੀ ਹੈ:—

ਸਲੋਕੁ ਮਃ ੨

ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ। ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ। ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ। ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ। ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ। ਨਾਨਕ ਤੇ ਮੁਖ ਉਜਲੇ ਹੋਰ ਕੇਤੀ ਛੁਟੀ ਨਾਲਿ ॥ ੧ ॥

ਅਥਵਾ:—ਸਲੋਕ

ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ। ਏਤੇ ਚਾਨਣ ਹੋਦਿਆ ਗੁਰ ਬਿਨੁ ਘੋਰ ਅੰਧਾਰ ॥ ੨ ॥ ਫੇਰ:—ਮਃ ੨॥

ਇਹ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ। ਇਕਨਾ ਹੁਕਮਿ ਸਮਾਇ ਲਏ ਇਕਨਾ ਹੁਕਮੇ ਕਰੇ ਵਿਣਾਸੁ। ਇਕਨਾ ਭਾਣੈ ਕਢਿ ਲਏ ਇਕਨਾ ਮਾਇਆ ਵਿਚਿ ਨਿਵਾਸੁ। ਏਵ ਭਿ ਆਖਿ ਨ ਜਾਪਈ ਜਿ ਕਿਸੈ ਆਣੇ ਰਾਸਿ। ਨਾਨਕ ਗੁਰਮੁਖਿ ਜਾਣੀਐ ਜਾ ਕਉ ਆਪਿ ਕਰੇ ਪਰਗਾਸੁ ॥ ੩ ॥

ਹਉਮੈ ਜਾਂ ਅਹੰਤਾ ਤੇ ਲਿਖਦੇ ਹਨ:—

ਮਹਲਾ ੨

ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ। ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ। ਹਉਮੈ ਕਿਥਹੁ ਊਪਜੈ ਕਿਤੁ ਸੰਜਮਿ ਇਹ ਜਾਇ। ਹਉਮੈ ਏਹੋ ਹੁਕਮੁ ਹੈ ਪਇਐ ਕਿਰਤਿ ਫਿਰਾਹਿ। ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ। ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਸਮਾਹਿ। ਨਾਨਕ ਕਹੈ ਸੁਣਹੁ ਜਨਹੁ ਇਤੁ ਸੰਜਮਿ ਦੁਖ ਜਾਹਿ ॥ ੨ ॥

ਸੇਵਾ ਦੇ ਗੁਣ ਲਿਖਦੇ ਹਨ:—

ਪਉੜੀ

ਸੇਵ ਕੀਤੀ ਸੰਤੋਖੀਈ ਜਿਨ ਸਚੋ ਸਚੁ ਧਿਆਇਆ। ਓਨੀ

ਮੰਦੇ ਪੈਰੁ ਨ ਰਖਿਓ ਕਰਿ ਸੁਕ੍ਰਿਤੁ ਧਰਮੁ ਕਮਾਇਆ। ਓਨੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ। ਤੂੰ ਬਖਸੀਸੀ ਅਗਲਾ ਨਿਤ ਦੇਵਹਿ ਚੜਹਿ ਸਵਾਇਆ। ਵਡਿਆਈ ਵਡਾ ਪਾਇਆ ॥ ੭ ॥

ਮਹਲਾ ੨

ਸਲਾਮੁ ਜਬਾਬੁ ਦੋਵੈ ਕਰੇ ਮੁੰਢਹੁ ਘੁਥਾ ਜਾਇ।
ਨਾਨਕ ਦੋਵੈ ਕੂੜੀਆ ਥਾਇ ਨ ਕਾਈ ਪਾਇ ॥ ੨ ॥

ਪਉੜੀ

ਜਿਤੁ ਸੇਵਿਐ ਸੁਖੁ ਪਾਈਐ ਸੋ ਸਾਹਿਬੁ ਸਦਾ ਸਮਾਲੀਐ। ਜਿਤੁ ਕੀਤਾ ਪਾਈਐ ਆਪਣਾ ਸਾ ਘਾਲ ਬੁਰੀ ਕਿਉ ਘਾਲੀਐ। ਮੰਦਾ ਮੂਲਿ ਨ ਕੀਚਈ ਦੇ ਲੰਮੀ ਨਦਰਿ ਨਿਹਾਲੀਐ। ਜਿਉ ਸਾਹਬ ਨਾਲਿ ਨ ਹਾਰੀਐ ਤੇ ਵੇਹਾ ਪਾਸਾ ਢਾਲੀਐ। ਕਿਛੁ ਲਾਹੇ ਉਪਰਿ ਘਾਲੀਐ ॥ ੨੧ ॥ ਸਲੋਕੁ ਮਹਲਾ ੨ ॥ ਚਾਕੁਰ ਲਗੈ ਚਾਕਰੀ ਨਾਲੇ ਗਾਰਬੁ ਵਾਦੁ। ਗਲਾ ਕਰੇ ਘਣੇਰੀਆ ਖਸਮ ਨ ਪਾਏ ਸਾਦੁ। ਆਪੁ ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨੁ। ਨਾਨਕ ਜਿਸਨੋ ਲਗਾ ਤਿਸੁ ਮਿਲੈ ਲਗਾ ਸੋ ਪਰਵਾਨੁ ॥ ੧ ॥

ਗੁਰੂ ਜੀ ਦੇ ਹੋਰ ਵੀ ਕਈ ਬਚਨ ਹਨ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਲਿਖੇ ਹਨ, ਗੁਰੂ ਜੀ ਨੇ ਸੰਮਤ੧੬੦੯ ਬਿਕ੍ਰਮੀ ਵਿੱਚ ਚੜ੍ਹਾਈ ਕੀਤੀ ਅਰ ਗੱਦੀ ਗੁਰੂ ਅਮਰ ਦਾਸ ਜੀ ਨੂੰ ਦਿੱਤੀ। ਗੁਰੂ ਜੀ ਦੇ ਹੇਠਲੇ ਸ਼ਲੋਕ ਕਹੇ ਬ੍ਰਿਹੋ ਤੇ ਬੈਰਾਗ ਦੇ ਭਰੇ ਹੋਏ ਹਨ:-

ਜੋ ਸਿਰਿ ਸਾਈ ਨਾ ਨਿਵੈ ਸੋ ਸਿਰਿ ਦੀਜੈ ਡਾਰ।
ਨਾਨਕ ਜਿਸਪਿੰਜਰ ਮੈ ਬਿਰਹਾ ਨਹੀ ਸੋ ਪਿੰਜਰ ਲੈ ਜਾਰ।

ਤਥਾ:-

ਜਿਸ ਪਿਆਰੇ ਸਿਉ ਨੇਹੁ ਤਿਸ ਆਗੈ ਮਰਿ ਚਲੀਐ।
ਧ੍ਰਿਗੁ ਜੀਵਣ ਸੰਸਾਰ ਨਾਨਕ ਤਾਕੇ ਪਾਛੈ ਜੀਵਣਾ।

# ਸ੍ਰੀ ਗੁਰੂ ਅਮਰ ਦਾਸ ਜੀ

ਸ੍ਰੀ ਗੁਰੂ ਅਮਰਦਾਸ ਜੀ ਸਿੱਖਾਂ ਦੇ ਤੀਸਰੇ ਸਤਿਗੁਰੂ ਹੋਏ ਹਨ, ਏਹਨਾਂ ਦਾ ਜਨਮ ੨੭ ਬੈਸਾਖ ਸੰਨ ੧੪੭੯ਈ: ਨੂੰ ਸ਼ੁਕਰ ਵਾਰ ਬਾਸਰ ਕੇ ਪਿੰਡ ਵਿੱਚ ਹੋਇਆ। ਏਹਨਾਂ ਦਾ ਪਿਤਾ ਤੇਜਭਾਨ ਭੱਲਾ ਖੱਤ੍ਰੀ ਸੀ, ਏਹ ਮੁੱਢ ਤੋਂ ਹੀ ਧਰਮਾਤਮਾਂ ਪੁਰਖ ਸਨ, ਪਿੰਡਾਂ ਵਿੱਚ ਘੋੜੇ ਤੇ ਵੱਖਰ ਲੱਦ ਕੇ ਵੇਚਣ ਜਾਇਆ ਕਰਦੇ ਸਨ। ਟੁਰਦੇ ੨ ਭਜਨ ਗਾਉਂਦੇ ਜਾਂਦੇ ਸਨ, ਅਰ "ਹਰੇ ਰਾਮ ਹਰੇ ਰਾਮ, ਰਾਮ ਰਾਮ ਹਰੇ ਹਰੇ, ਹਰੇ ਕ੍ਰਿਸ਼ਨ ਹਰੇ ਕ੍ਰਿਸ਼ਨ, ਕ੍ਰਿਸ਼ਨ ਕ੍ਰਿਸ਼ਨ ਹਰੇ ਹਰੇ" ਆਦਿ ਵਾਹਿਗੁਰੂ ਦਾ ਜਾਪ ਕਰਦੇ ਹੁੰਦੇ ਸਨ। ਕਈ ਵਾਰੀ ਨੰਗੀਂ ਪੈਰੀਂ ਟੁਰਕੇ ਗੰਗਾ ਜੀ (ਹਰਦ੍ਵਾਰ) ਦੀ ਯਾਤਰਾ ਕੀਤੀ, ਜਦ ੨੦ਵੀਂ ਵਾਰੀ ਗੰਗਾ ਜੀ ਦੀ ਯਾਤਰਾ ਤੋਂ ਮੁੜੇ ਆਉਂਦੇ ਸਨ ਤਾਂ ਏਹਨਾਂ ਦੇ ਨਾਲ ਇੱਕ ਪੰਡਿਤ ਜੋਤਸ਼ੀ ਦੁਰਗਾ ਦੱਤ ਨਾਮ ਦਾ ਸੀ, ਅਮਰ ਦਾਸ ਜੀ ਜਦ ਇੱਕ ਬਾਗ ਵਿੱਚ ਲੇਟੇ ਹੋਏ ਸਨ ਤਾਂ ਪੰਡਿਤ ਦੀ ਨਜ਼ਰ ਏਹਨਾਂ ਦੇ ਚਰਨਾਂ ਪਰ ਪਈ, ਉਸਨੇ ਚਰਨ ਵਿੱਚ ਪਦਮ ਦਾ ਨਿਸ਼ਾਨ ਡਿੱਠਾ,ਅਰ ਗੁਰੂ ਜੀ ਨੂੰ ਆਖਿਆ ਕਿ ਤੁਸੀਂ ਜਗਤ ਦੇ ਪਾਤਸ਼ਾਹ ਹੋਵੋਗੇ, ਤੁਹਾਡੇ ਸਿਰ ਤੇ ਛੱਤ੍ਰ ਝੁਲੇਗਾ। ਗੁਰੂ ਜੀ ਬੋਲੇ ਜੋ ਕਰਤਾਰ ਦੀ ਰਜ਼ਾ, ਜਦ ਗੁਰੂ ਜੀ ਪੰਡਿਤ ਨੂੰ ਕੁਝ ਮਠਾਈ ਦਾ ਦਾਨ ਦੇਣ ਲੱਗੇ ਤਾਂ ਉਸ ਪੰਡਿਤ ਨੇ ਪੁੱਛਿਆ ਕਿ ਤੁਹਾਡਾ ਗੁਰੂ ਕੌਣ ਹੈ? ਗੁਰੂ ਜੀ ਨੇ ਫੁਰਮਾਇਆ ਅਜੇ ਨਹੀਂ ਧਾਰਨ ਕੀਤਾ, ਤਾਂ ਪੰਡਿਤ ਨੇ ਆਖਿਆ ਮੈਂ ਨਿਗੁਰੇ ਕੋਲੋਂ ਦਾਨ ਨਹੀਂ ਲੈਂਦਾ, ਅਮਰਦਾਸ ਜੀ ਦੇ ਮਨ ਵਿੱਚ ਏਸ ਗੱਲ ਨੇ ਤਲਵਾਰ ਦੀ ਕਾਟ ਕੀਤੀ, ਅਰ ਗੁਰੂ ਭਾਲਣ ਦੀ ਤਾਂਘ ਲੱਗ ਪਈ, ਜਦ ਘਰ ਆਏ ਤਾਂ ਵੀ ਹਰ ਦਮ ਏਹੀ ਸੋਚ ਰਹੇ। ਏਹਨਾਂ ਦੇ ਭਰਾ ਦੇ ਪੁੱਤ੍ਰ ਨੂੰ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸੁਪੁੱਤ੍ਰੀ ਬੀਬੀ ਅਮਰੋ ਵਿਆਹੀ ਹੋਈ ਸੀ, ਓਹ ਸਵੇਰੇ ਉੱਠਕੇ ਗੁਰੂ ਜੀ ਦੀ ਬਾਣੀ ਦਾ ਪਾਠ ਕਰਦੀ ਸੀ। ਇੱਕ ਦਿਨ ਸਵੇਰ ਨੂੰ ਗੁਰੂ ਅਮਰਦਾਸ ਜੀ ਦੀ ਕੰਨੀਂ ਏਸ ਸ਼ਬਦ ਦੀ ਅਵਾਜ਼ ਪਈ:-

ਮਾਰੂ ਮਹਲਾ ੧ ਘਰੁ ੧

ਕਰਣੀ ਕਾਗਦੁ ਮਨੁ ਮਸਵਾਣੀ ਬੁਰਾ ਭਲਾ ਦੁਇ ਲੇਖ ਪਏ।
ਜਿਉ ਜਿਉ ਕਿਰਤੁ ਚਲਾਏ ਤਿਉ ਚਲੀਐ ਤਉ ਗੁਣ ਨਾਹੀ
ਅੰਤੁ ਹਰੇ ॥ ੧ ॥ ਚਿਤ ਚੇਤਸਿ ਕੀ ਨਹੀ ਬਾਵਰਿਆ। ਹਰਿ
ਬਿਸਰਤ ਤੇਰੇ ਗੁਣ ਗਲਿਆ ॥ ੧ ॥

ਇਹ ਸ਼ਬਦ ਆਪ ਦੇ ਮਨ ਨੂੰ ਅਣੀ ਵਾਲੇ ਤੀਰ ਵਤ ਵੱਜਾ ਤੇ ਘਾਇਲ ਕਰ ਗਿਆ। ਮਨ ਵਿੱਚ ਕਿਸੇ ਅਣਡਿੱਠੇ ਪ੍ਰੀਤਮ ਦੀ ਤਾਂਘ ਆ ਬਣੀ, ਬੀਬੀ ਅਮਰੋ ਨੂੰ ਕਹਿਣ ਲੱਗੇ ਬੀਬੀ! ਫੇਰ ਸ਼ਬਦ ਸੁਣਾ। ਬੀਬੀ ਅਮਰੋ ਗੁਰੂ ਜੀ ਦੀ ਨੂੰਹ ਲੱਗਦੀ ਸੀ ਓਹ ਚੁੱਪ ਕਰ ਗਈ, ਗੁਰੂ ਜੀ ਹੱਥ ਬੰਨ੍ਹ ਕੇ ਬੇਨਤੀ ਕਰਨ ਕਿ ਬੀਬੀ!ਫੇਰ ਸ਼ਬਦ ਸੁਣਾ ਪਰ ਬੀਬੀ ਸ਼ਰਮਾਂਦੀ ਚੁੱਪ, ਅੰਤ ਗੁਰੂ ਜੀ ਦੀ ਭਰਜਾਈ ਨੇ ਆਖਿਆ ਬੀਬੀ! ਸੰਗ ਨਾਂ, ਬੇਸ਼ੱਕ ਸ਼ਬਦ ਸੁਣਾ। ਇਸ ਪਰ ਬੀਬੀ ਜੀ ਨੇ ਸ਼ਬਦ ਸੁਣਾਏ, ਆਪ ਜੀ ਨੇ ਪੁੱਛਿਆ "ਤੂੰ ਕਿੱਥੋਂ ਸਿੱਖੇ ?" ਬੀਬੀ ਜੀ ਨੇ ਆਖਿਆ ਆਪਣੇ ਪਿਤਾ ਸ੍ਰੀ ਗੁਰੂ ਅੰਗਦ ਦੇਵ ਜੀ ਤੋਂ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੱਦੀ ਤੇ ਹਨ। ਗੁਰੂ ਜੀ ਨੇ ਬੇਨਤੀ ਕੀਤੀ, ਬੀਬੀ!ਸਾਨੂੰ ਨਾਲ ਲੈ ਚੱਲੀਂ ਤੇ ਦਰਸ਼ਨ ਕਰਾਈਂ, ਜਦ ਬੀਬੀ ਅਮਰੋ ਤੀਆਂ ਦੇ ਤਿਹਾਰ ਤੇ ਪੇਕੇ ਖਡੂਰ ਵਿਖੇ ਗਈ ਤਾਂ ਅਮਰਦਾਸਜੀ ਵੀ ਨਾਲ ਗਏ।ਬੀਬੀ ਆਪਣੇ ਪਿਤਾ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਜਾਕੇ ਮਿਲੀ ਤਾਂ ਓਹਨਾਂ ਪੁੱਛਿਆ ਬੀਬੀ ਜੇਹੜਾ ਤੇਰੇ ਨਾਲ ਪੁਰਖ ਆਇਆ ਹੈ ਓਹਨੂੰ ਕਿਉਂ ਬਾਹਰ ਛੱਡ ਆਈ ਹੈਂ ? ਗੁਰੂ ਅਮਰ ਦਾਸ ਜੀ ਜਦ ਅੰਦਰ ਗਏ ਤਾਂ ਗੁਰੂ ਅੰਗਦ ਦੇਵ ਜੀ ਨੇ ਆਪਣਾ ਕੁੜਮ ਜਾਣਕੇ ਉੱਠਕੇ ਆਦਰ ਕੀਤਾ। ਗੁਰੂਅਮਰਦਾਸ ਜੀ ਪੈਰਾਂ ਤੇ ਢੇਹ ਪਏ, ਅਰ ਆਖਿਆ "ਮੈਂ ਕੁੜਮ ਨਹੀਂ ਤੁਹਾਡੇ ਚਰਨਾਂ ਦਾ ਦਾਸ ਹਾਂ" ਗੱਲ ਕੀ ਗੁਰੂ ਅਮਰ ਦਾਸ ਜੀ ਗੁਰੂ ਅੰਗਦ ਜੀ ਦੀ ਸੇਵਾ ਵਿੱਚ ਹੀ ਰਹੇ। ਆਪਣੇ ਹੱਥੀਂ ਲੰਗਰ ਦੀ ਟਹਿਲ ਕਰਨ, ਤੇ ਪ੍ਰਭਾਤੇ ਉੱਠਕੇ ਬਿਆਸਾ ਦਰਯਾ ਵਿੱਚੋਂ ਪਾਣੀ ਦੀ ਗਾਗਰ ਸਤਿਗੁਰਾਂ ਦੇ ਇਸ਼ਨਾਨ ਕਰਨ ਲਈ ਲਿਆਇਆ ਕਰਨ, ਦਰਯਾ ਪਰ ਪੁੱਠੇ ਪੈਰੀਂ ਜਾਣਾ ਕਿ ਮਤਾਂ ਕਿਧਰੇ ਸਤਿਗੁਰਾਂ ਵੱਲ ਪਿੱਠ ਨਾਂ ਹੋਜਾਏ। ਖਡੂਰ ਸਾਹਿਬ ਤੋਂ ਦਰਯਾ ਤਿੰਨ ਕੁ ਕੋਹ ਸੀ, ਬ੍ਰਿਧ ਅਵਸਥਾ ਤੇ ਇਹ ਸੇਵਾ ਇਹ ਭਰੋਸਾ ਤੇ ਸਿੱਖੀ ਸਿਦਕ ਦਾ ਅਤੁੱਟ ਪ੍ਰੇਮ ਤੇ ਨੇਹੁ। ਕਿੰਨੇ ਹੀ ਵਰ੍ਹੇ ਸੇਵਾ ਕਰਦੇ ਰਹੇ, ਇੱਕ ਦਿਨ ਸਿਆਲੇ ਦੀ ਹਨੇਰੀ ਰਾਤ ਤੇ ਬੱਦਲ ਗੱਜੇ, ਬਿਜਲੀ ਚਮਕੇ, ਬੜਾ ਕਾਲਾ ਘਮਸਾਨ ਪਿਆ ਹੋਇਆ ਸੀ, ਇਹ ਸਿਦਕੀ ਸਿੱਖ ਆਪਣੇ ਸਤਿਗੁਰਾਂ ਦੀ ਟਹਿਲ ਵਿੱਚ ਅਥੱਕਸਿਰਤੋੜ

ਜਲ ਭਰੀ ਗਾਗਰ ਚੁਕ ਚਲਾ ਆਉਂਦਾ ਹੈ, ਮੂੰਹ ਤੋਂ ਜਪਜੀ ਸਾਹਿਬ ਦਾ ਪਾਠ ਅਰ ਸੁਰਤ ਗੁਰਾਂ ਦੇ ਚਰਨਾਂ ਵਿੱਚ। ਰਾਹ ਵਿੱਚ ਇੱਕ ਜੁਲਾਹੇ ਦੀ ਖੱਡੀ ਸੀ, ਉਸ ਵਿੱਚ ਪੈਰ ਜਾ ਪਿਆ, ਧੜੱਮ ਡਿੱਗੇ, ਪਰ ਫੇਰ ਵੀ ਗਾਗਰ ਹੱਥਾਂ ਤੇ ਸੰਭਾਲ ਲਈ, ਸੱਟ ਲੱਗੀ ਪਰ ਗੁਰਾਂ ਦੀ ਸੇਵਾ ਦੇ ਧਿਆਨ ਵਿੱਚ ਜਾਪੀ ਨਾਂ, ਉੱਠ ਕੇ ਤੁਰ ਪਏ। ਜੁਲਾਹੇ ਨੇ ਆਪਣੀ ਤੀਵੀਂ ਨੂੰ ਆਖਿਆ ਕਿ ਕਿਹਾ ਖੜਾਕਾ ਹੋਇਆ ਹੈ ? ਚਲ ਵੇਖੀਏ ਜੁਲਾਹੀ ਬੋਲੀ "ਹੋਣਾ ਏਂ ਅਮਰੂ ਨਿਥਾਵਾਂ, ਜਿਨੂੰ ਨਾ ਦਿਨੇ ਚੈਨ ਨਾ ਰਾਤੀ ਅਰਾਮ" (ਵਾਹਿਗੁਰੂ ! ਏਹਨਾਂ ਸ਼ਬਦਾਂ ਦੇ ਲਿਖਣ ਦੇ ਔਗੁਣ ਨੂੰ ਖਿਮਾਂ ਕਰਨਾਂ), ਜਦ ਆਪ ਜੀ ਨੇ ਆਪਣੇ ਸਤਿਗੁਰਾਂ ਗੁਰੂ ਅੰਗਦ ਦੇਵ ਜੀ ਨੂੰ ਇਸ਼ਨਾਨ ਕਰਾਇਆ ਅਰ ਆਪ ਵੀ ਨਿਤ ਨੇਮ ਕਰ ਚੁਕੇ ਤਾਂ ਦਿਨ ਚੜ੍ਹੇ ਦਰਬਾਰ ਵਿੱਚ ਸਤਿਗੁਰ ਅੰਗਦ ਦੇਵ ਜੀ ਨੇ ਬੁਲਾਇਆ ਅਰ ਪੁੱਛਿਆ ਸੁਣਾਉ ਭਾਈ ਜੀ! ਅੱਜ ਰਾਤਵਿੱਚ ਕੀ ਬ੍ਰਿਤਾਂਤ ਹੋਇਆ? ਗੁਰੂ ਅਮਰ ਦਾਸ ਜੀ ਹੱਥ ਜੋੜ ਕੇ ਅਰਜ਼ ਕੀਤੀ, ਸਤਿਗੁਰ ਜਾਣੀ ਜਾਣ ਹਨ। ਗੁਰੂ ਜੀ ਨੇ ਸਾਰੀ ਬਾਰਤਾ ਸਿੱਖਾਂ ਨੂੰ ਸੁਣਾਈ ਅਰ ਗੁਰੂ ਅਮਰ-ਦਾਸ ਜੀ ਨੂੰ ਹਿੱਕ ਨਾਲ ਲਾਕੇ ਬਚਨ ਕੀਤਾ:-"ਅਮਰਦਾਸ ਨਿਮਾਣਿ-ਆਂ ਦਾ ਮਾਣ, ਨਿਥਾਵਿਆਂ ਦਾ ਥਾਉਂ, ਨਿਓਟਿਆਂ ਦੀ ਓਟ, ਨਿਧਰਿਆਂ ਦੀ ਧਿਰ, ਨਿਆਸਰਿਆਂ ਦਾ ਆਸਰਾ ਹੋਵੇਗਾ"। ਅਰ ਉਸੇ ਵੇਲੇ ਨਵੀਂ ਪੁਸ਼ਾਕ ਪਵਾ ਦਿੱਤੀ ਅਤੇ ੧ ਮਾਘ ਸੰਮਤ ੧ ੦੯ ਨੂੰ ਬਾਬੇ ਬੁੱਢੇ ਜੀ ਦੇ ਹੱਥੋਂ ਗੁਰਿਆਈ ਦਾ ਤਿਲਕ ਦਿਵਾਇਆ। ਪੰਜ ਪੈਸੇ ਅਰ ਨਰੇਲ ਰੱਖ ਕੇ ਮੱਥਾ ਟੇਕਿਆ ਅਰ ਸਭ ਸੰਗਤ ਤੋਂ ਵੀ ਮੱਥਾ ਟਿਕਾ ਦਿੱਤਾ। ਗੁਰੂ ਜੀ ਨੂੰ ਹੁਕਮ ਹੋਇਆ ਕਿ ਤੁਸੀਂ ਗੋਇੰਦ ਵਾਲ ਜਾ ਵੱਸੋ, ਤੇ ਓਥੇ ਉਪਦੇਸ਼ ਦਿਓ, ਕਿਉਂ ਜੋ ਗੁਰੂ ਜੀ ਦੇ ਪੁੱਤ੍ਰ ਦਾਤੂ ਜੀ ਅਰ ਦਾਸੂ ਜੀ ਬੁਰਾ ਪ੍ਰਤੀਤ ਕਰਦੇ ਸਨ, ਫੇਰ ਵੀ ਦਾਸੂ ਜੀ ਨੇ ਤਾਂ ਮੱਥਾ ਟੇਕ ਦਿੱਤਾ ਪਰ ਦਾਤੂ ਜੀ ਨਾਂ ਮੰਨੇ।

ਇੱਕ ਵਾਰੀ ਗੁਰੂ ਅਮਰ ਦਾਸ ਜੀ ਗੋਂਦਵਾਲ ਗੱਦੀ ਪਰ ਬੈਠੇ ਉਪਦੇਸ਼ ਕਰ ਰਹੇ ਸਨ ਕਿ ਦਾਤੂ ਜੀ ਨੇ ਪਿੱਛੋਂ ਆਕੇ ਲੱਕ ਵਿੱਚ ਲੱਤ ਮਾਰੀ (ਹਾਇ ਸ਼ੋਕ !) ਗੁਰੂ ਜੀ ਬ੍ਰਿਧ ਸਰੀਰ ਸਨ, ਚੌਕੀ ਤੋਂ ਢੈਹ ਪਏ, ਪਰ ਉਸੇ ਵੇਲੇ ਉੱਠਕੇ ਦਾਤੂ ਜੀ ਦੇ ਚਰਨ ਦਬਣ ਲੱਗ ਪਏ ਕਿ ਮਹਾਰਾਜ! ਕਿਧਰੇ ਤੁਹਾਡੇ ਚਰਨ ਨੂੰ ਤਾਂ ਸੱਟ ਨਹੀਂ ਲੱਗੀ ? ( ਇਹ ਅਧੀਨਤਾ, ਬਲਿਹਾਰ ਜਾਈਏ!) ਸਭ ਸਿੱਖ ਦਾਤੂਜੀ ਤੋਂ ਨਰਾਜ਼ ਹੋ ਗਏ। ਦਾਤੂ ਜੀ ਆਏ ਤਾਂ ਸਨ ਗੱਦੀ ਲੈਣ ਕਿ ਗੁਰੂ ਜੀ ਨੂੰ ਲੱਤ ਮਾਰ ਕੇ ਉਠਾ ਦਿਆਂ ਗੇ, ਪਰ ਅੱਗੋਂ ਮੌਜ ਕੁਝ ਹੋਰ ਸੀ, ਸ਼ਰਮਿੰਦੇ ਹੋ ਮੁੜ ਗਏ।

ਜਦ ਗੁਰੂ ਅੰਗਦ ਦੇਵ ਜੀ ਜੋਤੀ ਜੋਤ ਸਮਾ ਗਏ । ਸ੍ਰੀ ਗੁਰੂ ਅਮਰ ਦਾਸ ਜੀ ਸੰਗਤਾਂ ਨੂੰ ਉਪਦੇਸ਼ ਕਰਨ, ਬਾਈ ਮੰਜੀਆਂ ਸਿੱਖਾਂ ਨੂੰ ਬਖਸ਼ੀਆਂ ਕਿ ਜਾਕੇ ਬਾਹਰ ਦੇਸ਼ਾਂ ਵਿੱਚ ਗੁਰੂ ਦਾ ਉਪਦੇਸ਼ ਕਰੋ, ਤੇ ਸਿੱਖੀ ਵਿਸਥਾਰੋ। ਏਹਨਾਂ ਨੇ ਗੋਇੰਦ ਵਾਲ ਬਾਵਲੀ ਸਾਹਿਬ ਬਣਵਾਈ। ਇਹ ਗੁਰੂ ਹੋਣ ਦੇ ਸਮੇਂ ਭੀ ਬੜੀ ਤਪੱਸਿਆ ਕਰਦੇ ਹੁੰਦੇ ਸਨ, ਇੱਕ ਕਿੱਲੀਨੂੰ ਫੜਕੇ ਪਹਿਰਾਂ ਖੜੇ ਰਹਿਕੇ ਭਜਨ ਕਰਦੇ ਸਨ, ਇੱਕ ਵਾਰੀ ਇੱਕ ਫਕੀਰ ਨੇ ਪੁੱਛਿਆ ਗੁਰੂ ਜੀ! ਤੁਸੀਂ ਤਾਂ ਗਿਆਨੀ ਹੋ, ਏਸ ਗੱਲ ਨੂੰ ਜੋ ਦੁਧ ਵਿੱਚੋਂ ਮੱਖਨ ਕੱਢਕੇ ਛਾਛ ਵਾਂਗਰ ਹੈ ਕਿਉਂ ਨਹੀਂ ਛੱਡਦੇ? ਗੁਰੂ ਜੀਨੇ ਫੁਰਮਾਇਆ ਭਾਈ! ਜਿਸ ਗੱਲ ਤੋਂ ਸ਼ਹੁ ਮਿਲਿਆ ਓਹ ਕਿਉਂ ਛੱਡੀਏ? ਫਕੀਰ ਸੁਣਕੇ ਪ੍ਰਸੰਨ ਹੋਇਆ।

ਦਿੱਲੀ ਤਖਤ ਦਾ ਮਾਲਕ ਅਕਬਰ ਬਾਦਸ਼ਾਹ ਵੀ ਸੰਨ ੧੬੨੨ ਬਿਕ੍ਰਮੀ ਵਿੱਚ ਗੁਰਾਂਦੇ ਦਰਸ਼ਨ ਨੂੰ ਆਇਆ, ਅਰ ਲੰਗਰ ਵਿੱਚ ਪ੍ਰਸ਼ਾਦ ਛਕਕੇ ਦਰਸ਼ਨ ਕੀਤੇ, ਗੁਰੂ ਜੀ ਨੇ ਓਹ ਪ੍ਰਸ਼ਾਦ ਜੋ ਆਪ ਛਕਦੇ ਸਨ, ਬਾਦਸ਼ਾਹ ਕੋਲ ਭੇਜਿਆ, ਬਾਦਸ਼ਾਹ ਨੇ ਅਮੀਰਾਂ ਸਮੇਤ ਖਾਧਾ, ਹਰ ਗਰਾਹੀ ਵਿੱਚ ਵੱਖਰਾ ਸਵਾਦ ਸੀ, ਅਮੀਰਾਂ ਨੇ ਆਖਿਆ ਬਾਦਸ਼ਾਹ ਸਲਾਮਤ! ਫਕੀਰਾਂ ਪਾਸ ਅੰਮ੍ਰਿਤ ਬੂਟੀ ਹੁੰਦੀ ਹੈ, ਓਹ ਇਸ ਖਾਣੇ ਵਿੱਚ ਪਾਈ ਹੋਈ ਹੈ। ਬਾਦਸ਼ਾਹ ਫੇਰ ਦਰਸ਼ਨ ਨੂੰ ਆਇਆ ਤੇ ਇੱਕ ਅਮੀਰ ਨੇ ਅੰਮ੍ਰਿਤ ਬੂਟੀ ਬਾਬਤ ਪੁੱਛਿਆ। ਗੁਰੂ ਜੀਨੇ ਫੁਰਮਾਇਆ ਸਾਡੇ ਕੋਲ ਸੱਚੇ ਰੱਬ ਦੇ ਨਾਮ ਦੀ ਬੂਟੀ ਹੈ। ਓਹ ਕੀ :–

ਮਾਝ ਮਹਲਾ ੩

ਅੰਮ੍ਰਿਤ ਨਾਮੁ ਮੰਨਿ ਵਸਾਏ। ਹਉਮੈ ਮੇਰਾ ਸਭੁ ਦੁਖੁ ਗਵਾਏ। ਅੰਮ੍ਰਿਤ ਬਾਣੀ ਸਦਾ ਸਲਾਹੇ ਅੰਮ੍ਰਿਤ ਅੰਮ੍ਰਿਤ ਪਾਵਣਿਆ ॥ ੧॥ ਹਉ ਵਾਰੀ ਜੀਉ ਵਾਰੀ ਅੰਮ੍ਰਿਤ ਬਾਣੀ ਮੰਨਿ ਵਸਾਵਣਿਆ। ਅੰਮ੍ਰਿਤ ਬਾਣੀ ਮੰਨਿ ਵਸਾਏ ਅੰਮ੍ਰਿਤੁ ਨਾਮ ਧਿਆਵਣਿਆ ॥ ੧ ॥ ਰਹਾਉ ॥ ਅੰਮ੍ਰਿਤੁ ਬੋਲੈ ਸਦਾ ਮੁਖਿ ਵੈਣੀ। ਅੰਮ੍ਰਿਤੁ ਵੇਖੈ ਪਰਖੈ ਸਦਾ ਨੈਣੀ। ਅੰਮ੍ਰਿਤ ਕਥਾ ਕਹੈ ਸਦਾ ਦਿਨੁ ਰਾਤੀ ਅਵਰਾ ਆਖਿ ਸੁਣਾਵਣਿਆ ॥ ੨ ॥

ਇਹ ਅਸ਼ਟਪਦੀ ਜਦ ਬਾਦਸ਼ਾਹ ਨੇ ਸੁਣੀ ਤਾਂ ਪ੍ਰਸੰਨ ਹੋਇਆ, ਬਾਰਾਂ ਪਿੰਡਾਂ ਦੀ ਜਾਗੀਰ ਦਾ ਹੁਕਮ ਨਾਮਾਂ ਲੰਗਰ ਹਿਤ ਪੇਸ਼ ਕੀਤਾ, ਗੁਰੂ ਜੀ ਨੇ ਕਿਹਾ ਫਕੀਰਾਂ ਨੂੰ ਤੇਰੀ ਜਗੀਰ ਦੀ ਲੋੜ ਨਹੀਂ। ਬਾਦਸ਼ਾਹ ਨੇ ਕਿਹਾ ਕਿ ਬੀਬੀ ਭਾਨੀ ਦੇ ਨਾਮ ਸਹੀ, ਓਹ ਜੇਹੀ ਸਾਡੀ ਪੁੱਤ੍ਰੀ ਜੇਹੀ ਤੁਹਾਡੀ, ਪਰ ਗੁਰੂ ਜੀ ਨਾਂ ਮੰਨੇ। ਬਾਦਸ਼ਾਹ ਨੇ ਪਿੱਛੋਂ ਆਪ ਹੀ ਕੁਝ

ਪਿੰਡ ਲੰਗਰ ਦੇ ਨਾਉਂ ਲਾ ਦਿੱਤੇ। ਅਕਬਰ ਬਾਦਸ਼ਾਹ ਨੇ, ਜਦ ਚਤੌੜ ਗੜ੍ਹ ਦੇ ਕਿਲੇ ਦਾ ਘੇਰਾ ਪਾਇਆ,ਤਾਂ ਬਾਦਸ਼ਾਹ ਨੂੰ ਵਰ੍ਹੇ ਗੁਜ਼ਰ ਗਏ ਪਰ ਕਿਲਾ ਫਤਹ ਨਾਂ ਹੋਵੇ,ਤਾਂ ਆਪਣੇ ਸੂਬੇ ਦੀ ਰਾਹੀਂ ਗੁਰੂ ਜੀ ਪਾਸ ਅਰਜ਼ ਕਰ ਘੱਲੀ ਕਿ ਗੁਰੂ ਜੀ ! ਕਿਰਪਾ ਕਰੋ, ਤੇ ਫਤਹ ਕਰਾਓ । ਓਹਨੀਂ ਦਿਨੀਂ ਗੁਰੂਜੀ ਬਾਉਲੀ ਸਾਹਿਬ ਬਣਵਾ ਰਹੇ ਸਨ। ਮਿੱਟੀ ਸਖ਼ਤ ਆਈ ਹੋਈ ਸੀ,ਕੜ ਨਹੀਂ ਸੀ ਟੁੱਟਦਾ।ਗੁਰੂ ਜੀ ਨੇ ਫੁਰਮਾਇਆ ਕਰਤਾਰ ਦਾ ਭਾਣਾ ਏਹਹੈ ਕਿ ਇਧਰ ਬਉਲੀ ਦਾ ਕੜ ਟੁੱਟੇਗਾ,ਓਧਰ ਚਤੌੜ ਗੜ੍ਹ ਦਾ ਕਿਲਾ ਟੁੱਟੇਗਾ। ਵਾਹਿਗੁਰੂ ਦਾ ਭਾਣਾ ਕਿ ਜਦ ੨੨ ਚੇਤ ਸੰਨ ੧੬੨੧ ਨੂੰ ਕੜ ਟੁੱਟਾ ਓਧਰ ਚਤੌੜ ਗੜ੍ਹ ਫਤਹ ਹੋ ਗਿਆ। ਬਾਦਸ਼ਾਹ ਸੁਣ ਕੇ ਬੜਾ ਖੁਸ਼ ਹੋਇਆ,ਅਰ ਗੁਰੂ ਜੀ ਦੇ ਲੰਗਰ ਲਈ ਬਹੁਤ ਭੇਟਾ ਘੱਲੀ।

ਗੁਰੂ ਜੀ ਦੇ ਦੋ ਬੇਟੇ ਬਾਬਾ ਮੋਹਨ ਜੀ ਅਰ ਮੋਹਰੀ ਜੀ ਸਨ ਅਰ ਦੋ ਧੀਆਂ ਬੀਬੀ ਭਾਨੀ ਜੀ ਅਰ ਬੀਬੀ ਨਧਾਨੀ ਜੀ। ਸੋ. ਬੀਬੀ ਭਾਨੀ ਜੀ ਦਾ ਵਿਵਾਹ ਗੁਰੂ ਰਾਮ ਦਾਸ ਜੀ ਨਾਲ ਹੋਇਆ ਸੀ, ਬੀਬੀ ਭਾਨੀ ਆਪਣੇ ਪਿਤਾ ਦੀ ਬੜੀ ਸੇਵਾ ਕਰਦੀ ਸੀ, ਇੱਕ ਦਿਨ ਅਸ਼ਨਾਨ ਕਰਾ ਰਹੀ ਸੀ, ਕਿ ਚੌਂਕੀ ਦਾ ਪਾਵਾ ਟੁੱਟ ਗਿਆ,ਬੀਬੀ ਨੇ ਝੱਟ ਆਪਣਾ ਪੈਰ ਹੇਠਾਂ ਦੇ ਦਿੱਤਾ, ਪੈਰ ਵਿੱਚ ਕਿੱਲ ਖੁੱਭ ਗਿਆ, ਪਰ 'ਸੀ' ਨਾਂ ਕੀਤੀ। ਜਦ ਗੁਰੂ ਜੀ ਅਸ਼ਨਾਨ ਕਰ ਹਟੇ ਤਾਂ ਲਹੂ ਚਲਦਾ ਡਿੱਠਾ, ਪੁੱਛਿਆ ਕੀ ਕਾਰਨ ਹੈ ਬੀਬੀ ? ਜਾਂ ਪਤਾ ਲੱਗਾ ਤਾਂ ਬੜੇ ਪ੍ਰਸੰਨ ਹੋਏ,ਅਰ ਫੁਰਮਾਯਾ ਬੀਬੀ ਕੁਝ ਮੰਗ। ਬੀਬੀ ਆਖਿਆ ਮੇਰੇ ਪਤੀ ਨੂੰ ਗੁਰਿਆਈ ਬਖਸ਼ੋ, ਅਰ ਗੁਰਿਆਈ ਮੇਰੀ ਔਲਾਦ ਵਿੱਚ ਹੀ ਰਹੇ। ਗੁਰੂ ਜੀ ਨੇ ਆਖਿਆ, ਬੀਬੀ!ਤੂੰ ਵਗਦੇ ਦਰਯਾ ਵਿੱਚ ਬੰਨ੍ਹ ਮਾਰਿਆ ਹੈ,ਇਹ ਗੁਰਿਆਈ ਕਿਸੇ ਦੇ ਘਰ ਦੀ ਮਾਲਕੀ ਨਹੀਂ ਸੀ, ਪਰ ਅੱਛਾ ਵਾਹਿਗੁਰੂ ਦਾ ਭਾਣਾ ਇਵੇਂ ਹੀ ਹੋਸੀ। ਪਰ ਤੇਰੀ ਔਲਾਦ ਗੁਰਿਆਈ ਤੋਂ ਦੁੱਖ ਪਾਸੀ। ਸੋਈ ਗੱਲ ਹੋਈ।

ਗੁਰੂ ਅਮਰ ਦਾਸ ਜੀ ਦੀ ਰਾਮਦਾਸ ਜੀ ਵੀ ਬੜੀ ਸੇਵਾ ਕਰਦੇ ਹੁੰਦੇ ਸਨ, ਜਦ ਪ੍ਰੀਖਿਆ ਵਿੱਚ ਪੂਰੇ ਉੱਤਰੇ ਤਾਂ ੧੬੨੭ ਬਿਕ੍ਰਮੀ ਨੂੰ ਗੱਦੀ ਬਖਸ਼ੀ ਅਰ ਆਪਣੀ ਜੋਤ ਸ਼ਕਤੀ ਅਰ ਬ੍ਰਹਮ ਵਿੱਦਯਾ ਗੁਰੂ ਰਾਮ ਦਾਸ ਜੀ ਨੂੰ ਬਖਸ਼ ਦਿੱਤੀ ਅਰ ਆਪ ਸੰਨ ੧੬੩੧ ਭਾਦਰੋਂ ਸੁਦੀ ੧੫ ਨੂੰ ਜੋਤੀ ਜੋਤ ਸਮਾਏ । ਏਹਨਾਂ ਅੱਖਰਾਂ ਦਾ ਲੇਖਕ ਵੀ ਗੁਰੂ ਅਮਰਦਾਸ ਜੀ ਦੇ ਦਾਸਾਂ ਵਿੱਚੋਂ ਹੈ, ਲੇਖਕ ਦੇ ਏਹ ਗੁਰੂ ਜੀ ੧੪ ਵੀਂ ਪੀੜ੍ਹੀਓਂ ਦਾਦਾ ਸਨ, ਗੁਰੂ ਜੀ ਦੀ ਕਵਿਤਾ ਦਾ ਰੰਗ ਵੀ ਅਚਰਜ ਹੈ । ਸ੍ਰੀ ਗੁਰੂ ਨਾਨਕ ਦੇਵ ਜੀ ਦੀ ਕਵਿਤਾ ਦੇ ਨਾਲ ਹੀ ਮਿਲਦੀ ਹੈ, ਬੋਲੀ

ਬੜੀ ਮਿੱਠੀ ਹੈ, ਅਰ ਰਾਗ ਤੇ ਸੁਰ ਭਰਿਆ ਹੋਇਆ ਹੈ, ਆਪ ਨੂੰ ਭਜਨਾਂ ਦਾ ਸ਼ੌਕ ਤਾਂ ਪੁਰਾਣਾ ਹੀ ਸੀ। ਏਹਨਾਂ ਦੀ ਕਵਿਤਾ ਜੋ ਗੁਰਮਤ ਦੀ ਹੈ ਓਹ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਲਿਖੀ ਹੈ। ਚੋਣਵੀਂ ਵੰਨਗੀ ਲਿਖਦੇ ਹਾਂ :-

ਰਾਮਕਲੀ ਮਹਲਾ ੩ ॥ ਅਨੰਦੁ

ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ। ਸਤਿਗੁਰੁ ਤ ਪਾਇਆ ਸਹਜ ਸੇਤੀ ਮਨਿ ਵਜੀਆ ਵਾਧਾਈਆ। ਰਾਗ ਰਤਨ ਪਰਵਾਰ ਪਰੀਆ ਸਬਦ ਗਾਵਣ ਆਈਆ। ਸਬਦੋ ਤ ਗਾਵਹੁ ਹਰੀ ਕੇਰਾ ਮਨਿ ਜਿਨੀ ਵਸਾਇਆ। ਕਹੈ ਨਾਨਕੁ ਅਨੰਦੁ ਹੋਆ ਸਤਿਗੁਰੂ ਮੈ ਪਾਇਆ ॥ ੧ ॥ ਏ ਮਨ ਮੇਰਿਆ ਤੂ ਸਦਾ ਰਹੁ ਹਰਿ ਨਾਲੇ। ਹਰਿ ਨਾਲਿ ਰਹੁ ਤੂ ਮੰਨ ਮੇਰੇ ਦੂਖ ਸਭਿ ਵਿਸਾਰ-ਣਾ। ਅੰਗੀਕਾਰ ਓਹ ਕਰੇ ਤੇਰਾ ਕਾਰਜ ਸਭਿ ਸਵਾਰਣਾ। ਸਭਨਾ ਗਲਾ ਸਮਰਥੁ ਸੁਆਮੀ ਸੋ ਕਿਉ ਮਨਹੁ ਵਿਸਾਰੇ। ਕਹੈ ਨਾਨਕੁ ਮੰਨ ਮੇਰੇ ਸਦਾ ਰਹੁ ਹਰਿ ਨਾਲੇ ॥੨॥ ਸਾਚੇ ਸਾਹਿਬਾ ਕਿਅ ਨਾਹੀ ਘਰਿ ਤੇਰੈ। ਘਰਿ ਤ ਤੇਰੈ ਸਭੁ ਕਿਛੁ ਹੈ ਜਿਸੁ ਦੇਹਿ ਸੁ ਪਾਵਏ। ਸਦਾ ਸਿਫਤਿ ਸਾਲਾਹ ਤੇਰੀ ਨਾਮੁ ਮੰਨਿ ਵਸਾਵਏ। ਨਾਮੁ ਜਿਨ ਕੈ ਮੰਨਿ ਵਸਿਆ ਵਾਜੇ ਸਬਦ ਘਨੇਰੇ। ਕਹੈ ਨਾਨਕੁ ਸਚੇ ਸਾਹਿਬ ਕਿਆ ਨਾਹੀ ਘਰਿ ਤੇਰੈ ॥ ੩ ॥ ਸਾਚਾ ਨਾਮੁ ਮੇਰਾ ਆਧਾਰੋ। ਸਾਚੁ ਨਾਮੁ ਆਧਾਰੁ ਮੇਰਾ ਜਿਨਿ ਭੁਖਾ ਸਭਿ ਗਵਾਈਆ। ਕਰਿ ਸਾਂਤਿ ਸੁਖ ਮਨ ਆਇ ਵਸਿਆ ਜਿਨਿ ਇਛਾ ਸਭਿ ਪੁਜਾਈਆ। ਸਦਾ ਕੁਰਬਾਣੁ ਕੀਤਾ ਗੁਰੂ ਵਿਟਹੁ ਜਿਸਦੀਆ ਏਹਿ ਵਡਿਆ-ਈਆ। ਕਹੈ ਨਾਨਕੁ ਸੁਣਹੁ ਸੰਤਹੁ ਸਬਦਿ ਧਰਹੁ ਪਿਆਰੋ। ਸਾਚਾ ਨਾਮੁ ਮੇਰਾ ਆਧਾਰੋ ॥ ੪ ॥ ਵਾਜੇ ਪੰਚ ਸਬਦ ਤਿਤੁ ਘਰਿ ਸਭਾਗੈ। ਘਰਿ ਸਭਾਗੈ ਸਬਦ ਵਾਜੇ ਕਲਾ ਜਿਤੁ ਘਰਿ ਧਾਰੀਆ। ਪੰਚ ਦੂਤ ਤੁਧੁ ਵਸਿ ਕੀਤੇ ਕਾਲੁ ਕੰਟਕੁ ਮਾਰਿਆ। ਧੁਰਿ ਕਰਮਿ ਪਾਇਆ ਤੁਧੁ ਜਿਨ ਕਉ ਸਿ ਨਾਮਿ ਹਰਿ ਕੈ ਲਾਗੇ। ਕਹੈ ਨਾਨਕੁ ਤਹ ਸੁਖੁ ਹੋਆ ਤਿਤੁ ਘਰਿ ਅਨਹਦ ਵਾਜੇ ॥ ੫ ॥

ਏਹ ਬਾਣੀ ਚਾਲੀ ਪੌੜੀਆਂ ਦੀ ਹੈ, ਅਖੀਰਲੀ ਪੌੜੀ ਏਹ ਹੈ:-

ਅਨੰਦੁ ਸੁਣਹੁ ਵਡਭਾਗੀਹੋ ਸਗਲ ਮਨੋਰਥ ਪੂਰੇ। ਪਾਰ ਬ੍ਰਹਮੁ ਪ੍ਰਭੁ ਪਾਇਆ ਉਤਰੇ ਸਗਲ ਵਿਸੂਰੇ। ਦੂਖ ਰੋਗ ਸੰਤਾਪ ਉਤਰੇ ਸੁਣੀ ਸਚੀ ਬਾਣੀ। ਸੰਤ ਸਾਜਨ ਭਏ ਸਰਸੇ ਪੂਰੇ ਗੁਰ ਤੇ ਜਾਣੀ। ਸੁਣਤੇ ਪੁਨੀਤ ਕਹਿਤੇ ਪਵਿਤੁ ਸਤੁਗੁਰੁ ਰਹਿਆ ਭਰਪੂਰੇ।

ਬਿਨਵੰਤ ਨਾਨਕੁ ਗੁਰ ਚਰਣ ਲਾਗੇ ਵਾਜੇ ਅਨਹਦ ਤੂਰੇ ॥੪੦॥

ਕਹੀ ਅਚਰਜ ਸੋਹਣੀ ਤੇ ਮਿੱਠੀ ਕਵਿਤਾ ਹੈ, ਇੱਕ ਵਿਆਹ ਦਾ ਅਲੰਕਾਰ ਬੱਧਾ ਹੈ। ਸੁਰਤ ਦਾ ਆਪਣੇ ਮਾਲਕ ਵਾਹਿਗੁਰੂ ਨਾਲ ਮੇਲ ਹੈ। ਹੋਰ ਕਵਿਤਾ ਦੀ ਵਨਗੀ ਏਹਨਾਂ ਦੇ ਅਨੇਕ ਸ਼ਬਦਾਂ ਤੋਂ ਮਿਲਦੀ ਹੈ, ਥੋੜੇ ਜਹੇ ਸ਼ਬਦ ਏਥੇ ਵੀ ਲਿਖਦੇ ਹਾਂ:-

ਮਾਝ ਮਹਲਾ ੩

ਹਰਿ ਆਪੇ ਮੇਲੇ ਸੇਵ ਕਰਾਏ। ਗੁਰ ਕੈ ਸਬਦਿ ਭਾਉ ਦੂਜਾ ਜਾਏ। ਹਰਿ ਨਿਰਮਲੁ ਸਦਾ ਗੁਣ ਦਾਤਾ ਹਰਿ ਗੁਣ ਮਹਿ ਆਪ ਸਮਾਵਣਿਆ ॥ ੧ ॥ ਹਉ ਵਾਰੀ ਜੀਉ ਵਾਰੀ ਸਚੁ ਸਚਾ ਰਿਦੈ ਵਸਾਵਣਿਆ। ਸਚਾ ਨਾਮੁ ਸਦਾ ਹੈ ਨਿਰਮਲੁ ਗੁਰ ਸਬਦੀ ਮੰਨਿ ਵਸਾਣਿਆ ॥ ੧ ॥ ਰਹਾਉ ॥ ਆਪੇ ਗੁਰ ਦਾਤਾ ਕਰਮਿ ਬਿਧਾਤਾ। ਸੇਵਕ ਸੇਵਹਿ ਗੁਰਮੁਖਿ ਹਰਿ ਜਾਤਾ। ਅੰਮ੍ਰਿਤ ਨਾਮਿ ਸਦਾ ਜਨ ਸੋਹਹਿ ਗੁਰਮਤਿ ਹਰਿ ਰਸੁ ਪਾਵਣਿਆ ॥ ੨ ॥ ਇਸੁ ਗੁਫਾ ਮਹਿ ਇਕੁ ਥਾਨੁ ਸੁਹਾਇਆ। ਪੂਰੈ ਗੁਰਿ ਹਉਮੈ ਭਰਮੁ ਚੁਕਾਇਆ। ਅਨਿ ਦਿਨੁ ਨਾਮੁ ਸਲਾਹਨਿ ਰੰਗਿ ਰਾਤੈ ਗੁਰ ਕਿਰਪਾ ਤੇ ਪਾਵਣਿਆ ॥ ੩ ॥ ਗੁਰ ਕੈ ਸਬਦਿ ਇਹੁ ਗੁਫਾ ਵੀਚਾਰੇ। ਨਾਮੁ ਨਿਰੰਜਨੁ ਅੰਤਰਿ ਵਸੈ ਮੁਰਾਰੇ। ਹਰਿ ਗੁਣ ਗਾਵੈ ਸਬਦਿ ਸੁਹਾਏ ਮਿਲਿ ਪ੍ਰੀਤਮ ਸੁਖ ਪਾਵਣਿਆ ॥੪ ॥ ਜਮੁ ਜਾਗਾਤੀ ਦੂਜੈ ਭਾਇ ਕੁਰਲਾਏ। ਨਾਵਹੁ ਭੂਲੇ ਦੇਇ ਸਜਾਏ। ਘੜੀ ਮੁਹਤ ਕਾ ਲੇਖਾ ਲੇਵੈ ਰਤੀਅਹੁ ਮਾਸਾ ਤੋਲ ਕਢਾਵਣਿਆ ॥ ੫ ॥ ਪੇਈਅੜੈ ਪਿਰੁ ਚੇਤੇ ਨਾਹੀ। ਦੂਜੈ ਮੁਠੀ ਰੋਵੈ ਧਾਹੀ। ਖਰੀ ਕੁਆਲਿਓ ਕੁਰੂਪਿ ਕੁਲਖਣੀ ਸੁਪਨੈ ਪਿਰੁ ਨਹੀ ਪਾਵਣਿਆ ॥ ੬ ॥ ਪੇਈਅੜੈ ਪਿਰੁ ਮੰਨਿ ਵਸਾਇਆ। ਪੂਰੈ ਗੁਰਿ ਹਦੂਰਿ ਦਿਖਾਇਆ। ਕਾਮਣਿ ਪਿਰੁ ਰਾਖਿਆ ਕੰਠਿ ਲਾਇ ਸਬਦੇ ਪਿਰੁ ਰਾਵੈ ਸੇਜ ਸੁਹਾਵਣਿਆ ॥ ੭ ॥ ਆਪੇ ਦੇਵੈ ਸਦਿ ਬੁਲਾਏ। ਆਪਣਾ ਨਾਉ ਮੰਨਿ ਵਸਾਏ। ਨਾਨਕ ਨਾਮੁ ਮਿਲੈ ਵਡਿਆਈ ਅਨਦਿਨੁ ਸਦਾ ਗੁਣ ਗਾਵਣਿਆ ॥ ੮ ॥

ਮਾਝ ਮਹਲਾ ੩

ਊਤਮੁ ਜਨਮੁ ਸੁ ਥਾਨਿ ਹੈ ਵਾਸਾ। ਸਤਿਗੁਰੁ ਸੇਵਹਿ ਘਰਿ ਮਾਹਿ ਉਦਾਸਾ। ਹਰਿ ਰੰਗਿ ਰਹਹਿ ਸਦਾ ਰੰਗਿ ਰਾਤੇ ਹਰਿ ਰਸਿ ਮਨੁ ਤ੍ਰਿਪਤਾਵਣਿਆ ॥੧॥ ਹਉ ਵਾਰੀ ਜੀਉ ਵਾਰੀ ਪੜਿ ਬੁਝਿ ਮੰਨਿ ਵਸਾਵਣਿਆ। ਗੁਰਮੁਖਿ ਪੜਹਿ ਹਰਿ ਨਾਮੁ ਸਲਾਹਹਿ ਦਰਿ

ਸਚੇ ਸੋਭਾ ਪਾਵਣਿਆ ॥ ੧ ॥ ਰਹਾਉ ॥ ਅਲਖ ਅਭੇਉ ਹਰਿ ਰਹਿਆ ਸਮਾਏ । ਉਪਾਇ ਨ ਕਿਤੀ ਪਾਇਆ ਜਾਏ । ਕਿਰਪਾ ਕਰੇ ਤਾ ਸਤਿਗੁਰੁ ਭੇਟੈ ਨਦਰੀ ਮੇਲਿ ਮਿਲਾਵਣਿਆ ॥ ੨ ॥ ਦੂਜੈ ਭਾਇ ਪੜੈ ਨਹੀ ਬੂਝੈ । ਤ੍ਰਿਬਿਧਿ ਮਾਇਆ ਕਾਰਣਿ ਲੂਝੈ । ਤ੍ਰਿਬਿਧਿ ਬੰਧਨ ਤੂਟਹਿ ਗੁਰ ਸਬਦੀ ਗੁਰ ਸਬਦੀ ਮੁਕਤਿ ਕਰਾਵਣਿਆ ॥ ੩ ॥ ਇਹੁ ਮਨੁ ਚੰਚਲੁ ਵਸਿ ਨ ਆਵੈ । ਦੁਬਿਧਾ ਲਾਗੈ ਦਹ ਦਿਸਿ ਧਾਵੈ । ਬਿਖੁ ਕਾ ਕੀੜਾ ਬਿਖੁ ਮਹਿ ਰਾਤਾ ਬਿਖੁ ਹੀ ਮਾਹਿ ਪਚਾਵਣਿਆ ॥ ੪ ॥ ਹਉ ਹਉ ਕਰੇ ਤੈ ਆਪੁ ਜਣਾਏ । ਬਹੁ ਕਰਮ ਕਰੈ ਕਿਛੁ ਥਾਇ ਨ ਪਾਏ । ਤੁਝ ਤੇ ਬਾਹਰਿ ਕਿਛੂ ਨ ਹੋਵੈ ਬਖਸੇ ਸਬਦਿ ਸੁਹਾਵਣਿਆ ॥ ੫ ॥ ਉਪਜੈ ਪਚੈ ਹਰਿ ਬੂਝੈ ਨਾਹੀ । ਅਨਦਿਨੁ ਦੂਜੈ ਭਾਇ ਫਿਰਾਹੀ । ਮਨ ਮੁਖ ਜਨਮੁ ਗਇਆ ਹੈ ਬਿਰਥਾ ਅੰਤਿ ਗਇਆ ਪਛੁਤਾਵਣਿਆ ॥ ੬ ॥ ਪਿਰੁ ਪਰਦੇਸਿ ਸਿਗਾਰੁ ਬਣਾਏ । ਮਨਮੁਖ ਅੰਧੁ ਐਸੇ ਕਰਮ ਕਮਾਏ । ਹਲਤਿ ਨ ਸੋਭਾ ਪਲਤਿ ਨ ਢੋਈ ਬਿਰਥਾ ਜਨਮੁ ਗਵਾਵਣਿਆ ॥ ੭ ॥ ਹਰਿ ਕਾ ਨਾਮੁ ਕਿਨੈ ਵਿਰਲੈ ਜਾਤਾ । ਪੂਰੇ ਗੁਰ ਕੈ ਸਬਦਿ ਪਛਾਤਾ । ਅਨਦਿਨੁ ਭਗਤਿ ਕਰੇ ਦਿਨੁ ਰਾਤੀ ਸਹਜੇ ਹੀ ਸੁਖੁ ਪਾਵਣਿਆ ॥ ੮ ॥ ਸਭ ਮਹਿ ਵਰਤੈ ਏਕੋ ਸੋਈ । ਗੁਰਮੁਖਿ ਬਿਰਲਾ ਬੂਝੈ ਕੋਈ । ਨਾਨਕ ਨਾਮਿ ਰਤੇ ਜਨ ਸੋਹਹਿ ਕਰਿ ਕਿਰਪਾ ਆਪਿ ਮਿਲਾਵਣਿਆ ॥ ੯॥

### ਮਾਝ ਮਹਲਾ ੩

ਮਨਮੁਖਿ ਪੜਹਿ ਪੰਡਿਤ ਕਹਾਵਹਿ । ਦੂਜੈ ਭਾਇ ਮਹਾ ਦੁਖੁ ਪਾਵਹਿ । ਬਿਖਿਆ ਮਾਤੇ ਕਿਛੁ ਸੂਝੈ ਨਾਹੀ ਫਿਰਿਫਿਰ ਜੂਨੀ ਆਵਣਿਆ॥੧॥ ਹਉ ਵਾਰੀ ਜੀਉ ਵਾਰੀ ਹਉਮੈ ਮਾਰਿ ਮਿਲਾਵਣਿਆ । ਗੁਰ ਸੇਵਾ ਤੇ ਹਰਿ ਮਨਿ ਵਸਿਆ ਹਰਿ ਰਸੁ ਸਹਜਿ ਪੀਆਵਣਿਆ ॥ ੧ ॥ ਰਹਾਉ ॥ ਵੇਦੁ ਪੜਹਿ ਹਰਿ ਰਸੁ ਨਹੀ ਆਇਆ । ਵਾਦੁ ਵਖਾਣਹਿ ਮੋਹੇ ਮਾਇਆ । ਅਗਿਆਨ ਮਤੀ ਸਦਾ ਅੰਧਿਆਰਾ ਗੁਰਮੁਖਿ ਬੂਝਿ ਹਰਿ ਗਾਵਣਿਆ ॥ ੨ ॥ ਅਕਥੋ ਕਥੀਐ ਸਬਦਿ ਸੁਹਾਵੈ । ਗੁਰਮਤੀ ਮਨਿ ਸਚੋ ਭਾਵੈ । ਸਚੋ ਸਚੁ ਰਵਹਿ ਦਿਨੁ ਰਾਤੀ ਇਹੁ ਮਨੁ ਸਚਿ ਰੰਗਾਵਣਿਆ ॥ ੩ ॥ ਜੋ ਸਚਿ ਰਤੇ ਤਿਨ ਸਚੋ ਭਾਵੈ । ਆਪੇ ਦੇਇ ਨ ਪਛੋਤਾਵੈ । ਗੁਰ ਕੈ ਸਬਦਿ ਸਦਾ ਸਚੁ ਜਾਤਾ ਮਿਲਿ ਸਚੇ ਸੁਖੁ ਪਾਵਣਿਆ ॥ ੪ ॥ ਕੂੜੁ ਕੁਸਤੁ ਤਿਨਾ ਮੈਲੁ ਨ ਲਾਗੈ । ਗੁਰ ਪਰਸਾਦੀ ਅਨਦਿਨੁ

ਜਾਰੈ। ਨਿਰਮਲੁ ਨਾਮੁ ਵਸੈ ਘਟਿ ਭੀਤਰਿ ਜੋਤੀ ਜੋਤਿ ਮਿਲਾਵਣਿਆ॥ ੫॥ ਤ੍ਰੈ ਗੁਣ ਪੜਹਿ ਹਰਿ ਤਤੁ ਨ ਜਾਣਹਿ। ਮੂਲਹੁ ਭੁਲੇ ਗੁਰ ਸਬਦੁ ਨ ਪਛਾਣਹਿ। ਮੋਹ ਬਿਆਪੇ ਕਿਛੁ ਸੂਝੈ ਨਾਹੀ ਗੁਰ ਸਬਦੀ ਹਰਿ ਪਾਵਣਿਆ॥ ੬॥ ਵੇਦ ਪੁਕਾਰੈ ਤ੍ਰਿਬਿਧਿ ਮਾਇਆ। ਮਨਮੁਖ ਨ ਬੂਝਹਿ ਦੂਜੈ ਭਾਇਆ। ਤ੍ਰੈ ਗੁਣ ਪੜਹਿ ਹਰਿ ਏਕੁ ਨ ਜਾਣਹਿ ਬਿਨੁ ਬੂਝੈ ਦੁਖੁ ਪਾਵਣਿਆ॥ ੭॥ ਜਾ ਤਿਸੁ ਭਾਵੈ ਤਾ ਆਪਿ ਮਿਲਾਏ। ਗੁਰ ਸਬਦੀ ਸਹਸਾ ਦੂਖੁ ਚੁਕਾਏ। ਨਾਨਕ ਨਾਵੈ ਕੀ ਸਚੀ ਵਡਿਆਈ ਨਾਮੋ ਮੰਨਿ ਸੁਖੁ ਪਾਵਣਿਆ। ੮॥

ਮਾਝ ਮਹਲਾ ੩

ਨਿਰਗੁਣੁ ਸਰਗੁਣੁ ਆਪੇ ਸੋਈ। ਤਤੁ ਪਛਾਣੈ ਸੋ ਪੰਡਿਤੁ ਹੋਈ। ਆਪਿ ਤਰੈ ਸਗਲੇ ਕੁਲ ਤਾਰੈ ਹਰਿ ਨਾਮੁ ਮੰਨਿ ਵਸਾਵਣਿਆ॥ ੧॥ ਹਉ ਵਾਰੀ ਜੀਉ ਵਾਰੀ ਹਰਿ ਰਸੁ ਚਖਿ ਸਾਦੁ ਪਾਵਣਿਆ। ਹਰਿ ਰਸੁ ਚਾਖਹਿ ਸੇ ਜਨ ਨਿਰਮਲ ਨਿਰਮਲ ਨਾਮੁ ਧਿਆਵਣਿਆ॥ ੨॥ ਰਹਾਉ॥ ਸੋ ਨਿਹਕਰਮੀ ਜੋ ਸਬਦੁ ਬੀਚਾਰੇ। ਅੰਤਰਿ ਤਤੁ ਗਿਆਨਿ ਹਉਮੈ ਮਾਰੇ। ਨਾਮੁ ਪਦਾਰਥੁ ਨਉ ਨਿਧਿ ਪਾਏ ਤ੍ਰੈ ਗੁਣਿ ਮੇਟਿ ਸਮਾਵਣਿਆ॥ ੨॥ ਹਉਮੈ ਕਰੈ ਨਿਹਕਰਮੀ ਨ ਹੋਵੈ। ਗੁਰ ਪਰਸਾਦੀ ਹਉਮੈ ਖੋਵੈ। ਅੰਤਰਿ ਬਿਬੇਕੁ ਸਦਾ ਆਪੁ ਵੀਚਾਰੇ ਗੁਰ ਸਬਦੀ ਗੁਣ ਗਾਵਣਿਆ॥ ੩॥ ਹਰਿ ਸਰੁ ਸਾਗਰੁ ਨਿਰਮਲੁ ਸੋਈ। ਸੰਤ ਚੁਗਹਿ ਨਿਤ ਗੁਰਮੁਖਿ ਹੋਈ। ਇਸਨਾਨੁ ਕਰਹਿ ਸਦਾ ਦਿਨੁ ਰਾਤੀ ਹਉਮੈ ਮੈਲੁ ਚੁਕਾਵਣਿਆ॥ ੪॥ ਨਿਰਮਲ ਹੰਸਾ ਪ੍ਰੇਮ ਪਿਆਰਿ। ਹਰਿ ਸਰਿ ਵਸੈ ਹਉਮੈ ਮਾਰਿ। ਅਹਿਨਿਸਿ ਪ੍ਰੀਤਿ ਸਬਦਿ ਸਾਚੈ ਹਰਿ ਸਰਿ ਵਾਸਾ ਪਾਵਣਿਆ॥ ੫॥ ਮਨਮੁਖੁ ਸਦਾ ਬਗੁ ਮੈਲਾ ਹਉਮੈ ਮਲੁ ਲਾਈ। ਇਸਨਾਨੁ ਕਰੈ ਪਰੁ ਮੈਲੁ ਨ ਜਾਈ। ਜੀਵਤੁ ਮਰੈ ਗੁਰ ਸਬਦੁ ਬੀਚਾਰੈ ਹਉਮੈ ਮੈਲੁ ਚੁਕਾਵਣਿਆ॥ ੬॥ ਰਤਨੁ ਪਦਾਰਥੁ ਘਰ ਤੇ ਪਾਇਆ। ਪੂਰੈ ਸਤਿਗੁਰਿ ਸਬਦੁ ਸੁਣਾਇਆ। ਗੁਰ ਪਰਸਾਦਿ ਮਿਟਿਆ ਅੰਧਿਆਰਾ ਘਟਿ ਚਾਨਣੁ ਆਪੁ ਪਛਾਨਣਿਆ॥ ੭॥ ਆਪਿ ਉਪਾਏ ਤੈ ਆਪੇ ਵੇਖੈ। ਸਤਿਗੁਰੁ ਸੇਵੈ ਸੋ ਜਨੁ ਲੇਖੈ। ਨਾਨਕ ਨਾਮੁ ਵਸੈ ਘਟ ਅੰਤਰਿ ਗੁਰ ਕਿਰਪਾ ਤੇ ਪਾਵਣਿਆ॥ ੮॥

---

# ਸ੍ਰੀ ਗੁਰੂ ਰਾਮਦਾਸ ਜੀ

ਇਹ ਮਹਾਂ ਪੁਰਖ ਸਿੱਖਾਂ ਦੇ ਚੌਥੇ ਗੁਰੂ ਸਨ, ਲਾਹੌਰ ਸ਼ਹਿਰ ਵਿੱਚ ੨੦ ਕੱਤਕ ਸੰਮਤ ੧੫੯੧ ਬਿਕ੍ਰਮੀ ਅਤੇ ੧੫੩੪ ਈਸਵੀ ਨੂੰ ਪ੍ਰਗਟ ਹੋਏ, ਏਹਨਾਂ ਦੇ ਪਿਤਾ ਦਾ ਨਾਮ ਹਰਦਾਸ ਮੱਲ ਸੋਢੀ ਸੀ, ਚੂੰਨੀ ਮੰਡੀ ਵਿੱਚ ਜਨਮ ਅਸਥਾਨ ਗੁਰਦੁਆਰਾ ਏਹਨਾਂ ਦੇ ਜਨਮ ਦੀ ਜਗਾ ਹੈ, ਛੋਟੀ ਅਵਸਥਾ ਵਿੱਚ ਹੀ ਏਹਨਾਂ ਦਾ ਪਿਤਾ ਚਲਾਣਾ ਕਰ ਗਿਆ, ਅਰ ਏਹਨਾਂ ਦੀ ਨਾਨੀਂ ਏਹਨਾਂ ਨੂੰ ਬਾਬਰ ਦੇ ਪਿੰਡ ਲੈ ਗਈ। ਕਿਉਂਕਿ ਏਹਨਾਂ ਦੀ ਮਾਤਾ ਪਹਿਲੇ ਹੀ ਕਾਲ ਵੱਸ ਹੋ ਚੁਕੀ ਸੀ, ਇਹ ਇੱਕ ਯਤੀਮ ਨਿਮਾਣੇ (ਨਿਤਾਣੇ) ਲਾਹੌਰੋਂ ਗਏ ਸੀ। ਉਸ ਵੇਲੇ ਕਿਸੇ ਨੂੰ ਕੀ ਪਤਾ ਸੀ ਕਿ ਇਹ ਯਤੀਮ ਬੱਚਾ ਕਿਸੇ ਦਿਨ ਨੂੰ ਜਗਤ ਦਾ ਸੂਰਜ ਹੋਕੇ ਚਮਕੇਗਾ, ਅਰ ਲਾਹੌਰ ਦੇ ਟਾਕਰੇ ਦੇ ਸ਼ਹਿਰ ਦੀ ਨੀਂਹ ਰੱਖੇਗਾ, ਸਿੱਖਾਂ ਦਾ ਪ੍ਰਸਿੱਧ ਗੁਰੂ ਹੋਕੇ ਚੌਥਾ ਬਾਦਸ਼ਾਹ ਕਹਾਵੇਗਾ। ਘਰ ਗਰੀਬੀ ਸੀ, ਆਪ ਘੁੰਗਣੀਆਂ ਲਾਕੇ ਵੇਚਦੇ ਸਨ ਅਰ ਆਪਣਾ ਗੁਜ਼ਾਰਾ ਕਰਦੇ ਸਨ, ਰੱਬ ਦੀ ਮੇਹਰ ਦੀ ਨਜ਼ਰ ਏਹਨਾਂ ਵੱਲ ਹੋਈ। ਗੁਰੂ ਅਮਰ-ਦਾਸ ਜੀ ਦੀ ਸਪੁੱਤ੍ਰੀ ਬੀਬੀ ਭਾਨੀ ਦਾ ਵਿਵਾਹ ਏਹਨਾਂ ਨਾਲ ਹੋ ਗਿਆ। ਫੇਰ ਕੀ ਸੀ, ਪਿਛਲੇ ਭਾਗ ਖੁਲ੍ਹ ਗਏ। ਏਨਾਂ ਵੀ ਗੁਰੂ ਅਮਰ ਦਾਸ ਜੀ ਨੂੰ ਆਪਣਾ ਸੌਹਰਾ ਜਾਂ ਪਿਤਾ ਖਿਆਲ ਕਰਕੇ ਅਭਿਮਾਨ ਨਹੀਂ ਕੀਤਾ, ਸਗੋਂ ਆਪਣੀ ਨਿਊਨਤਾ ਹਰ ਵੇਲੇ ਯਾਦ ਰੱਖਦੇ ਸਨ, ਅਰ ਗੁਰਾਂ ਦੀ ਟਹਿਲ ਸਿੱਖਾਂ ਵਾਂਗ ਕਰਦੇ ਸਨ। ਅੰਤ ਏਸੇ ਟਹਿਲ ਤੋਂ ਗੁਰਿਆਈ ਪਾਈ, ਅਜੇਹੀ ਪਾਈ ਕਿ ਆਪਣੀ ਸੰਤਾਨ ਵਿੱਚ ਹੀ ਰਖਾਈ। ਇਨ੍ਹਾਂ ਨੇ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਬਣਾਉਣ ਦੀ ਆਗਜ਼ਾ ਗੁਰੂ ਅਰਜਨ ਜੀ ਨੂੰ ਕੀਤੀ ਅਰ ਨਵਾਂ ਸ਼ਹਿਰ ਵਸਾਇਆ, ਜਿਸਦਾ ਨਾਉਂ ਪਹਿਲਾਂ ਰਾਮਦਾਸ ਪੁਰ ਪਿੱਛੋਂ ਅੰਮ੍ਰਿਤਸਰ ਹੋਇਆ।

ਏਹਨਾਂ ਦੀ ਕਵਿਤਾ ਸਾਦੀ ਪਰ ਪ੍ਰੇਮ ਤੇ ਭਗਤੀ ਦੀ ਭਰੀ ਹੋਈ ਹੈ। ਇਸ ਸਮੇਂ ਸਿੱਖੀ ਦੀ ਵੇਰ ਉੱਨਤੀ ਹੋ ਚੁਕੀ ਸੀ। ਗੁਰੂ ਜੀ ਪੂਰਾ ਦਰਬਾਰ ਲਾਂਦੇ ਸਨ, ਮਾਇਆ ਬਹੁਤ ਚੜ੍ਹਦੀ ਸੀ, ਜੇਹੜੀ ਮਾਇਆ ਗੁਰੂ ਅਮਰ ਦਾਸ ਜੀ ਦੇ ਦਰਬਾਰ ਡਰਦੀ ਨਹੀਂ ਸੀ ਵੜਦੀ,

ਏਥੇ ਮੀਂਹ ਵਾਂਗ ਵਰ੍ਹਦੀ ਸੀ। ਲੰਗਰ ਥਾਂ ਥਾਂ ਜਾਰੀ, ਸੰਗਤਾਂ ਲਈ ਗੁਰੂ ਕਾ ਬਾਜ਼ਾਰ ਬਣ ਗਿਆ,ਰਾਜੱਸ੍ਰੀ ਵਰਤਾਰਾ ਹੋ ਗਿਆ, ਪੰਡਿਤ ਤੇ ਗੁਣਵਾਨ ਵੀ ਗੁਰੂ ਜੀ ਕੋਲ ਆਉਂਦੇ ਸਨ, ਇਸ ਕਰਕੇ ਗੁਰੂ ਜੀ ਨੇ ਆਪਣੀ ਕਵਿਤਾ ਨੂੰ ਵਿੱਦਯਾ ਦਾ ਰੰਗ ਦੇਣ ਲਈ ਹਿੰਦੀ ਭਾਸ਼ਾ ਵੀ ਵਿਚ ਵਿਚ ਰੱਖ ਦਿੱਤੀ। ਏਹਨਾਂ ਦੇ ਸ਼ਬਦ ਗੁਰੂ ਗ੍ਰੰਥ ਸਾਹਿਬ ਵਿੱਚ ਚੜ੍ਹੇ ਹੋਏ ਹਨ, ਗਿਣਤੀ ਥੋੜੀ ਹੈ,ਕੁਝਕੁ ਸ਼ਬਦ ਹੇਠ ਲਿਖਦੇ ਹਾਂ:-

ਸੂਹੀ ਮਹਲਾ ੪

ਤੂੰ ਕਰਤਾ ਸਭੁ ਕਿਛੁ ਆਪੇ ਜਾਣਹਿ ਕਿਆ ਤੁਧੁ ਪਹਿ ਆਖਿ ਸੁਣਾਈਐ। ਬੁਰਾ ਭਲਾ ਤੁਧੁ ਸਭੁ ਕਿਛੁ ਸੂਝੈ ਜੇਹਾ ਕੋ ਕਰੇ ਤੇਹਾ ਕੋ ਪਾਈਐ ॥ ੧ ॥ ਮੇਰੇ ਸਾਹਿਬ ਤੂੰ ਅੰਤਰ ਕੀ ਬਿਧਿ ਜਾਣਹਿ। ਬੁਰਾ ਭਲਾ ਤੁਧੁ ਸਭੁ ਕਿਛੁ ਸੂਝੈ ਤੁਧੁ ਭਾਵੈ ਤਿਵੈ ਬੁਲਾਵਹਿ ॥ ੧ ॥ ਰਹਾਉ ॥ ਸਭੁ ਮੋਹ ਮਾਇਆ ਸਰੀਰੁ ਹਰਿ ਕੀਆ ਵਿਚਿ ਦੇਹੀ ਮਾਨੁਖ ਭਗਤਿ ਕਰਾਈ। ਇਕਨਾ ਸਤਿਗੁਰੁ ਮੇਲਿ ਸੁਖੁ ਦੇਵਹਿ ਇਕਿ ਮਨਮੁਖਿ ਧੰਧੁ ਪਿਟਾਈ ॥ ੨ ॥ ਸਭੁ ਕੋ ਤੇਰਾ ਤੂੰ ਸਭਨਾ ਕਾ ਮੇਰੇ ਕਰਤੇ ਤੁਧੁ ਸਭਨਾ ਸਿਰਿ ਲਿਖਿਆ ਲੇਖੁ। ਜੇਹੀ ਤੂੰ ਨਦਰਿ ਕਰਹਿ ਤੇਹਾ ਕੋ ਹੋਵੈ ਬਿਨੁ ਨਦਰੀ ਨਾਹੀ ਕੋ ਭੇਖੁ ॥ ੩ ॥ ਤੇਰੀ ਵਡਿਆਈ ਤੂੰ ਹੈ ਜਾਣਹਿ ਸਭੁ ਤੁਧਨੋ ਨਿਤ ਧਿਆਏ। ਜਿਸਨੋ ਤੁਧੁ ਭਾਵੈ ਤਿਸਨੋ ਤੂੰ ਮੇਲਹਿ ਜਨ ਨਾਨਕ ਸੋ ਥਾਇ ਪਾਏ ॥ ੪ ॥

ਸੂਹੀ ਮਹਲਾ ੪

ਜਿਨ ਕੈ ਅੰਤਰਿ ਵਸਿਆ ਮੇਰਾ ਹਰਿ ਹਰਿ ਤਿਨ ਕੇ ਸਭਿ ਰੋਗ ਗਵਾਏ। ਤੇ ਮੁਕਤਿ ਭਏ ਜਿਨ ਹਰਿ ਨਾਮੁ ਧਿਆਇਆ ਤਿਨ ਪਵਿਤੁ ਪਰਮ ਪਦੁ ਪਾਏ ॥ ੧ ॥ ਮੇਰੇ ਰਾਮ ਹਰਿ ਜਨ ਅਰੋਗ ਭਏ। ਗੁਰ ਬਚਨੀ ਜਿਨਾ ਜਪਿਆ ਮੇਰਾ ਹਰਿ ਹਰਿ ਤਿਨ ਕੇ ਹਉਮੈ ਰੋਗ ਗਏ ॥ ੧ ॥ ਰਹਾਉ ॥ ਬ੍ਰਹਮਾ ਬਿਸਨ ਮਹਾ ਦੇਉ ਤ੍ਰੈ ਗੁਣ ਰੋਗੀ ਵਿਚਿ ਹਉਮੈ ਕਾਰ ਕਮਾਈ। ਜਿਨਿ ਕੀਏ ਤਿਸਹਿ ਨ ਚੇਤਹਿ ਬਪੁੜੇ ਹਰਿ ਗੁਰਮੁਖਿ ਸੋਝੀ ਪਾਈ ॥ ੨ ॥ ਹਉਮੈ ਰੋਗਿ ਸਭ ਜਗਤੁ ਬਿਆਪਿਆ ਤਿਨ ਕਉ ਜਨਮ ਮਰਣ ਦੁਖੁ ਭਾਰੀ ॥ ੩ ॥ ਗੁਰ ਪਰਸਾਦੀ ਕੋ ਵਿਰਲਾ ਛੂਟੈ ਤਿਸੁ ਜਨ ਕਉ ਹਉ ਬਲਿਹਾਰੀ ॥ ੪ ॥ ਜਿਨਿ ਸਿਸਟਿ ਸਾਜੀ ਸੋਈ ਹਰਿ ਜਾਣੈ ਤਾਕਾ ਰੂਪੁ ਅਪਾਰੋ। ਨਾਨਕ ਆਪੇ ਵੇਖਿ ਹਰਿ ਬਿਗਸੈ ਗੁਰਮੁਖਿ ਬ੍ਰਹਮ ਬੀਚਾਰੋ ॥ ੪ ॥

ਮਾਝ ਮਹਲਾ ੪

ਆਦਿ ਪੁਰਖੁ ਅਪਰੰਪਰੁ ਆਪੇ । ਆਪੇ ਥਾਪੇ ਥਾਪਿ ਉਥਾਪੇ । ਸਭ ਮਹਿ ਵਰਤੈ ਏਕੋ ਸੋਈ ਗੁਰਮੁਖਿ ਸੋਭਾ ਪਾਵਣਿਆ ॥ ੧ ॥ ਹਉ ਵਾਰੀ ਜੀਉ ਵਾਰੀ ਨਿਰੰਕਾਰੀ ਨਾਮੁ ਧਿਆਵਣਿਆ । ਤਿਸੁ ਰੂਪੁ ਨ ਰੇਖਿਆ ਘਟਿ ਘਟਿ ਦੇਖਿਆ ਗੁਰਮੁਖਿ ਅਲਖੁ ਲਖਾਵਣਿਆ ॥ ੧ ॥ ਰਹਾਉ ॥ ਤੂ ਦਇਆਲੁ ਕਿਰਪਾਲੁ ਪ੍ਰਭੁ ਸੋਈ । ਤੁਧੁ ਬਿਨ ਦੂਜਾ ਅਵਰੁ ਨ ਕੋਈ । ਗੁਰ ਪਰਸਾਦੁ ਕਰੇ ਨਾਮੁ ਦੇਵੈ ਨਾਮੇ ਨਾਮਿ ਸਮਾਵਣਿਆ ॥ ੨ ॥ ਤੂੰ ਆਪੇ ਸਚਾ ਸਿਰਜਣ ਹਾਰਾ । ਭਗਤੀ ਭਰੇ ਤੇਰੇ ਭੰਡਾਰਾ । ਗੁਰਮੁਖਿ ਨਾਮੁ ਮਿਲੈ ਮਨੁ ਭੀਜੈ ਸਹਜਿ ਸਮਾਧਿ ਲਗਾਵਣਿਆ ॥ ੩ ॥ ਅਨਦਿਨੁ ਗੁਣ ਗਾਵਾ ਪ੍ਰਭ ਤੇਰੇ । ਤੁਧੁ ਸਾਲਾਹੀ ਪ੍ਰੀਤਮ ਮੇਰੇ । ਤੁਧੁ ਬਿਨੁ ਅਵਰੁ ਨ ਕੋਈ ਜਾਚਾ ਗੁਰ ਪਰਸਾਦੀ ਤੂੰ ਪਾਵਣਿਆ ॥ ੪ ॥ ਅਗਮੁ ਅਗੋਚਰੁ ਮਿਤਿ ਨਹੀ ਪਾਈ । ਅਪਣੀ ਕ੍ਰਿਪਾ ਕਰਹਿ ਤੂੰ ਲੈਹਿ ਮਿਲਾਈ । ਪੂਰੈ ਗੁਰ ਕੈ ਸਬਦਿ ਧਿਆਈਐ ਸਬਦੁ ਸੇਵਿ ਸੁਖੁ ਪਾਵਣਿਆ ॥ ੫ ॥ ਰਸਨਾ ਗੁਣ ਵੰਤੀ ਗੁਣ ਗਾਵੈ । ਨਾਮੁ ਸਲਾਹੇ ਸਚੇ ਭਾਵੈ । ਗੁਰਮੁਖਿ ਸਦਾ ਰਹੈ ਰੰਗਿ ਰਾਤੀ ਮਿਲਿ ਸਚੇ ਸੋਭਾ ਪਾਵਣਿਆ ॥ ੬ ॥ ਮਨਮੁਖ ਕਰਮ ਕਰੇ ਅਹੰਕਾਰੀ । ਜੂਐ ਜਨਮੁ ਸਭ ਬਾਜੀ ਹਾਰੀ । ਅੰਤਰਿ ਲੋਭੁ ਮਹਾ ਗੁਬਾਰਾ ਫਿਰਿ ਫਿਰਿ ਆਵਣਿ ਜਾਵਣਿਆ ॥ ੭ ॥ ਆਪੇ ਕਰਤਾ ਦੇ ਵਡਿਆਈ । ਜਿਨ ਕਉ ਆਪਿ ਲਿਖਤੁ ਧੁਰਿ ਪਾਈ । ਨਾਨਕ ਨਾਮੁ ਮਿਲੈ ਭਉ ਭੰਜਨੁ ਗੁਰ ਸਬਦੀ ਸੁਖੁ ਪਾਵਣਿਆ ॥ ੮ ॥

ਕਹੀ ਸੋਹਣੀ ਧਾਰਨਾ ਹੈ, ਕਹੀ ਮਿੱਠੀ ਲੱਗਦੀ ਹੈ, ਰਾਗ ਵਿੱਚ ਗਾਵੀਏ ਤਾਂ ਮਨ ਨੂੰ ਝੱਟ ਖਿੱਚ ਲਵੇ, ਪ੍ਰੇਮ ਵਿੱਚ ਡੋਬਾ ਦੇ ਦੇਵੇ, ਇਹ ਕਹੀਦੀ ਹੈ ਸੱਚੇ ਪ੍ਰੇਮ ਦੀ ਬਾਣੀ । ਹੋਰ ਸੁਣੋ :–

ਗਉੜੀ ਮਾਝ ਮਹਲਾ ੪

ਆਉ ਸਖੀ ਗੁਣ ਕਾਮਣ ਕਰੀਹਾ ਜੀਉ । ਮਿਲਿ ਸੰਤ ਜਨਾ ਰੰਗੁ ਮਾਣਹਿ ਰਲੀਆ ਜੀਉ । ਗੁਰ ਦੀਪਕੁ ਗਿਆਨੁ ਸਦਾ ਮਨਿ ਬਲੀਆ ਜੀਉ । ਹਰਿ ਤੁਠੈ ਢੁਲਿ ਢੁਲਿ ਮਿਲੀਆ ਜੀਉ । ॥ ੧ ॥ ਮੇਰੈ ਮਨਿ ਤਨਿ ਪ੍ਰੇਮੁ ਲਗਾ ਹਰਿ ਢੋਲੇ ਜੀਉ । ਮੈ ਮੇਲੇ ਮਿਤ੍ਰੁ ਸਤਿਗੁਰੁ ਵੇਚੋਲੇ ਜੀਉ । ਮਨੁ ਦੇਵਾ ਸੰਤਾ ਮੇਰਾ ਪ੍ਰਭੁ ਮੇਲੇ ਜੀਉ । ਹਰਿ ਵਿਟੜਿਅਹੁ ਸਦਾ ਘੋਲੇ ਜੀਉ ॥ ੨ ॥ ਵਸੁ ਮੇਰੇ

ਪਿਆਰਿਆ ਵਸੁ ਮੇਰੇ ਗੋਵਿੰਦਾ ਹਰਿ ਕਰਿ ਕਿਰਪਾ ਮਨੁ ਵਸੁ ਜੀਉ। ਮਨਿ ਚਿੰਦਿਅੜਾ ਫਲੁ ਪਾਇਆ ਮੇਰੇ ਗੋਵਿੰਦਾ ਗੁਰੁ ਪੂਰਾ ਵੇਖਿ ਵਿਗਸੁ ਜੀਉ।ਹਰਿ ਨਾਮਿ ਮਿਲਿਆ ਸੁਹਾਗਣੀ ਮੇਰੇ ਗੋਵਿੰਦਾ ਮਨ ਅਨ ਦਿਨ ਅਨਦ ਰਹਸ ਜੀਉ। ਹਰਿ ਪਾਇਅੜਾ ਵਡਭਾਗੀਈ ਮੇਰ ਗੋਵਿੰਦਾ ਨਿਤ ਲੈ ਲਾਹਾ ਮਨਿ ਹਸੁ ਜੀਉ ॥੩॥ ਹਰਿ ਆਿ ਪਉਪਾਇ ਹਰਿ ਆਪੇ ਵੇਖੈ ਹਰਿ ਆਪੇ ਕਾਰੈ ਲਾਇਆ ਜੀਉ। ਇਕਿ ਖਾਵਹਿ ਬਖਸਹਿ ਤੋਟਿ ਨ ਆਵੈ ਇਕਨਾ ਫਕਾ ਪਾਇਆ ਜੀਉ।ਇਕ ਰਾਜੇ ਤਖਤਿ ਬਹਹਿ ਨਿਤ ਸੁਖੀਏ ਇਕਾਨ ਭਿਖਮੰਗਾਇਆ ਜੀਉ। ਸਭ ਇਕੋ ਸਬਦੁ ਵਰਤਦਾ ਮੇਰੇ ਗੋਵਿੰਦਾ ਜਨ ਨਾਨਕ ਨਾਮੁ ਧਿਆਇਆ ਜੀਉ ॥ ੪ ॥

ਮਾਝ ਮਹਲਾ ੪

ਆਵਹੁ ਭੈਣੇ ਤੁਸੀ ਮਿਲਹੁ ਪਿਆਰੀਆ। ਜੋ ਮੇਰਾ ਪ੍ਰੀਤਮੁ ਦਸੇ ਤਿਸ ਕੈ ਹਉ ਵਾਰੀਆ। ਮਿਲਿ ਸਤਸੰਗਤਿ ਲਧਾ ਹਰਿ ਸਜਣੁ ਹਉ ਸਤਿਗੁਰ ਵਿਟਹੁ ਘੁਮਾਈਆ ਜੀਉ ॥ ੧ ॥ ਜਹ ਜਹ ਦੇਖਾ ਤਹ ਤਹ ਸੁਆਮੀ। ਤੂ ਘਟਿ ਘਟਿ ਰਵਿਆ ਅੰਤਰਜਾਮੀ। ਗੁਰਿ ਪੂਰੈ ਹਰਿ ਨਾਲਿ ਦਿਖਾਲਿਆ ਹਉ ਸਤਿਗੁਰ ਵਿਟਹੁ ਸਦਵਾਰਿਆ ਜੀਉ ॥ ੨ ॥ ਏਕੋ ਪਵਣੁ ਮਾਟੀ ਸਭ ਏਕਾ ਸਭ ਏਕਾ ਜੋਤਿ ਸਬਾਈਆ। ਸਭਿ ਏਕਾ ਜੋਤਿ ਵਰਤੈ ਭਿਨਿ ਭਿਨਿ ਨ ਰਲਈ ਕਿਸੈ ਦੀ ਰਲਾਈਆ। ਗੁਰ ਪਰਸਾਦੀ ਇਕੁ ਨਦਰੀ ਆਇਆ ਹਉ ਸਤਿਗੁਰ ਵਿਟਹੁ ਵਤਾਇਆ ਜੀਉ ॥ ੩ ॥ ਜਨ ਨਾਨਕ ਬੋਲੈ ਅੰਮ੍ਰਿਤ ਬਾਣੀ। ਗੁਰ ਸਿਖਾ ਕੈ ਮਨ ਪਿਆਰੀ ਭਾਣੀ। ਉਪਦੇਸੁ ਕਰੇ ਗੁਰ ਸਤਿਗੁਰੁ ਪੂਰਾ ਗੁਰ ਸਤਿਗੁਰ ਪਰ ਉਪਕਾਰੀਆ ਜੀਉ ॥ ੪ ॥

ਏਕਤਾ ਦੇ ਘਰ ਤਾਰ ਵੱਜਦੀ ਹੈ ਪਰ ਭਗਤੀ ਭਾਵ।

ਗਉੜੀ ਮਾਝ ਮਹਲਾ ੪

ਮਨ ਮਾਹੀ ਮਨ ਮਾਹੀ ਮੇਰੇ ਗੋਵਿੰਦਾ ਹਰਿ ਰੰਗਿ ਰਤਾ ਮਨ ਮਾਹੀ ਜੀਉ। ਹਰਿ ਰੰਗਿ ਨਾਲਿ ਨ ਲਖੀਐ ਮੇਰੇ ਗੋਵਿੰਦਾ ਗੁਰੁ ਪੂਰਾ ਅਲਖੁ ਲਖਾਹੀ ਜੀਉ। ਹਰਿ ਹਰਿ ਨਾਮੁ ਪਰਗਾਸਿਆ ਮੇਰੇ ਗੋਵਿੰਦਾ ਸਭ ਦਾਲਦ ਦੁਖ ਲਹ ਜਾਹੀ ਜੀਉ। ਹਰਿ ਪਦੁ ਊਤਮ ਪਾਇਆ ਮੇਰੇ ਗੋਵਿੰਦਾ ਵਡਭਾਗੀ ਨਾਮਿ ਸਮਾਹੀ ਜੀਉ ॥ ੧ ॥ ਨੈਣੀ ਮੇਰੇ ਪਿਆਰਿਆ ਨੈਣੀ ਮੇਰੇ ਗੋਵਿਦਾ ਕਿਨੈ ਹਰਿ ਪ੍ਰਭੁ ਡਿਠੜਾ ਨੈਣੀ ਜੀਉ। ਮੇਰਾ ਮਨੁ ਤਨੁ ਬਹੁਤੁ ਬੈਰਾਗਿਆ ਮੇਰੇ

ਗੋਵਿੰਦਾ ਹਰਿ ਬਾਝਹੁ ਧਨ ਕੁਮਲੈਣੀ ਜੀਉ। ਸੰਤ ਜਨਾ ਮਿਲਿ ਪਾਇਆ ਮੇਰੇ ਗੋਵਿਦਾ ਮੇਰਾ ਹਰਿ ਪ੍ਰਭੁ ਸਜਣੁ ਸੈਣੀ ਜੀਉ। ਹਰਿ ਆਇ ਮਿਲਿਆ ਜਗ ਜੀਵਨੁ ਮੇਰੇ ਗੋਵਿੰਦਾ ਮੈ ਸੁਖਿ ਵਿਹਾਣੀ ਰੈਣੀ ਜੀਉ ॥ ੨ ॥ ਮੈ ਮੇਲਹੁ ਸੰਤ ਮੇਰਾ ਹਰਿ ਪ੍ਰਭੁ ਸਜਣੁ ਮੈ ਮਨਿ ਤਨਿ ਭੁਖ ਲਗਾਈਆ ਜੀਉ। ਹਉ ਰਹਿ ਨ ਸਕਉ ਬਿਨੁ ਦੇਖੇ ਮੇਰੇ ਪ੍ਰੀਤਮ ਮੈ ਅੰਤਰਿ ਬਿਰਹੁ ਹਰਿ ਲਾਈਆ ਜੀਉ। ਹਰਿ ਰਾਇਆ ਮੇਰਾ ਸਜਣੁ ਪਿਆਰਾ ਗੁਰੁ ਮੇਲੇ ਮੇਰਾ ਮਨੁ ਜੀਵਾਈਆ ਜੀਉ। ਮੇਰੈ ਮਨਿ ਤਨਿ ਆਸਾ ਪੂਰੀਆ ਮੇਰੇ ਗੋਵਿੰਦਾ ਹਰਿ ਮਿਲਿਆ ਮਨਿ ਵਾਧਾਈਆ ਜੀਉ ॥ ੩ ॥ ਵਾਰੀ ਮੇਰੇ ਗੋਵਿੰਦਾ ਵਾਰੀ ਮੇਰੇ ਪਿਆਰਿਆ ਹਉ ਤੁਧੁ ਵਿਟੜਿਅਹੁ ਸਦ ਵਾਰੀ ਜੀਉ। ਮੇਰੈ ਮਨਿ ਤਨਿ ਪ੍ਰੇਮੁ ਪਿਰੰਮ ਕਾ ਮੇਰੇ ਗੋਵਿੰਦਾ ਹਰਿ ਪੂੰਜੀ ਰਾਖ ਹਮਾਰੀ ਜੀਉ। ਸਤਿਗੁਰੁ ਵਿਸਟੁ ਮੇਲਿ ਮੇਰੇ ਗੋਵਿੰਦਾ ਹਰਿ ਮੇਲਹੁ ਕਰਿ ਰੈਬਾਰੀ ਜੀਉ। ਹਰਿ ਨਾਮਿ ਦਇਆ ਕਰਿ ਪਾਇਆ ਮੇਰੇ ਗੋਵਿੰਦਾ ਜਨ ਨਾਨਕੁ ਸਰਣਿ ਤੁਮਾਰੀ ਜੀਉ ॥ ੪ ॥ ਤਥਾ:—

ਸੋਰਠਿ ਮਹਲਾ ੪

ਆਪੇ ਆਪਿ ਵਰਤਦਾ ਪਿਆਰਾ ਆਪੇ ਆਪਿ ਅਪਾਹੁ। ਵਣਜਾਰਾ ਜਗੁ ਆਪਿ ਹੈ ਪਿਆਰਾ ਆਪੇ ਸਾਚਾ ਸਾਹੁ। ਆਪੇ ਵਣਜੁ ਵਾਪਾਰੀਆ ਪਿਆਰਾ ਆਪੇ ਸਚੁ ਵੇਸਾਹੁ ॥ ੧ ॥ ਜਪਿ ਮਨ ਹਰਿ ਹਰਿ ਨਾਮੁ ਸਲਾਹ। ਗੁਰ ਕਿਰਪਾ ਤੇ ਪਾਈਐ ਪਿਆਰਾ ਅੰਮ੍ਰਿਤੁ ਅਗਮ ਅਥਾਹ ॥ ਰਹਾਉ ॥ ਆਪੇ ਸੁਣਿ ਸਭ ਵੇਖਦਾ ਪਿਆਰਾ ਮੁਖਿ ਬੋਲੇ ਆਪਿ ਮੁਹਾਹੁ। ਆਪੇ ਉਝੜਿ ਪਾਇਦਾ ਪਿਆਰਾ ਆਪਿ ਵਿਖਾਲੇ ਰਾਹੁ। ਆਪੇ ਹੀ ਸਭੁ ਆਪਿ ਹੈ ਪਿਆਰਾ ਆਪੇ ਵੇਪਰਵਾਹੁ ॥ ੨॥ ਆਪੇ ਆਪਿ ਉਪਾਇਦਾ ਪਿਆਰਾ ਸਿਰਿ ਆਪੇ ਧੰਧੜੈ ਲਾਹੁ। ਆਪਿ ਕਰਾਏ ਸਾਖਤੀ ਪਿਆਰਾ ਆਪਿ ਮਾਰੇ ਮਰਿ ਜਾਹੁ। ਆਪੇ ਪਤਣੁ ਪਾਤਣੀ ਪਿਆਰਾ ਆਪੇ ਪਾਰਿ ਲੰਘਾਹੁ ॥ ੩ ॥ ਆਪੇ ਸਾਗਰੁ ਬੋਹਿਥਾ ਪਿਆਰਾ ਗੁਰੁ ਖੇਵਟੁ ਆਪਿ ਚਲਾਹੁ। ਆਪੇ ਹੀ ਚੜਿ ਲੰਘਦਾ ਪਿਆਰਾ ਕਰਿ ਚੋਜ ਵੇਖੈ ਪਾਤਿਸਾਹੁ। ਆਪੇ ਆਪਿ ਦਇਆਲੁ ਹੈ ਪਿਆਰਾ ਜਨ ਨਾਨਕ ਬਖਸਿ ਮਿਲਾਹੁ ॥ ੪ ॥

ਕਹੇ ਉੱਚੇ ਦਰਜੇ ਦੇ ਤੇ ਏਕਤਾ ਦੇ ਘਰ ਦੇ ਵਾਕ ਹਨ।

# ਸ੍ਰੀ ਗੁਰੂ ਅਰਜਨ ਦੇਵ ਜੀ

ਸ੍ਰੀ ਗੁਰੂ ਅਰਜਨ ਦੇਵ ਜੀ ਸਿਖਾਂ ਦੇ ਪੰਜਵੇਂ ਪ੍ਰਸਿੱਧ ਗੁਰੂ ਹੋਏ ਹਨ, ਏਹ ਮਹਾਤਮਾ ਗੁਰੂ ਰਾਮਦਾਸ ਜੀ ਦੇ ਸਭ ਤੋਂ ਛੋਟੇ ਸਾਹਬਜ਼ਾਦੇ ਸਨ। ਏਹ ਸੰਮਤ ੧੬੨੦ ਬਿਕ੍ਰਮੀ ਮੁਤਾਬਕ ਸੰਨ ੧੫੫੪ ਈ: ਨੂੰ ਪ੍ਰਗਟ ਹੋਏ, ਏਹ ਗੁਰੂ ਰਾਮਦਾਸ ਜੀ ਦੇ ਸਾਰੇ ਪੁਤ੍ਰਾਂ ਵਿਚੋਂ ਲਾਇਕ ਅਰ ਸਾਧੂ ਬ੍ਰਿਤੀ ਸਨ। ਭਗਤੀ ਵਿਚ ਮੱਤੇ ਅਰ ਰੂਹਾਨੀ ਰੰਗ ਵਿਚ ਰੱਤੇ ! ਏਹਨਾਂ ਨੂੰ ਸਤਗੁਰਾਂ ਦੇ ਚਰਨਾਂ ਬਿਨਾਂ ਹੋਰ ਕੋਈ ਇਛਾ ਨਹੀਂ ਸੀ, ਕਵਿਤਾ ਦਾ ਸ਼ੌਕ ਸ਼ੁਰੂ ਤੋਂ ਹੀ ਸੀ। ਵਡੇ ਭਰਾਵਾਂ ਨੇ ਕਿਸੇ ਬਹਾਨੇ ਨਾਲ ਇਹਨਾਂ ਨੂੰ ਲਾਹੌਰ ਭਿਜਵਾ ਦਿਤਾ ਅਰ ਗੁਰ ਰਾਮਦਾਸ ਜੀ ਕੋਲੋਂ ਅਖਵਾ ਦਿਤਾ ਕਿ ਜਦ ਤਕ ਅਸੀ ਨਾਂ ਸੱਦੀਏ ਔਣਾ ਨਹੀਂ। ਕਿੰਨਾ ਚਿਰ ਹੋ ਗਿਆ ਕੋਈ ਬੁਲਾਵਾ ਨਾ ਹੋਇਆ, ਏਹ ਲੱਗੇ ਲਾਹੌਰ ਘਬਰਾਣ। ਏਹਨਾਂ ਨੇ ਇਕ ਚਿਠੀ ਕਵਿਤਾ ਵਿਚ ਲਿਖੀ:-

ਮਾਝ ਮਹਲਾ ੫

ਮੇਰਾ ਮਨ ਲੋਚੈ ਗੁਰੁ ਦਰਸਨੁ ਤਾਈ। ਬਿਲਪ ਕਰੇ ਚਾਤ੍ਰਿਕ ਕੀ ਨਿਆਈ। ਤ੍ਰਿਖਾ ਨ ਉਤਰੈ ਸਾਂਤਿ ਨ ਆਵੈ ਬਿਨ ਦਰਸਨ ਸੰਤ ਪਿਆਰੇ ਜੀਉ। ਹਉ ਘੋਲੀ ਜੀਉ ਘੋਲਿ ਘੁਮਾਈ ਗੁਰ ਦਰਸਨ ਸੰਤ ਪਿਆਰੇ ਜੀਉ ॥ ੧ ॥ ਰਹਾਉ ॥

ਏਹ ਚਿਠੀ ਗੁਰੂ ਰਾਮਦਾਸ ਜੀ ਤੱਕ ਨਾਂ ਪੁਜੀ, ਵਡੇ ਭਰਾ ਪ੍ਰਿਥੀ ਚੰਦ ਨੇ ਲੁਕਾ ਦਿਤੀ। ਜਦ ਫੇਰ ਉਡੀਕ ੨ ਗੁਰੂ ਅਰਜਨ ਦੇਵ ਥਕ ਗਏ ਤਾਂ ਫੇਰ ਲਿਖਿਆ:-

ਤੇਰਾ ਮੁਖ ਸੁਹਾਵਾ ਜੀਉ ਸਹਜ ਧੁਨਿ ਬਾਣੀ। ਚਿਰ ਹੋਆ ਦੇਖੇ ਸਾਰਿੰਗ ਪਾਣੀ। ਧੰਨ ਸੁ ਦੇਸ ਜਹਾਂ ਤੂ ਵਸਿਆ ਮੇਰੇ ਸਜਣ ਮੀਤ ਮੁਰਾਰੇ ਜੀਉ। ਹਉ ਘੋਲੀ ਹਉ ਘੋਲਿ ਘੁਮਾਈ ਗੁਰ ਸਜਣ ਮੀਤ ਮੁਰਾਰੇ ਜੀਉ ॥ ੧ ॥ ਰਹਾਉ ॥

ਏਹ ਚਿਠੀ ਵੀ ਪ੍ਰਿਥੀਚੰਦ ਨੇ ਲੁਕਾ ਦਿਤੀ, ਗੁਰੂ ਅਰਜਨ ਜੀ ਨੇ ਤੀਜੀ ਚਿਠੀ ਲਿਖੀ ਅਰ ਸਿੱਖ ਨੂੰ ਤਾਕੀਦ ਕੀਤੀ ਕਿ ਇਹ ਚਿਠੀ ਗੁਰੂ ਜੀ ਦੇ ਹਥ ਦੇਣੀ:—

ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ । ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ। ਮੋਹਿ ਰੈਣਿ ਨ ਵਿਹਾਵੈ ਨੀਦ ਨ ਆਵੈ ਬਿਨੁ ਦੇਖੇ ਗੁਰ ਦਰਬਾਰੇ ਜੀਉ ॥੩॥ ਹਉ ਘੋਲੀ ਜੀਉ ਘੋਲਿ ਘੁਮਾਈ ਤਿਸੁ ਸਚੇ ਗੁਰ ਦਰਬਾਰੇ ਜੀਉ ॥ਰਹਾਉ॥

ਇਹ ਚਿੱਠੀ ਗੁਰੂ ਰਾਮਦਾਸ ਜੀ ਦੇ ਹੱਥ ਮਿਲੀ, ਪੜ੍ਹੀ ਅਰ ਤੀਜਾ ਅੰਕ ਵੇਖਕੇ ਚਿੱਤ ਵਿੱਚ ਪੁੱਤ੍ਰ ਦੇ ਪ੍ਰੇਮ ਨੇ ਲਹਿਰ ਮਾਰੀ, ਪ੍ਰਿਥਵੀ ਚੰਦ ਨੂੰ ਪੁੱਛਿਆ ਕਿ ਪਹਿਲੀਆਂ ਚਿਠੀਆਂ ਕਿੱਥੇ ਹਨ ? ਉਸਨੇ ਕਿਹਾ ਕਿ ਮਹਾਰਾਜ ਕੋਈ ਨਹੀਂ ਆਈਆਂ। ਗੁਰੂ ਜੀ ਨੇ ਇੱਕ ਸਿੱਖ ਨੂੰ ਭੇਜ ਪ੍ਰਿਥੀ ਚੰਦ ਦਾ ਜਾਮਾਂ ਮੰਗਵਾਇਆ, ਅਰ ਉਸ ਵਿੱਚੋਂ ਦੋਵੇਂ ਚਿੱਠੀਆਂ ਕੱਢਕੇ ਵਖਾ ਦਿੱਤੀਆਂ । ਪ੍ਰਿਥੀ ਚੰਦ ਲਜੱਤ ਹੋ ਗਿਆ, ਉਸੇ ਵੇਲੇ ਗੁਰੂ ਰਾਮਦਾਸ ਜੀ ਨੇ ਇੱਕ ਸਿੱਖ ਨੂੰ ਘੱਲ ਕੇ ਲਾਹੌਰ ਤੋਂ ਗੁਰੂ ਅਰਜਨ ਦੇਵ ਜੀ ਨੂੰ ਬੁਲਾਇਆ। ਜਦ ਗੁਰੂ ਅਰਜਨ ਦੇਵ ਜੀ ਆਏ ਤਾਂ ਆਪਣੇ ਗਲ ਲਾਇਆ ਅਰ ਫੁਰਮਾਇਆ ਕਿ ਸ਼ਬਦ ਦੀ ਚੌਥੀ ਪਉੜੀ ਵੀ ਆਖੋ, ਤਾਂ ਗੁਰੂ ਅਰਜਨ ਦੇਵ ਜੀ ਨੇ ਚੌਥੀ ਪਉੜੀ ਕਹੀ:—

ਭਾਗੁ ਹੋਆ ਗੁਰਿ ਸੰਤੁ ਮਿਲਾਇਆ। ਪ੍ਰਭੁ ਅਬਿਨਾਸੀ ਘਰਿ ਮਹਿ ਪਾਇਆ। ਸੇਵ ਕਰੀ ਪਲੁ ਚਸਾ ਨ ਵਿਛੁੜਾ ਜਨ ਨਾਨਕ ਦਾਸ ਤੁਮਾਰੇ ਜੀਉ ॥ ੪ ॥ ਹਉ ਘੋਲੀ ਜੀਉ ਘੋਲਿ ਘੁਮਾਈ ਜਨ ਨਾਨਕ ਦਾਸ ਤੁਮਾਰੇ ਜੀਉ ॥ ਰਹਾਉ ॥

ਗੁਰੂ ਰਾਮ ਦਾਸ ਜੀ ਨੇ ਗੁਰਿਆਈ ਗੁਰੂ ਅਰਜਨ ਦੇਵ ਜੀ ਨੂੰ ਦਿੱਤੀ, ਅਰ ਏਹ ਪੰਜਵੇਂ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੱਦੀ ਤੇ ਹੋਏ, ਏਹਨਾਂ ਨੂੰ ਕਵਿਤਾ ਦਾ ਬੜਾ ਹੀ ਸ਼ੌਕ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਏਹਨਾਂ ਦੀ ਕਵਿਤਾ ਸਭ ਤੋਂ ਵਧੀਕ ਹੈ, ਕਵਿਤਾ ਪਿੰਗਲ ਨਾਲ ਠੀਕ ਅਰ ਕਵਿਤਾ ਦੇ ਰੰਗ ਤੇ ਅਲਾਹੀ ਰੰਗ ਵਿੱਚ ਰੱਤੀ ਹੈ। ਹਿੰਦੀ ਭਾਸ਼ਾ ਵੀ ਫੇਰ ਵਰਤੀ ਹੈ।

ਏਹਨਾਂ ਨੂੰ ਉਸਾਰੀ ਦਾ ਬੜਾ ਸ਼ੌਕ ਸੀ, ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਮੰਦਰ ਤੇ ਸ੍ਰੋਵਰ ਨੂੰ ਸਿਰੇ ਚਾੜ੍ਹਿਆ, ਫੇਰ ਤਰਨ ਤਾਰਨ ਵਸਾਇਆ ਅਰ ਵੱਡਾ ਸ੍ਰੋਵਰ ਤੇ ਗੁਰਦੁਆਰਾ ਬਣਵਾਇਆ, ਸੰਤੋਖਸਰ ਬਣਵਾਇਆ । ਸਭ ਤੋਂ ਵੱਡਾ ਕੰਮ ਏਹਨਾਂ ਦਾ ਆਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਤਿਆਰ ਕਰਨਾ ਹੈ।ਬੜੀ ਹਿੰਮਤ ਤੇ ਪ੍ਰੇਮ ਨਾਲ ਪਹਿਲੇ ਗੁਰੂਆਂ ਦੀਆਂ ਬਾਣੀਆਂ ਅਕੱਠੀਆਂ ਕੀਤੀਆਂ ਅਰ ਸ੍ਰੀ ਗੁਰੂ ਗ੍ਰੰਥ ਸਾਹਿਬ ਸਿੱਖਾਂ ਦੇ ਲਾਭ ਲਈ ਤਿਆਰ ਕੀਤਾ, ਸਿੱਖਾਂ ਤੇ ਉਪਕਾਰ

ਛਡ੍ਹਾਇਆ, ਅਰ ਨਾਲ ਹੀ ਪੰਜਾਬੀ ਕਵਿਤਾ ਦਾ ਇੱਕ ਅਣਮੋਲ ਭੰਡਾਰ ਬਣਾ ਦਿੱਤਾ। ਇਸ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਕੁੱਲ ੨੯੪੪੪ ਸ਼ਲੋਕ ਹਨ (ਜੇ ਇੱਕ ਸ਼ਲੋਕ ੧੬ ਅੱਖਰਾਂ ਦਾ ਮੰਨੀਏਂ)।

੨੨੦੬ ਸ਼ਬਦ ਜਿਸ ਵਿੱਚੋਂ ੧੪੧੬ ਗੁਰੂ ਅਰਜਨ ਦੇਵ ਜੀ ਦੇ
੩੧੯ ਅਸ਼੍ਟਪਦੀਆਂ ਜਿਨ੍ਹਾਂ ਵਿੱਚੋਂ ੯੨ ਗੁਰੂ ਅਰਜਨ ਦੇਵ ਜੀ ਦੀਆਂ
੨੦੭ ਛੰਦ ਜਿਨ੍ਹਾਂ ਵਿੱਚੋਂ ੭੧ ਗੁਰੂ ਅਰਜਨ ਦੇਵ ਜੀ ਦੇ
੬੨ ਸੋਲਹੇ ਜਿਨ੍ਹਾਂ ਵਿੱਚੋਂ ੨੪ ਗੁਰੂ ਅਰਜਨ ਦੇਵ ਜੀ ਦੇ
੪੬੧ ਪਉੜੀਆਂ ਜਿਨ੍ਹਾਂ ਵਿੱਚੋਂ ੧੦੭ ਗੁਰੂ ਅਰਜਨਦੇਵ ਜੀ ਦੀਆਂ
੧੧੩੪ ਸ਼ਲੋਕ ਜਿਨ੍ਹਾਂ ਵਿੱਚੋਂ ੨੩੯ ਗੁਰੂ ਅਰਜਨ ਦੇਵ ਜੀ ਦੇ

ਇਸ ਕਰਕੇ ਜੇ ਆਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਭ ਤੋਂ ਵੱਡੇ ਕਵੀ ਗੁਰੂ ਅਰਜਨ ਦੇਵ ਜੀ ਨੂੰ ਕਿਹਾ ਜਾਏ ਤਾਂ ਕੋਈ ਅਯੁਕਤ ਨਹੀਂ।

ਇਸ ਗ੍ਰੰਥ ਦੇ ਬਣਾਣ ਤੇ ਬਾਦਸ਼ਾਹ ਜਹਾਂਗੀਰ ਪਾਸ ਬੜੀਆਂ ਸ਼ਕੈਤਾਂ ਹੋਈਆਂ, ਪਰ ਬਣਿਆਂ ਕੁਝ ਨਾਂ। ਬਾਦਸ਼ਾਹ ਨੇ ਗ੍ਰੰਥ ਸਾਹਿਬ ਆਪਣੇ ਸਾਹਮਣੇ ਮੰਗਵਾਕੇ ਸੁਣਿਆਂ ਤੇ ਪਰਤਾਇਆ ਕਿ ਇਹ ਸਭ ਧਰਮਾਂ ਲਈ ਇੱਕੋ ਜੇਹੀ ਸਿੱਖਯਾ ਹੈ, ਕਿਸੇ ਮਤ ਦੇ ਵਿਰੁੱਧ ਨਹੀਂ। ਕਾਜ਼ੀਆਂ ਤੇ ਮੁਲਾਣਿਆਂ ਨੇ ਜੋ ਦਾਵਾ ਕੀਤਾ ਸੀ ਕਿ ਇਹ ਗਰੰਥ ਵੇਦਾਂ ਦੇ ਤੇ ਕੁਰਾਨ ਸ਼ਰੀਫ ਦੇ ਵਿਰੁੱਧ ਹੈ, ਸਭ ਝੂਠਾ ਹੋਇਆ। ਜੇਹੜੇ ਬਾਦਸ਼ਾਹ ਨੇ ਸ਼ਬਦ ਸੁਣੇ ਸਨ ਓਹ ਇਹ ਹਨ:-

ਰਾਮਕਲੀ ਮਹਲਾ ੫

ਕੋਈ ਬੋਲੈ ਰਾਮ ਰਾਮ ਕੋਈ ਖੁਦਾਇ।ਕੋਈ ਸੇਵੈ ਗੁਸਈਆ ਕੋਈ ਅਲਾਹਿ ॥ ੧ ॥ ਕਾਰਣ ਕਰਣ ਕਰੀਮ। ਕਿਰਪਾ ਧਾਰਿ ਰਹੀਮ ॥ ੧ ॥ ਰਹਾਉ ॥ ਕੋਈ ਨਾਵੈ ਤੀਰਥਿ ਕੋਈ ਹਜ ਜਾਇ। ਕੋਈ ਕਰੈ ਪੂਜਾ ਕੋਈ ਸਿਰੁ ਨਿਵਾਇ ॥ ੨ ॥ ਕੋਈ ਪੜੈ ਬੇਦ ਕੋਈ ਕਤੇਬ। ਕੋਈ ਓਢੈ ਨੀਲ ਕੋਈ ਸੁਪੇਦ ॥ ੩ ॥ ਕੋਈ ਕਹੈ ਤੁਰਕੁ ਕੋਈ ਕਹੈ ਹਿੰਦੂ। ਕੋਈ ਬਾਛੈ ਭਿਸਤੁ ਕੋਈ ਸੁਰਗਿੰਦੂ ॥ ੪ ॥ ਕਹੁ ਨਾਨਕ ਜਿਨਿ ਹੁਕਮੁ ਪਛਾਤਾ। ਪ੍ਰਭ ਸਾਹਿਬ ਕਾ ਤਿਨਿ ਭੇਦੁ ਜਾਤਾ ॥ ੫ ॥

ਤਿਲੰਗ ਮਹਲਾ ੫ ਘਰੁ ੧

ਖਾਕ ਨੂਰ ਕਰਦੰ ਆਲਮ ਦੁਨੀਆਇ। ਅਸਮਾਨ ਜਿਮੀ ਦਰਖਤ ਆਬ ਪੈਦਾਇਸਿ ਖੁਦਾਇ ॥ ੧ ॥ ਬੰਦੇ ਚਸਮ ਦੀਦੰ ਫਨਾਇ। ਦੁਨੀਆ ਮੁਰਦਾਰ ਖੁਰਦਨੀ ਗਾਫਲ ਹਵਾਇ ॥ ਰਹਾਉ ॥ ਗੈਬਾਨ ਹੈਵਾਨ ਹਰਾਮ ਕੁਸਤਨੀ ਮੁਰਦਾਰ ਬਖੋਰ ਗਾਇ।

ਦਿਲ ਕਬਜ ਕਬਜਾ ਕਾਦਰੇ ਦੋਜਕ ਸਜਾਇ ॥ ੨ ॥ ਵਲੀ ਨਿਆਮਤਿ ਬਿਰਾਦਰਾ ਦਰਬਾਰ ਮਿਲਕ ਖਾਨਾਇ। ਜਬ ਅਜਰਾ ਈਲੁ ਬਦਸਤਨੀ ਤਬ ਚਿ ਕਾਰੇ ਬਿਦਾਇ ॥ ੩ ॥ ਹਵਾਲ ਮਾਲੂਮੁ ਕਰਦੰ ਪਾਕ ਅਲਾਹ। ਬੁਗੋ ਨਾਨਕ ਅਰਦਾਸਿ ਪੇਸਿ ਦਰਵੇਸ ਬੰਦਾਹ ॥ ੪ ॥

ਏਸ ਸ਼ਬਦ ਵਿੱਚ ਫਾਰਸੀ ਦਾ ਬਹੁਤ ਜ਼ੋਰ ਹੈ। ਇਹ ਸ਼ਬਦ ਸੁਣਕੇ ਅਮੀਰ ਗ਼ਰੀਬ ਸੱਚੇ ਮੁਨਸਫ ਲੋਗ ਤਾਂ ਬਹੁਤ ਪ੍ਰਸੰਨ ਹੋਏ, ਪਰ ਚੁਗ਼ਲਾਂ ਦੀ ਆਸ ਪੂਰੀ ਨਾਂ ਹੋਈ, ਅਰ ਚੰਦੂ ਨੇ ਆਖਿਆ ਕਿ ਇਹ ਸ਼ਬਦ ਪਹਿਲੇ ਹੀ ਆਪ ਦੇ ਖ਼ੁਸ਼ ਕਰਨ ਲਈ ਚੁਣ ਰੱਖਯਾ ਸੀ। ਤਦ ਫੇਰ ਬਾਦਸ਼ਾਹ ਨੇ ਅਨੇਕ ਪੱਤ੍ਰੇ ਉਲਟਾਕੇ ਉਂਗਲ ਰੱਖ ਕੇ ਆਖਿਆ ਕਿ ਐਥੋਂ ਪੜ੍ਹੋ ਤਾਂ ਇਹ ਸ਼ਬਦ ਆਇਆ :-

ਮਾਰੂ ਸੋਲਹੇ ਮਹਲਾ ੫

ਅਲਹ ਅਗਮ ਖੁਦਾਈ ਬੰਦੇ। ਛੋਡਿ ਖਿਆਲੁ ਦੁਨੀਆ ਕੇ ਧੰਧੇ। ਹੋਇ ਪੈਖਾਕ ਫਕੀਰ ਮੁਸਾਫਰੁ ਇਹੁ ਦਰਵੇਸੁ ਕਬੂਲੁ ਦਰਾ ॥ ੧ ॥ ਸਚੁ ਨਿਵਾਜ ਯਕੀਨ ਮੁਸਲਾ। ਮਨਸਾ ਮਾਰਿ ਨਿਵਾਰਿਹੁ ਆਸਾ। ਦੇਹਿ ਮਸੀਤਿ ਮਨੁ ਮਉਲਾਣਾ ਕਲਮ ਖੁਦਾਈ ਪਾਕੁ ਖਰਾ ॥ ੨ ॥ ਸਰਾ ਸਰੀਅਤਿ ਲੇ ਕੰਮਾਵਹਿ। ਤਰੀਕਤਿ ਤਰਕ ਖੋਜਿ ਟੋਲਾਵਹੁ। ਮਾਰਫਤਿ ਮਨੁ ਮਾਰਹ ਅਬਦਾਲ ਮਿਲਹੁ ਹਕੀਕਤਿ ਜਿਤੁ ਫਿਰਿ ਨ ਮਰਾ ॥ ੩ ॥ ਕੁਰਾਣੁ ਕਤੇਬ ਦਿਲ ਮਾਹਿ ਕਮਾਹੀ। ਦਸ ਅਉਰਾਤ ਰਖਹੁ ਬਦਰਾਹੀ। ਪੰਚ ਮਰਦ ਸਿਦਕਿ ਲੇ ਬਾਧਹੁ ਖੈਰਿ ਸਬੂਰੀ ਕਬੂਲ ਪਰਾ ॥ ੪ ॥ ਮਕਾ ਮਿਹਰ ਰੋਜਾ ਪੈ ਖਾਕਾ। ਭਿਸਤੁ ਪੀਰ ਲਫਜ ਕਮਾਇ ਅੰਦਾਜਾ। ਹੂਰ ਨੂਰ ਮੁਸਕੁ ਖੁਦਾਇਆ ਬੰਦਗੀ ਅਲਹ ਅਲਾਹੁ ਜਰਾ ॥ ੫ ॥

ਸਿਰੀ ਰਾਗੁ ਮਹਲਾ ੫

ਪਹਿਲੈ ਪਹਿਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਧਰਿ ਪਾਇ ਤਾ ਉਦਰੈ ਮਾਹਿ। ਦਸੀ ਮਾਸੀ ਮਾਨਸੁ ਕੀਆ ਵਣਜਾਰਿਆ ਮਿਤ੍ਰਾ ਕਰਿ ਮੁਹਲਤਿ ਕਰਮ ਕਮਾਹਿ। ਮੁਹਲਤਿ ਕਰਿ ਦੀਨੀ ਕਰਮ ਕਮਾਣੇ ਜੈਸਾ ਲਿਖਤੁ ਧੁਰਿ ਪਾਇਆ। ਮਾਤ ਪਿਤਾ ਭਾਈ ਸੁਤ ਬਨਿਤਾ ਤਿਨ ਭੀਤਰਿ ਪ੍ਰਭੂ ਸੰਜੋਇਆ। ਕਰਮ ਸੁ ਕਰਮ ਕਰਾਏ ਆਪੇ ਇਸੁ ਜੰਤੈ ਵਸਿ ਕਿਛੁ ਨਾਹਿ। ਕਹੁ ਨਾਨਕ ਪ੍ਰਾਣੀ ਪਹਿਲੈ ਪਹਿਰੈ ਧਰਿ ਪਾਇ ਤਾ ਉਦਰੈ ਮਾਹਿ ॥ ੧ ॥ ਦੂਜੈ

ਪਹਿਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਭਰਿ ਜੁਆਨੀ ਲਹਰੀ ਦੇਇ। ਬੁਰਾ ਭਲਾ ਨ ਪਛਾਣਈ ਵਣਜਾਰਿਆ ਮਿਤ੍ਰਾ ਮਨੁ ਮਤਾ ਅਹੰਮੇਇ । ਬੁਰਾ ਭਲਾ ਨ ਪਛਾਣੈ ਪ੍ਰਾਣੀ ਆਗੈ ਪੰਥੁ ਕਰਾਰਾ। ਪੂਰਾ ਸਤਿਗੁਰੁ ਕਬਹੁ ਨ ਸੇਵਿਆ ਸਿਰਿ ਠਾਢੇ ਜਮ ਜੰਦਾਰਾ। ਧਰਮ ਰਾਇ ਜਬ ਪਕਰਸਿ ਬਵਰੇ ਤਬ ਕਿਆ ਜਬਾਬੁ ਕਰੇਇ। ਕਹੁ ਨਾਨਕ ਦੂਜੈ ਪਹਿਰੈ ਪ੍ਰਾਣੀ ਭਰਿ ਜੋਬਨੁ ਲਹਰੀ ਦੇਇ ॥ ੨ ॥

ਸ਼ਬਦ ਸਾਰੇ ਮਤ ਮਤਾਂਤ੍ਰਾਂ ਦੇ ਝਗੜਿਆਂ ਤੋਂ ਨਿਰਲੇਪ ਤੇ ਨਿਰਪੱਖ ਸੱਚਾ ਉਪਦੇਸ਼ ਤੱਕ ਕੇ ਬਾਦਸ਼ਾਹ ਬੜਾ ਖ਼ੁਸ਼ ਹੋਇਆ।

ਅਕਬਰ ਦਾ ਪੁੱਤ੍ਰ ਜਹਾਂਗੀਰ ਤਖਤ ਤੇ ਬੈਠਾ ਅਰ ਚੰਦੂ ਲਾਲ ਉਸਦਾ ਦੀਵਾਨ ਸੀ, ਇਸ ਚੰਦੂ ਲਾਲ ਦਾ ਗੁਰਾਂ ਨਾਲ ਵੈਰ ਸੀ, ਕਾਰਨ ਇਹ ਸੀ ਕਿ ਚੰਦੂ ਨੇ ਆਪਣੀ ਧੀ ਦੀ ਕੁੜਮਾਈ ਗੁਰੂ ਜੀ ਦੇ ਸੁਪੁੱਤ੍ਰ ਹਰਿ ਗੋਬਿੰਦ ਰਾਇ ਜੀ ਲਈ ਘੱਲੀ ਸੀ, ਪਰ ਸੰਗਤ ਦੇ ਏਹ ਕਹਿਣ ਤੇ 'ਕਿ ਚੰਦੂ ਨੇ ਗੁਰਾਂ ਦੀ ਨਿੰਦਾ ਕੀਤੀ ਹੈ ਉਸਦਾ ਸਾਕ ਨਹੀਂ ਲੈਣਾ ਚਾਹੀਏ' ਗੁਰੂ ਜੀ ਨੇ ਚੰਦੂ ਦੀ ਲੜਕੀ ਦੀ ਕੁੜਮਾਈ ਮੋੜ ਦਿੱਤੀ ਤੇ ਸੰਗਤ ਦਾ ਵਾਕ ਅਟੱਲ ਰੱਖਿਆ। ਇਸ ਗੱਲ ਨੂੰ ਚੰਦੂ ਨੇ ਹਾਨੀ ਜਾਣਕੇ ਗੁਰੂ ਜੀ ਨਾਲ ਵੈਰ ਅਰੰਭਿਆ, ਉਸੇ ਸਮੇਂ ਜਹਾਂਗੀਰ ਦਾ ਵੱਡਾ ਪੁੱਤ੍ਰ ਆਪਣੇ ਪਿਤਾ ਕੋਲੋਂ ਭਾਂਜ ਖਾਕੇ ਨੱਸਦਾ ਹੋਇਆ ਤਰਨ ਤਾਰਨ ਆਇਆ, ਤਾਂ ਗੁਰਾਂ ਨੇ ਉਸਨੂੰ ਤੰਗ ਵੇਖਕੇ ਆਪਣੇ ਲੰਗਰ ਵਿੱਚੋਂ ਰਸਦਾਂ ਦਿੱਤੀਆਂ। ਏਹ ਵੀ ਚੰਦੂ ਨੇ ਚੁਗ਼ਲੀ ਖਾਧੀ ਕਿ ਗੁਰੂਜੀਨੇ ਸ਼ਾਹੀ ਦੁਸ਼ਮਨ ਦੀ ਮਦਦ ਕੀਤੀ ਹੈ । ਏਹ ਵੀ ਆਖਿਆ ਕਿ ਗੁਰੂ ਅਰਜਨ ਦੇਵ ਜੀ ਨੇ ਜੋ ਗਰੰਥ ਰਚਿਆ ਹੈ ਓਹ ਵੇਦਾਂ ਤੇ ਕੁਰਾਨ ਤੋਂ ਵੱਖਰਾ ਹੈ,ਅਰ ਦੋਹਾਂ ਕੌਮਾਂ ਵਿੱਚ ਫਸਾਦ ਪਵਾਂਦਾ ਹੈ।ਬਾਦਸ਼ਾਹ ਜਹਾਂਗੀਰ ਨੇ ਗੁਰੂ ਗ੍ਰੰਥ ਸਾਹਿਬ ਮੰਗਵਾਇਆ, ਸ਼ਬਦ ਸੁਣੇ ਪਰ ਕੁਝ ਵੈਰ ਵਿਰੋਧ ਨਜ਼ਰ ਨਾ ਆਇਆ, ਪਰ ਖੁਸਰੋ ਨੂੰ ਮਦਦ ਦੇਣ ਦੇ ਕਾਰਨ ਜਰਮਾਨਾ ਹੋ ਗਿਆ, ਅਰ ਚੰਦੂ ਸ਼ਾਹ ਨੇ ਗੁਰਾਂ ਨੂੰ ਕਿਲੇ ਵਿੱਚ ਕੈਦ ਕਰ ਰੱਖਿਆ, ਅਰ ਹੱਦ ਦਰਜੇ ਦੀਆਂ ਤਕਲੀਫ਼ਾਂ ਦਿੱਤੀਆਂ, ਤੱਤੇ ਤਵਿਆਂ ਤੇ ਬਠਾਇਆ, ਤੱਤੀ ਰੇਤ ਦੇਹੀ ਤੇ ਪਾਈ। ਏਸ ਦੁਸ਼ਟ ਨੇ ਬੜੇ ਤਸੀਹੇ ਦਿੱਤੇ। ਮੀਆਂਮੀਰ ਫਕੀਰ ਵੀ ਵੇਖਕੇ ਕੰਬ ਉਠਿਆ, ਅਰ ਸਤਗੁਰਾਂ ਅੱਗੇ ਬੇਨਤੀ ਕੀਤੀ ਕਿ ਜੇ ਆਖੋ ਤਾਂ ਏਹਨਾਂ ਦੁਸ਼ਟਾਂ ਦਾ ਨਾਸ ਕਰ ਦਿਆਂ, ਪਰ ਗੰਭੀਰ ਤੇ ਮੌਤ ਨੂੰ ਕੁਝ ਨਾਂ ਸਮਝਣ ਵਾਲੇ ਤੱਤਵੇਤਾ ਗੁਰਾਂ ਨੇ ਬਚਨ ਕੀਤਾ ਕਿ ਫਕੀਰ ਦਾ ਕੰਮ ਭਾਣਾ ਮੰਨਣਾ ਹੈ।

ਏਹ ਬਚਨ ਹਨ:—"ਜੋ ਵਰਤਾਇ ਸਾਈ ਜੁਗਤਿ।" "ਜਹ ਬੈਸਾਲਹਿ ਤਹਿ ਬੈਸਹਿ ਸੁਆਮੀ।" "ਬ੍ਰਹਮ ਗਿਆਨੀ ਸਦਾ ਨਿਰਲੇਪ। ਜੈਸੇ ਜਲ ਮਹਿ ਕਮਲੁ ਅਲੇਪੁ"।

ਅਖੀਰ ਆਪਣੇ ਸਰੀਰ ਦਾ ਅੰਤ ਸਮਾਂ ਨੇੜੇ ਤੱਕ ਕੇ ਅਰ ਸਿੱਖਾਂ ਦੇ ਕਲੇਸ਼ ਨੂੰ ਦੂਰ ਕਰਨ ਲਈ ਇੱਕ ਦਿਨ ਸਵੇਰ ਨੂੰ ਰਾਵੀ ਤੇ ਅਸ਼ਨਾਨ ਕਰਨ ਦੀ ਆਗਯਾ ਮੰਗੀ, ਅਰ ਉਸੇ ਥਾਂ ਜਲ ਵਿੱਚ ਹੀ ਲੋਪ ਹੋ ਗਏ। ਇਸ ਤੋਂ ਪਹਿਲੇ ਦੱਸ ਆਏ ਹਾਂ ਕਿ ਗੁਰੂ ਜੀ ਦੀ ਕਵਿਤਾ ਸ੍ਰੀ ਗੁਰੂ ਗਰੰਥ ਸਾਹਿਬ ਜੀ ਵਿੱਚ ਸਭ ਤੋਂ ਢੇਰ ਹੈ, ਬੋਲੀ ਕਿਧਰੇ ਪੰਜਾਬੀ ਪਰ ਬਹੁਤ ਭਾਸ਼ਾ ਵਿੱਚ ਹੀ ਹੈ। ਇਹਨਾਂ ਦੀ ਕਵਿਤਾ ਦੀਆਂ ਮਸ਼ਹੂਰ ਸੈਂਚੀਆਂ ਇਹ ਹਨ:-

ਸੁਖਮਨੀ, ਬਾਵਨ ਅੱਖਰੀ, ਬਾਰਾਮਾਹ ਮਾਝ, ਸੰਸਕ੍ਰਿਤੀ ਸਲੋਕ ਅਰ ਅਨੇਕ ਸ਼ਬਦ ਤੇ ਸ਼ਲੋਕ। ਵੰਨਗੀ ਲਈ ਥੋੜੇ ਜਹੇ ਲਿਖਦੇ ਹਾਂ:—

ਰਾਗ ਗੁਜਰੀ ਮਹਲਾ ੫

ਕਾਹੇ ਰੇ ਮਨ ਚਿਤਵਹਿ ਉਦਮੁ ਜਾ ਆਹਰਿ ਹਰਿ ਜੀਉ ਪਰਿਆ। ਸੈਲ ਪਥਰ ਮਹਿ ਜੰਤ ਉਪਾਏ ਤਾਕਾ ਰਿਜਕੁ ਆਗੈ ਕਰਿ ਧਰਿਆ॥ ੧॥ ਮੇਰੇ ਮਾਧਉ ਜੀ ਸਤਸੰਗਤਿ ਮਿਲੇ ਸੁ ਤਰਿਆ। ਗੁਰ ਪਰਸਾਦਿ ਪਰਮ ਪਦੁ ਪਾਇਆ ਸੂਕੇ ਕਾਸਟ ਹਰਿਆ॥ ੧॥ ਰਹਾਉ॥ ਜਨਨਿ ਪਿਤਾ ਲੋਕ ਸੁਤ ਬਨਿਤਾ ਕੋਇ ਨ ਕਿਸ ਕੀ ਧਰਿਆ। ਸਿਰਿ ਸਿਰਿ ਰਿਜਕੁ ਸੰਬਾਹੇ ਠਾਕੁਰ ਕਾਹੇ ਮਨ ਭਉ ਕਰਿਆ॥ ੨॥

ਬਾਰਾਮਾਹ ਮਾਝ ਮਹਲਾ ੫ ਘਰੁ ੪

ਕਿਰਤਿ ਕਰਮ ਕੇ ਵੀਛੁੜੇ ਕਰਿ ਕਿਰਪਾ ਮੇਲਹੁ ਰਾਮ। ਚਾਰਿ ਕੁੰਟ ਦਹ ਦਿਸਿ ਭ੍ਰਮੇ ਥਕਿ ਆਏ ਪ੍ਰਭ ਕੀ ਸਾਮ। ਧੇਨੁ ਦੁਧੈ ਤੇ ਬਾਹਰੀ ਕਿਤੈ ਨ ਆਵੈ ਕਾਮ। ਜਲ ਬਿਨੁ ਸਾਖ ਕੁਮਲਾਵਤੀ ਉਪਜਹਿ ਨਾਹੀ ਦਾਮ। ਹਰਿ ਨਾਹ ਨ ਮਿਲੀਐ ਸਾਜਨੈ ਕਤ ਪਾਈਐ ਬਿਸਰਾਮ। ਜਿਤੁ ਘਰਿ ਹਰਿ ਕੰਤੁ ਨ ਪ੍ਰਗਟਈ ਭਠਿ ਨਗਰ ਸੇ ਗ੍ਰਾਮ। ਸ੍ਰਬ ਸੀਗਾਰ ਤੰਬੋਲ ਰਸ ਸਣੁ ਦੇਹੀ ਸਭ ਖਾਮ। ਪ੍ਰਭ ਸੁਆਮੀ ਕੰਤ ਵਿਹੂਣੀਆ ਮੀਤ ਸਜਣ ਸਭਿ ਜਾਮ। ਨਾਨਕ ਕੀ ਬੇਨੰਤੀਆ ਕਰਿ ਕਿਰਪਾ ਦੀਜੈ ਨਾਮੁ। ਹਰਿ ਮੇਲਹੁ ਸੁਆਮੀ ਸੰਗਿ ਪ੍ਰਭ ਜਿਸਕਾ ਨਿਹਚਲ ਧਾਮ॥ ੧॥

ਭਾਦੁਇ ਭਰਮਿ ਭੁਲਾਣੀਆ ਦੂਜੈ ਲਗਾ ਹੇਤੁ। ਲਖ ਸੀਗਾਰ ਬਣਾਇਆ ਕਾਰਜਿ ਨਾਹੀ ਕੇਤੁ। ਜਿਤੁ ਦਿਨਿ ਦੇਹ ਬਿਨਸਸੀ

ਤਿਤ ਵੇਲੇ ਕਹਸਨਿ ਪ੍ਰੇਤੁ । ਪਕੜਿ ਚਲਾਇਨਿ ਦੂਤ ਜਮ ਕਿਸੈ ਨ ਦੇਨੀ ਭੇਤੁ । ਛਡਿ ਖੜੋਤੇ ਖਿਨੈ ਮਾਹਿ ਜਿਨ ਸਿਉ ਲਗਾ ਹੇਤੁ । ਹਥ ਮਰੋੜੈ ਤਨੁ ਕਪੈ ਸਿਆਹਹੁ ਹੋਆ ਸੇਤੁ । ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ । ਨਾਨਕ ਪ੍ਰਭ ਸਰਣਾਗਤੀ ਚਰਣ ਬੋਹਿਥ ਪ੍ਰਭ ਦੇਤੁ । ਸੇ ਭਾਦੁਇ ਨਰਕ ਨ ਪਾਈਅਹਿ ਗੁਰੁ ਰਖਣ ਵਾਲਾ ਹੇਤੁ ॥ ੭ ॥

ਕਤਿਕ ਕਰਮ ਕਮਾਵਣੇ ਦੋਸੁ ਨ ਕਾਹੂ ਜੋਗੁ । ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ । ਵੇਮੁਖ ਹੋਏ ਰਾਮ ਤੇ ਲਗਨਿ ਜਨਮ ਵਿਜੋਗ । ਖਿਨ ਮਹਿ ਕਉੜੇ ਹੋਇ ਗਏ ਜਿਤੜੇ ਮਾਇਆ ਭੋਗ । ਵਿਚੁ ਨ ਕੋਈ ਕਰਿ ਸਕੈ ਕਿਸਪੈ ਰੋਵਹਿ ਰੋਜ । ਕੀਤਾ ਕਿਛੂ ਨ ਹੋਵਈ ਲਿਖਿਆ ਧੁਰਿ ਸੰਜੋਗ । ਵਡਭਾਗੀ ਮੇਰਾ ਪ੍ਰਭੁ ਮਿਲੈ ਤਾਂ ਉਤਰਹਿ ਸਭਿ ਬਿਓਗ । ਨਾਨਕ ਕਉ ਪ੍ਰਭ ਰਾਖਿ ਲੈ ਮੇਰੇ ਸਾਹਿਬ ਬੰਦੀ ਮੋਚ । ਕਤਿਕ ਹੋਵੈ ਸਾਧ ਸੰਗੁ ਬਿਨਸਹਿ ਸਭੇ ਸੋਚ ॥ ੯ ॥

ਮੰਘਿਰਿ ਮਾਹਿ ਸੋਹੰਦੀਆ ਹਰਿ ਪਿਰ ਸੰਗਿ ਬੈਠੜੀਆਹ । ਤਿਨ ਕੀ ਸੋਭਾ ਕਿਆ ਗਣੀ ਜਿ ਸਾਹਿਬ ਮੇਲੜੀਆਹ । ਤਨੁ ਮਨੁ ਮਉਲਿਆ ਰਾਮ ਸਿਉ ਸੰਗਿ ਸਾਧ ਸਹੇਲੜੀਆਹ । ਸਾਧ ਜਨਾ ਤੇ ਬਾਹਰੀ ਸੇ ਰਹਨਿ ਇਕੇਲੜੀਆਹ । ਤਿਨ ਦੁਖੁ ਨ ਕਬਹੂ ਉਤਰੈ ਸੇ ਜਮ ਕੈ ਵਸਿ ਪੜੀਆਹ । ਜਿਨੀ ਰਾਵਿਆ ਪ੍ਰਭੁ ਆਪਣਾ ਸੇ ਦਿਸਨਿ ਨਿਤ ਖੜੀਆਹ । ਰਤਨ ਜਵੇਹਰ ਲਾਲ ਹਰਿ ਕੰਠਿ ਤਿਨਾ ਜੜੀਆਹ । ਨਾਨਕ ਬਾਂਛੈ ਧੂੜਿ ਤਿਨ ਪ੍ਰਭ ਸਰਣੀ ਦਰਿ ਪੜੀਆਹ । ਮੰਘਿਰਿ ਪ੍ਰਭੁ ਆਰਾਧਣਾ ਬਹੁੜਿ ਨ ਜਨਮੜੀਆਹ ॥ ੧੦ ॥

ਫਲਗੁਣਿ ਅਨੰਦ ਉਪਾਰਜਨਾ ਹਰਿ ਸਜਣ ਪ੍ਰਗਟੇ ਆਇ । ਸੰਤ ਸਹਾਈ ਰਾਮ ਕੇ ਕਰਿ ਕਿਰਪਾ ਦੀਆ ਮਿਲਾਇ । ਸੇਜ ਸੁਹਾਵੀ ਸਰਬ ਸੁਖ ਹੁਣਿ ਦੁਖਾ ਨਾਹੀ ਜਾਇ । ਇਛ ਪੁਨੀ ਵਡ-ਭਾਗਣੀ ਵਰੁ ਪਾਇਆ ਹਰਿ ਰਾਇ । ਮਿਲਿ ਸਹੀਆ ਮੰਗਲੁ ਗਾਵਹੀ ਗੀਤ ਗੋਬਿੰਦ ਅਲਾਇ । ਹਰਿ ਜੇਹਾ ਅਵਰੁ ਨ ਦਿਸਈ ਕੋਈ ਦੂਜਾ ਲਵੈ ਨ ਲਾਇ । ਹਲਤੁ ਪਲਤੁ ਸਵਾਰਿਓਨੁ ਨਿਹਚਲੁ ਦਿਤੀਅਨੁ ਜਾਇ । ਸੰਸਾਰ ਸਾਗਰ ਤੇ ਰਖਿਅਨੁ ਬਹੁੜਿ ਨ ਜਨਮੈ ਧਾਇ । ਜਿਹਵਾ ਇਕ ਅਨੇਕ ਗੁਣ ਤਰੇ ਨਾਨਕ ਚਰਣੀ ਪਾਇ । ਫਲਗੁਣਿ ਨਿਤ ਸਲਾਹੀਐ ਜਿਸਨੋ ਤਿਲੁ ਨ ਤਮਾਇ ॥ ੧੩ ॥

ਜਿਨਿ ਜਿਨਿ ਨਾਮੁ ਧਿਆਇਆ ਤਿਨ ਕੇ ਕਾਜ ਸਰੇ। ਹਰਿ ਗੁਰੁ ਪੂਰਾ ਅਰਾਧਿਆ ਦਰਗਹ ਸਚਿ ਖਰੇ। ਸਰਬ ਸੁਖਾ ਨਿਧਿ ਚਰਣ ਹਰਿ ਭਉਜਲੁ ਬਿਖਮੁ ਤਰੇ। ਪ੍ਰੇਮ ਭਗਤਿ ਤਿਨ ਪਾਈਆ ਬਿਖਿਆ ਨਾਹਿ ਜਰੇ। ਕੂੜ ਗਏ ਦੁਬਿਧਾ ਨਸੀ ਪੂਰਨ ਸਚਿ ਭਰੇ। ਪਾਰ ਬ੍ਰਹਮੁ ਪ੍ਰਭੁ ਸੇਵਦੇ ਮਨ ਅੰਦਰ ਏਕੁ ਧਰੇ। ਮਹਾ ਦਿਵਸ ਮੂਰਤ ਭਲੇ ਜਿਸ ਕਉ ਨਦਰਿ ਕਰੇ। ਨਾਨਕ ਮੰਗੈ ਦਰਸ ਦਾਨੁ ਕਿਰਪਾ ਕਰਹੁ ਹਰੇ ॥ ੧੪ ॥

ਸੁਖਮਨੀ ਸਾਹਿਬ ਵਿੱਚੋਂ ਸਲੋਕੁ

ਕਰਣ ਕਾਰਨ ਪ੍ਰਭੁ ਏਕੁ ਹੈ ਦੂਸਰ ਨਾਹੀ ਕੋਇ। ਨਾਨਕ ਤਿਸੁ ਬਲਿਹਾਰਣੈ ਜਲਿ ਥਲਿ ਮਹੀਅਲਿ ਸੋਇ ॥ ੧ ॥

ਸੁਖਮਨੀ ਸਾਹਿਬ ਵਿੱਚੋਂ :—

ਕਬਹੂ ਸਾਧ ਸੰਗਤਿ ਇਹੁ ਪਾਵੈ। ਉਸੁ ਅਸਥਾਨ ਤੇ ਬਹੁਰਿ ਨ ਆਵੈ। ਅੰਤਰਿ ਹੋਇ ਗਿਆਨ ਪਰਗਾਸੁ। ਉਸੁ ਅਸਥਾਨ ਕਾ ਨਹੀ ਬਿਨਾਸੁ। ਮਨ ਤਨ ਨਾਮ ਰਤੇ ਇਕ ਰੰਗਿ। ਸਦਾ ਬਸਹਿ ਪਾਰਬ੍ਰਹਮ ਕੈ ਸੰਗਿ। ਜਿਉ ਜਲ ਮਹਿ ਜਲ ਆਇ ਖਟਾਨਾ। ਤਿਉ ਜੋਤੀ ਸੰਗਿ ਜੋਤਿ ਸਮਾਨਾ। ਮਿਟਿ ਗਏ ਗਵਨ ਪਾਏ ਬਿਸ੍ਰਾਮ। ਨਾਨਕ ਪ੍ਰਭ ਕੈ ਸਦ ਕੁਰਬਾਨ ॥ ੮ ॥ ੧੧ ॥

ਸਲੋਕੁ

ਸੁਖੀ ਬਸੈ ਮਸਕੀਨੀਆ ਆਪੁ ਨਿਵਾਰਿ ਤਲੇ।
ਬਡੇ ਬਡੇ ਅਹੰਕਾਰੀਆ ਨਾਨਕ ਗਰਬਿ ਗਲੇ ॥ ੧ ॥

ਸਲੋਕੁ

ਸਾਥਿ ਨ ਚਾਲੈ ਬਿਨੁ ਭਜਨ ਬਿਖਿਆ ਸਗਲੀ ਛਾਰੁ।
ਹਰਿ ਹਰਿ ਨਾਮੁ ਕਮਾਵਨਾ ਨਾਨਕ ਇਹੁ ਧਨੁ ਸਾਰੁ ॥ ੧ ॥

ਫੁਟਕਲ ਸ਼ਬਦ:—

ਸਿਰੀ ਰਾਗੁ ਮਹਲਾ ੫

ਜਾ ਕਉ ਮੁਸਕਲੁ ਅਤਿ ਬਣੈ ਢੋਈ ਕੋਇ ਨ ਦੇਇ। ਲਾਗੂ ਹੋਏ ਦੁਸਮਨਾ ਸਾਕ ਭਿ ਭਜਿ ਖਲੇ। ਸਭੋ ਭਜੈ ਆਸਰਾ ਚੁਕੈ ਸਭੁ ਅਸਰਾਉ। ਚਿਤਿ ਆਵੈ ਓਸੁ ਪਾਰ ਬ੍ਰਹਮੁ ਲਗੈ ਨ ਤਤੀ ਵਾਉ॥੧॥

ਭੈਰਉ ਮਹਲਾ ੫

ਚਿਤਵਤ ਪਾਪ ਨ ਆਲਕੁ ਆਵੈ। ਬੇਸੁਆ ਭਜਤ ਕਿਛੁ ਨਹਿ ਸਰਮਾਵੈ। ਸਾਰੋ ਦਿਨਸੁ ਮਜੂਰੀ ਕਰੈ। ਹਰਿ ਸਿਮਰਨ ਕੀ ਵੇਲਾ ਬਜਰ ਸਿਰਿ ਪਰੈ ॥ ੧ ॥ ਮਾਇਆ ਲਗਿ ਭੂਲੋ ਸੰਸਾਰੁ। ਆਪਿ

ਭੁਲਾਇਆ ਭੁਲਾਵਣ ਹਾਰੈ ਗਾਹਿ ਰਹਿਆ ਬਿਰਥਾ ਬਿਉਹਾਰ। ੧ ॥ ਰਹਾਉ ॥ ਪੇਖਤ ਮਾਇਆ ਰੰਗਿ ਬਿਹਾਇ। ਗਫ ਬਫ ਕਰੇ ਕਉਡੀ ਰੰਗੁ ਲਾਇ। ਅੰਧ ਬਿਉਹਾਰ ਬੰਧ ਮਨ ਧਾਵੈ। ਕਰਣੈ ਹਾਰੁ ਨ ਜੀਅ ਮਹਿ ਆਵੈ ॥ ੨ ॥

ਸੂਹੀ ਮਹਲਾ ੫

ਭਲੀ ਸੁਹਾਵੀ ਛਾਪਰੀ ਜਾਮਹਿ ਗੁਨ ਗਾਏ। ਕਿਤ ਹੀ ਕਾਮਿ ਨ ਧਉਲ ਹਰਿ ਜਿਤੁ ਹਰਿ ਬਿਸਰਾਏ ॥ ੧ ॥ ਰਹਾਉ ॥ ਅਨਦੁ ਗਰੀਬੀ ਸਾਧ ਸੰਗਿ ਜਿਤੁ ਪ੍ਰਭ ਚਿਤਿ ਆਏ। ਜਲਿ ਜਾਉ ਇਹੁ ਬਡਪਨਾ ਮਾਇਆ ਲਪਟਾਏ ॥ ੧ ॥ ਪੀਸਨੁ ਪੀਸਿ ਓਢਿ ਕਾਮਰੀ ਸੁਖੁ ਮਨੁ ਸੰਤੋਖਾਏ। ਐਸੋ ਰਾਜੁ ਨ ਕਿਤੈ ਕਾਜਿ ਜਿਤੁ ਨਹਿ ਤ੍ਰਿਪਤਾਏ ॥ ੨ ॥

ਫੁਨਹੇ ਮਹਲਾ ੫

ਨੈਣ ਨ ਦੇਖਹਿ ਸਾਧ ਸਿ ਨੈਣ ਬਿਹਾਲਿਆ। ਕਰਨ ਨ ਸੁਨਹੀ ਨਾਦੁ ਕਰਨ ਮੁੰਦਿ ਘਾਲਿਆ। ਰਸਨਾ ਜਪੈ ਨ ਨਾਮੁ ਤਿਲੁ ਤਿਲੁ ਕਰਿ ਕਟੀਐ। ਹਰਿ ਹਾਂ ਜਬ ਬਿਸਰੈ ਗੋਬਿਦ ਰਾਇ ਦਿਨੋ ਦਿਨੁ ਘਟੀਐ ॥

ਆਸਾ ਛੰਦੁ ਮਹਲਾ ੫

ਮੇਰੇ ਜੀਅੜਿਆ ਪਰਦੇਸੀਆ ਕਿਤੁ ਪਵਹਿ ਜੰਜਾਲੇ ਰਾਮ। ਸਾਚਾ ਸਾਹਿਬ ਮਨਿ ਵਸੈ ਕੀ ਫਾਸਹਿ ਜਮਜਾਲੇ ਰਾਮ। ਮਛੁਲੀ ਵਿਛੁੰਨੀ ਨੈਣ ਰੁੰਨੀ ਜਾਲ ਬਧਿਕ ਪਾਇਆ। ਸੰਸਾਰੁ ਮਾਇਆ ਮੋਹ ਮੀਠਾ ਅੰਤਰਿ ਭਰਮੁ ਚੁਕਾਇਆ। ਭਗਤਿ ਕਰਿ ਚਿਤੁ ਲਾਇ ਹਰਿ ਸਿਉ ਛੋਡਿ ਮਨਹੁ ਅੰਦੇਸਿਆ। ਸਚੁ ਕਹੈ ਨਾਨਕ ਚੇਤਿ ਰੇ ਮਨ ਜੀਅੜਿਆ ਪਰਦੇਸੀਆ ॥ ॥

ਸਿਰੀ ਰਾਗੁ ਮਹਲਾ ੫

ਗੋਇਲਿ ਆਇਆ ਗੋਇਲੀ ਕਿਆ ਤਿਸੁ ਡੰਫੁ ਪਸਾਰੁ। ਮੁਹਲਤਿ ਪੁੰਨੀ ਚਲਣਾ ਤੂੰ ਸੰਮਲੁ ਘਰੁ ਬਾਰੁ ॥ ੧ ॥ ਹਰਿ ਗੁਣ ਗਾਉ ਮਨਾ ਸਤਿਗੁਰੁ ਸੇਵਿ ਪਿਆਰਿ। ਕਿਆ ਥੋੜੜੀ ਬਾਤ ਗੁਮਾਨੁ ॥ ੧ ॥ ਰਹਾਉ ॥ ਜੈਸੇ ਰੈਣਿ ਪਰਾਹੁਣੇ ਉਠ ਚਲਸਹਿ ਪਰਭਾਤਿ। ਕਿਆ ਤੂੰ ਰਤਾ ਗਿਰਸਤ ਸਿਉ ਸਭ ਫੁਲਾ ਕੀ ਬਾਗਾਤਿ ॥ ੨ ॥ ਮੇਰੀ ਮੇਰੀ ਕਿਆ ਕਰਹਿ ਜਿਨ ਦੀਆ ਸੋ ਪ੍ਰਭੁ ਲੋੜਿ। ਸਰ ਪਰ ਉਠੀ ਚਲਣਾ ਛਡਿ ਜਾਸੀ ਲਖ ਕਰੋੜਿ। ॥ ੩ ॥ ਲਖ ਚਉਰਾਸੀਹ ਭ੍ਰਮਤਿਆ ਦੁਲਭ ਜਨਮੁ ਪਾਇਓਇ।

ਨਾਨਕ ਨਾਮੁ ਸਮਾਲਿ ਤੂੰ ਸੋ ਦਿਨੁ ਨੇੜਾ ਆਇਓਹਿ ॥ ੪ ॥

ਗਉੜੀ ਮਹਲਾ ੫

ਧੋਤੀ ਖੋਲਿ ਵਿਛਾਏ ਹੇਠਿ। ਗਰਧਪ ਵਾਂਗੂ ਲਾਹੇ ਪੇਟਿ ॥ ੧ ॥ ਬਿਨੁ ਕਰਤੂਤੀ ਮੁਕਤਿ ਨ ਪਾਈਐ ॥ ਮੁਕਤਿ ਪਦਾਰਥੁ ਨਾਮੁ ਧਿਆਈਐ ॥ ੧ ॥ ਰਹਾਉ ॥ ਪੂਜਾ ਤਿਲਕ ਕਰਤ ਇਸਨਾਨਾ। ਛੁਰੀ ਕਾਢਿ ਲੇਵੈ ਹਥਿ ਦਾਨਾ ॥ ੨ ॥ ਬੇਦੁ ਪੜੈ ਮੁਖਿ ਮੀਠੀ ਬਾਣੀ। ਜੀਆਂ ਕੁਹਤ ਨ ਸੰਗੈ ਪਰਾਣੀ ॥ ੩ ॥ ਕਹੁ ਨਾਨਕ ਜਿਸੁ ਕਿਰਪਾ ਧਾਰੈ। ਹਿਰਦਾ ਸੁਧੁ ਬ੍ਰਹਮੁ ਬੀਚਾਰੈ ॥ ੪ ।

ਸਲੋਕ ਸਹਸ ਕ੍ਰਿਤੀ ਮਹਲਾ ।।

ਨਚ ਦੁਰਲਭੰ ਧਨੰ ਰੂਪੰ ਨਚ ਦੁਰਲਭੰ ਸ੍ਵਰਗ ਰਾਜਨਹ। ਨਚ ਦੁਰਲਭੰ ਭੋਜਨੰ ਬਿੰਜਨੰ ਨਚ ਦੁਰਲਭੰ ਸ੍ਵਛ ਅੰਬਰਹ। ਨਚ ਦੁਰਲਭੰ ਸੁਤ ਮਿਤ੍ਰ ਭ੍ਰਾਤ ਬਾਂਧਵ ਨਚ ਦੁਰਲਭੰ ਬਨਿਤਾ ਬਿਲਾਸਹ। ਨਚ ਦੁਰਲਭੰ ਬਿਦਿਆ ਪ੍ਰਬੀਣੰ ਨਚ ਦੁਰਲਭੰ ਚਤੁਰ ਚੰਚਲਹ। ਦੁਰਲਭੰ ਏਕ ਭਗਵਾਨ ਨਾਮਹ ਨਾਨਕ ਲਬਧ੍ਯੰ ਸਾਧ ਸੰਗਿ ਕ੍ਰਿਪਾ ਪ੍ਰਭੰ ॥ ੩੫ ॥

ਨਹ ਸੀਤਲੰ ਚੰਦ੍ਰ ਦੇਵਹ ਨਹ ਸੀਤਲੰ ਬਾਵਨ ਚੰਦਨਹ। ਨਹ ਸੀਤਲੰ ਸੀਤ ਰੁਤੇਣ ਨਾਨਕ ਸੀਤਲੰ ਸਾਧ ਸ੍ਵਜਨਹ ॥ ੩੬ ॥

ਬੋਲੀ ਪ੍ਰਾਕ੍ਰਿਤ ਭਾਸ਼ਾ ਹੈ।

ਵੰਨਗੀ ਬਾਵਨ ਅੱਖਰੀ:-ਪਉੜੀ

ਖਖਾ ਖੂਨਾ ਕਛੁ ਨਹੀ ਤਿਸੁ ਸੰਮ੍ਰਥ ਕੈ ਪਾਹਿ। ਜੋ ਦੇਨਾ ਸੋ ਦੇ ਰਹਿਓ ਭਾਵੈ ਤਹ ਤਹ ਜਾਹਿ। ਖਰਚੁ ਖਜਾਨਾ ਨਾਮ ਧਨੁ ਇਆ ਭਗਤਨ ਕੀ ਰਾਸਿ। ਖਿਮਾ ਗਰੀਬੀ ਅਨਦ ਸਹਜ ਜਪਤ ਰਹਹਿ ਗੁਣ ਤਾਸ। ਖੇਲਹਿ ਬਿਗਸਹਿ ਅਨਦ ਸਿਉ ਜਾਕਉ ਹੋਤ ਕ੍ਰਿਪਾਲ। ਸਦੀਵ ਗਨੀਵ ਸੁਹਾਵਨੇ ਰਾਮ ਨਾਮ ਗ੍ਰਿਹਿ ਮਾਲ। ਖੇਦੁ ਨ ਦੂਖਨ ਡਾਨੁ ਤਿਹ ਜਾਕਉ ਨਦਰਿ ਕਰੀ। ਨਾਨਕ ਜੋ ਪ੍ਰਭ ਭਾਣਿਆ ਪੂਰੀ ਤਿਨਾ ਪਰੀ ॥ ੧੯ ॥

ਸਲੋਕੁ

ਘੋਖੇ ਸਾਸਤ੍ਰ ਬੇਦ ਸਭ ਆਨ ਨ ਕਥਤਉ ਕੋਇ। ਆਦਿ ਜੁਗਾਦੀ ਹੁਣਿ ਹੋਵਤ ਨਾਨਕ ਏਕੈ ਸੋਇ ॥ ੧ ॥ ਪਉੜੀ ॥ ਘਘਾ ਘਾਲਹੁ ਮਨਹਿ ਏਹ ਬਿਨੁ ਹਰਿ ਦੂਸਰ ਨਾਹਿ। ਨ ਹੋਆ ਨਹ ਹੋਵਨਾ ਜਤ ਕਤ ਓਹੀ ਸਮਾਹਿ। ਘੂਲਹਿ ਤਉ ਮਨ ਜਉ ਆਵਹਿ ਸਰਨਾ। ਨਾਮ ਤਤੁ ਕਲ ਮਹਿ ਪੁਨਹ ਚਰਨਾ। ਘਾਲਿ

ਘਾਲਿ ਅਨਿਕ ਪਛੁਤਾਵਹਿ। ਬਿਨੁ ਹਰਿ ਭਗਤਿ ਕਹਾ ਥਿਤਿ ਪਾਵਹਿ। ਘੋਲਿ ਮਹਾ ਰਸੁ ਅੰਮ੍ਰਿਤੁ ਤਿਹ ਪੀਆ। ਨਾਨਕ ਹਰਿ ਗੁਰ ਜਾਕਉ ਦੀਆ ॥ ੨ ॥

ਪਉੜੀ

ਝਝਾ ਝੂਰਨ ਮਿਟੈ ਤੁਮਾਰੋ। ਰਾਮ ਨਾਮ ਸਿਉ ਕਰਿ ਬਿਉਹਾਰੋ। ਝੂਰਤ ਝੂਰਤ ਸਾਕਤ ਮੂਆ। ਜਾਕੈ ਰਿਦੈ ਹੋਤ ਭਉ ਬੀਆ॥ਝਰਹਿ ਕਸੰਮਲ ਪਾਪ ਤੇਰੇ ਮਨੂਆ। ਅੰਮ੍ਰਿਤ ਕਥਾ ਸੰਤ ਸੰਗਿ ਸੁਨੂਆ। ਝਰਹਿ ਕਾਮ ਕ੍ਰੋਧ ਦ੍ਰੁਸਟਾਈ। ਨਾਨਕ ਜਾਕਉ ਕ੍ਰਿਪਾ ਗੁਸਾਈ ॥ ੨੫ ॥

ਪਉੜੀ

ਢਢਾ ਢਢਤ ਕਹਿ ਫਿਰਹੁ ਢੂਢਨ ਇਆ ਮਨਮਾਹਿ। ਸੰਗਿ ਤੁਹਾਰੈ ਪ੍ਰਭੁ ਬਸੈ ਬਨੁ ਬਨੁ ਕਹਾ ਫਿਰਾਹਿ। ਢੇਰੀ ਢਾਹਹੁ ਸਾਧ ਸੰਗਿ ਅਹੰ ਬੁਧਿ ਬਿਕਰਾਲ। ਸੁਖੁ ਪਾਵਹੁ ਸਹਜੇ ਬਸਹੁ ਦਰਸਨੁ ਦੇਖ ਨਿਹਾਲ। ਢੇਰੀ ਜਾਮੈ ਜਮਿ ਮਰੈ ਗਰਭਿ ਜੋਨ ਦੁਖ ਪਾਇ। ਮੋਹ ਮਗਨ ਲਪਟਤ ਰਹੈ ਹਉ ਹਉ ਆਵੈ ਜਾਇ। ਢਹਤ ਢਹਤ ਅਬ ਢਹਿ ਪਰੇ ਸਾਧ ਜਨਾ ਸਰਨਾਇ। ਦੁਖ ਕੇ ਫਾਹੇ ਕਾਟਿਆ ਨਾਨਕ ਲੀਏ ਸਮਾਇ ॥ ੩੦ ॥

ਮਃ ੫

ਵਾਊ ਸੰਦੇ ਕਪੜੇ ਪਹਿਰਹਿ ਗਰਬਿ ਗਵਾਰ। ਨਾਨਕ ਨਾਲਿ ਨ ਚਲਨੀ ਜਲਿ ਬਲਿ ਹੋਏ ਛਾਰੁ ॥ ੨ ॥ ਪਉੜੀ॥ ਸੇਈ ਉਬਰੇ ਜਗੈ ਵਿਚਿ ਜੋ ਸਚੈ ਰਖੇ। ਮੁਹਿ ਡਿਠੈ ਤਿਨਕੈ ਜੀਵੀਐ ਹਰਿ ਅੰਮ੍ਰਿਤੁ ਚਖੈ।

ਮਹਲਃ ੫

ਮੁਠੜੇ ਸੇਈ ਸਾਥ ਜਿਨੀ ਸਚੁ ਨ ਲਦਿਆ। ਨਾਨਕ ਸੇ ਸਾਬਾਸਿ ਜਿਨੀ ਗੁਰ ਮਿਲਿ ਇਕੁ ਪਛਾਣਿਆ ॥ ੨ ॥

ਮਃ ੫

ਦਾਮਨੀ ਚਮਤਕਾਰ ਤਿਉ ਵਰਤਾਰਾ ਜਗਖੇ। ਵਥੁ ਸੁਹਾਵੀ ਸਾਇ ਨਾਨਕ ਨਾਉ ਜਪੰਦੋ ਤਿਸੁ ਧਣੀ ॥ ੨ ॥

ਸਲੋਕ ਮਃ ੫

ਚਿੜੀ ਚੁਹਕੀ ਪਹੁ ਫੁਟੀ ਵਗਨਿ ਬਹੁਤੁ ਤਰੰਗ ॥ ਅਚਰਜ ਰੂਪ ਸੰਤਨ ਰਚੇ ਨਾਨਕ ਨਾਮਹਿ ਰੰਗ ॥ ੧ ॥

ਸਲੋਕ ਮਃ ੫

ਖਖੜੀਆ ਸੁਹਾਵੀਆ ਲਗੜੀਆ ਅਕਿ ਕੰਠਿ । ਬਿਰਹ ਵਿਛੋੜਾ
ਧਣੀ ਸਿਉ ਨਾਨਕ ਸਹਸੈ ਗੰਠਿ ॥

ਗੁਰੂ ਜੀ ਦੇ ਦਰਬਾਰ ਵਿੱਚ ਭਾਈ ਗੁਰਦਾਸ ਜੇਹੇ ਗੁਣੀ ਤੇ ਕਵੀ ਸਨ, ਅਰ ਸੱਤੇ ਬਲਵੰਡੇ ਜਹੇ ਰਬਾਬੀ ਜਿਨ੍ਹਾਂ ਦਾ ਹਾਲ ਅਸੀ ਵਖਰਾ ਲਿਖ ਚੁਕੇ ਹਾਂ। ਗੁਰੂ ਜੀ ਨੇ ਕਈ ਵਾਰਾਂ ਵੀ ਲਿਖੀਆਂ, ਪੁਰਾਤਨ ਪ੍ਰਚਲਤ ਵਾਰਾਂ ਦੀ ਧੁਨੀ ਤੇ ਰਾਗ ਵਿੱਚ ਹੀ ਸ਼ਬਦ ਉਚਾਰਦੇ ਸਨ, ਅਰ ਏਹੀ ਰੀਤੀ ਗੁਰੂ ਨਾਨਕ ਜੀ ਨੇ ਬੱਧੀ ਸੀ। ਕਾਰਨ ਏਹ ਕਿ ਰਾਗ ਆਪਣੀ ਮਿੱਠੀ ਸਵਰਾ ਨਾਲ ਮਨ ਨੂੰ ਖਿੱਚ ਕੇ ਇਕਾਗਰ ਕਰ ਦੇਂਦਾ ਹੈ, ਜਦ ਮਨ ਇਕਾਗਰ ਹੋਇਆ ਤਾਂ ਸੁਰਤ ਦਾ ਮੇਲ ਉਸ ਸੱਚੇ ਸ਼ਬਦ ਨਾਲ ਹੁੰਦਾ ਹੈ ਜਿਸਨੂੰ ਫਕੀਰ ਲੱਭਦੇ ਹਨ। ਗੁਰੂ ਅਰਜਨ ਦੇਵ ਜੀ ਨੇ ਸੰਮਤ ੧੬੬੩ ਬਿਕ੍ਰਮੀ ਵਿੱਚ ਚੜ੍ਹਾਈ ਕੀਤੀ ਅਰ ਗੱਦੀ ਆਪਣੇ ਸੁਪੁੱਤ੍ਰ ਗੁਰੂ ਹਰ ਗੋਬਿੰਦ ਰਾਏ ਜੀ ਨੂੰ ਬਖਸ਼ੀ।

# ਛੱਜੂ ਭਗਤ

ਛੱਜੂ ਜੀ ਲਾਹੌਰ ਦੇ ਪ੍ਰਸਿੱਧ ਭਗਤ ਹੋਏ ਹਨ,ਜਿਨ੍ਹਾਂਦੇ ਨਾਮ ਤੇ ਛੱਜੂ ਭਗਤ ਦਾ ਚੁਬਾਰਾ ਮਸ਼ਹੂਰਹੈ।ਏਹਕਵੀ ਅਕਬਰ ਤੇ ਜਹਾਂਗੀਰ ਬਾਦਸ਼ਾਹ ਦੇ ਸਮੇਂ ਹੋਏ ਹਨ। ਗੁਰੂ ਅਰਜਨ ਦੇਵ ਜੀ ਨਾਲ ਵੀ ਏਹਨਾਂ ਦੀ ਚਰਚਾ ਹੁੰਦੀ ਰਹੀ ਹੈ, ਇਹ ਸ਼ਾਹ ਹੁਸੈਨ ਦੇ ਬੜੇ ਮੇਲੀ ਸਨ, ਇਹ ਭਗਤ ਜ਼ਾਤ ਦੇ ਭਾਟੀਏ ਤੇ ਕੰਮ ਸਰਾਫੀ ਦਾ ਕਰਦੇ ਸਨ,ਫਕੀਰ ਸਨ,ਪਰ ਕੁਝ ਕਿਸੇ ਨੂੰ ਦਸਦੇ ਨਹੀਂ ਸਨ।ਇਨ੍ਹਾਂ ਦੀਆਂ ਕਿੰਨੀਆਂ ਕਰਾਮਾਤਾਂ ਵੀ ਲੋਕਾਂ ਵਿੱਚ ਮਸ਼ਹੂਰ ਹਨ, ਜਿੱਕਣ ਆਪਣੀ ਭਾਬੀ ਨੂੰ ਗੰਗਾ ਦਾ ਇਸ਼ਨਾਨ ਬੈਠੇ ਬਿਠਾਏ ਕਰਾ ਦੇਣਾ। ਫੇਰ ਕੋਈ ਪਠਾਣ ਏਹਨਾਂ ਕੋਲ ਅਸ਼ਰਫੀਆਂ ਦੀ ਥੈਲੀ ਪਰਖਾਣ ਲਈ ਲਿਆਇਆ, ਏਹਨਾਂ ਥੈਲੀ ਪਰਖ ਦਿੱਤੀ, ਜਦ ਓਹ ਪਠਾਣ ਕਿਸੇ ਜਗਾ ਤੇ ਜਾਕੇ ਅਸ਼ਰਫੀਆਂ ਦੇਣ ਲੱਗਾ ਤਾਂ ਇੱਕ ਅਸ਼ਰਫੀ ਘੱਟ ਨਿਕਲੀ। ਏਹ ਅਸ਼ਰਫੀ ਪਠਾਣ ਦੀ ਵਹੁਟੀ ਨੇ ਥੈਲੀ ਵਿੱਚ ਮੋਹਰਾਂ ਭਰਨ ਲੱਗਿਆਂ ਕੱਢ ਲਈ ਸੀ, ਪਠਾਣ ਨੇ ਜਾਤਾ ਕਿ ਛੱਜੂ ਸਰਾਫ ਨੇ ਕੱਢੀ ਹੈ, ਬੱਸ ਮੁੜ ਆਇਆ ਅਰ ਆ ਕੇ ਛੱਜੂ ਹੋਰਾਂ ਦੇ ਗਿਰਦੇ ਹੋ ਗਿਆ, ਭਗਤ ਹੋਰਾਂ ਕਿਹਾ ਭਾਈ ਅਸਾਂ ਨਹੀਂ ਕੱਢੀ,ਲੋਕਾਂ ਨੇ ਵੀ ਆਖਿਆ ਕਿ ਇਹ ਏਹੋ ਜੇਹਾ ਆਦਮੀ ਨਹੀਂ, ਪਰ ਪਠਾਣ ਨੇ ਇੱਕ ਨਾਂ ਸੁਣੀ,ਭਗਤ ਹੋਰਾਂ ਨੂੰ ਚਾਬਕਾਂ ਮਾਰੀਆਂ, ਜਦ ਘਰ ਆਇਆ ਤਾਂ ਕੀ ਵੇਖਦਾ ਹੈ ਕਿ ਪਠਾਣੀ ਨੂੰ ਅਰਸ਼ੋਂ ਚਾਬਕਤੇ ਚਾਬਕ ਪੈ ਰਹੀਹੈ,ਓਹ ਰੋਂਦੀ ਤੇ ਵਿਲਕਦੀਹੈ,ਪਠਾਣ ਬੜਾ ਹੈਰਾਨ ਹੋਯਾ, ਉਸਨੂੰ ਛੱਜੂ ਹੋਰਾਂ ਨੂੰ ਚਾਬਕਾਂ ਮਾਰਨੀਆਂ ਯਾਦ ਆ ਗਈਆਂ। ਆਪਣੀ ਵਹੁਟੀ ਨੂੰ ਸਾਰਾ ਹਾਲ ਦੱਸਿਆ, ਅਸ਼ਰਫੀ ਦੀ ਚੋਰੀ ਪਠਾਣੀ ਨੇ ਮੰਨੀ, ਫੇਰ ਦੋਵੇਂ ਛੱਜੂ ਜੀ ਦੇ ਕੋਲ ਭੁੱਲ ਬਖ਼ਸ਼ਾਣ ਗਏ, ਛੱਜੂ ਜੀਨੇ ਬਖਸ਼ ਦਿੱਤਾ।

ਛੱਜੂਜੀ ਜਦ ਗੁਰੂ ਅਰਜਨ ਦੇਵ ਜੀਨੂੰ ਸ੍ਰੀ ਅੰਮ੍ਰਿਤਸਰ ਵਿੱਚ ਮਿਲੇ ਤਾਂ ਇਨ੍ਹਾਂ ਨੇ ਹੋਰਨਾਂ ਭਗਤਾਂ ਸਹਿਤ ਅਰਜ਼ ਕੀਤੀ ਕਿ ਸਾਡੀ ਬਾਣੀ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਚੜ੍ਹਾਈ ਜਾਏ। ਏਹਨਾਂ ਨੇ ਆਪਣੀ ਰਚਨਾ ਦਾ ਏਹ ਸ਼ਲੋਕ ਸੁਣਾਇਆ :-

ਕਾਗਦ ਸੰਦੀ ਪੁਤਲੀ,ਤਉਂ ਨ ਤ੍ਰਿਆ ਨਿਹਾਰ।
ਖੋਹੀ ਮਾਰ ਲਿਜਾਵਹੀ ਜਥਾ ਬਲੋਚਨ ਧਾੜ।

ਪਰ ਗੁਰੂ ਜੀ ਨੇ ਫੁਰਮਾਇਆ ਕਿ ਇਸ ਵਿੱਚ ਇਸਤ੍ਰੀ ਜਾਤੀ ਦੀ ਨਖੇਧੀ ਹੈ, ਏਹ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਨਹੀਂ ਚੜ੍ਹ ਸਕਦਾ। ਛੱਜੂ ਭਗਤ ਜੀ ਦੇ ਸਮਾਉਣ ਦੀ ਤਾਰੀਖ ਇੱਕ ਮੁਸਲਮਾਨ ਕਵੀ ਨੇ ਇਸ ਤਰਾਂ ਲਿਖੀ ਹੈ:-

ਭਗਤ ਛਜੂ ਮਰਦ ਯਕਤਾਇ ਜ਼ਮਾਨ । ਆਂ ਕਿ ਦਰ ਆਲਮ ਦੋ ਚਸ਼ਮ ਅਜ਼ ਗੋਰ ਬਸਤ। ਸਾਲੇ ਤਰਸੀਲਸ਼ ਚੋ ਜੁਸਤਮ ਅਜ਼ ਖ਼ਰਿੱਦੁ। ਗੁਫਤ ਵਾਹਦ ਮਰਦੇ ਹਕ ਵਾਹਦ ਪਰੱਸਤ।

[ਸੰਮਤ ੧੬੯੬ ਬਿਕ੍ਰਮੀ ਵਿੱਚ ਸਮਾਏ।

ਏਹਨਾਂ ਦੇ ਬਚਨ ਬਹੁਤ ਥੋੜੇ ਮਿਲਦੇ ਹਨ, ਪਰ ਜੋ ਮਿਲੇ ਹਨ ਓਹਨਾਂ ਤੋਂ ਪਤਾ ਲਗਦਾ ਹੈ ਕਿ ਏਹਨਾਂ ਨੇ ਸ਼ਲੋਕਾਂ ਵਿੱਚ ਲੋਕਾਂ ਨੂੰ ਗਿਆਨ ਤੇ ਸਚਾਈ ਦਾ ਉਪਦੇਸ਼ ਦਿੱਤਾ ਹੈ।

ਸਲੋਕ:-

ਸਿਖੋ ਨੀ ਸੁਹਾਗਨੀ ਸਿਪਾ ਕੰਨੋ ਸੀਰ । ਛਜੂ ਅੰਦਰ ਆਸਾ ਰਖਦੀਆਂ ਬਾੜਾ ਨ ਪੀਵਨ ਨੀਰ। ਬਾੜਾ ਨੀਰ ਨਾ ਅਚਵਨੀ ਭੀੜੀ ਵਰਤਨ ਗਾਤ। ਜਦੋਂ ਥੀਏ ਮਿਹਰ ਪਿਰੰਨ ਤਦੋਂ ਪਸਾਰਨ ਵਾਤ॥ ੧॥ ਛਜੂ ਬਾੜਾ ਜਿਨ ਪੀਓ,ਮੋਤੀ ਤਿਨ ਮਸੰਜਰੇ।ਛਜੂ ਸੇ ਧਨ ਧੰਨ ਥੀਏ, ਜਿਨਾ ਵਸਿਆ ਇਕ ਮਨ॥ ੨॥ ਏਹ ਦਿਲ ਅਜਬ ਕਤਾਬ ਹਰਫ, ਨ ਦੂਜਾ ਲਿਖੀਐ। ਸੋ ਦਮ ਕਿਤ ਹਿਸਾਬ, ਜਿਤ ਦਮ ਸਾਂਈ ਵਿੱਸਰੇ ॥ ੩॥

ਏਹਨਾਂ ਸ਼ਲੋਕਾਂ ਦੀ ਬੋਲੀ ਪ੍ਰਾਕ੍ਰਿਤ ਨਾਲ ਭਰੀ ਹੋਈ ਹੈ, "ਅਚਵਨੀ" "ਆਚਮਨ" ਤੋਂ ਪੰਜਾਬੀ ਪਦ ਬਣ ਕੇ ਵਰਤਿਆ ਹੈ। ਸੀਰ, ਬਾੜਾ, ਗਾਤ, ਵਾਤ, ਮਸੰਜਰੇ ਆਦ ਪੁਰਾਤਨ ਪੰਜਾਬੀ ਦੇ ਪਦ ਹਨ, ਪ੍ਰਾਕ੍ਰਿਤ ਨਾਲ ਮਿਲਦੇ ਹੋਏ। ਛੱਜੂ ਭਗਤ ਜੀ ਨੇ ਮਲੂਮ ਹੁੰਦਾ ਹੈ ਆਪਣੇ ਸਮੇਂ ਦੀ ਬੋਲੀ ਨਹੀਂਵਰਤੀ ਸਗੋਂ ਪ੍ਰਾਕ੍ਰਿਤਵਰਤੀਹੈ,ਜੇਹੜੀ ਪੰਜਾਬੀ ਵਿੱਚ ਬਹੁਤ ਚਿਰ ਪਹਿਲੇ ਰਵਾਜ ਪਾ ਚੁਕੀ ਸੀ, ਪਰ ਏਹਨਾਂ ਦੇ ਵੇਲੇ ਆਮ ਬੋਲਨ ਵਿੱਚ ਵਰਤੀ ਨਹੀਂ ਸੀ ਜਾਂਦੀ । ਉਸ ਸਮੇਂ ਦੀ ਠੇਠ ਪੰਜਾਬੀ ਬੋਲੀ ਦਾ ਪਤਾ ਸ਼ਾਹ ਹੁਸੈਨ ਦੇ ਬਚਨਾਂ ਤੋਂ ਲਗਦਾ ਹੈ।

# ਕਾਹਨਾ ਭਗਤ

ਕਾਹਨਾ ਭਗਤ ਵੀ ਅਕਬਰ ਤੇ ਜਹਾਂਗੀਰ ਬਾਦਸ਼ਾਹ ਦੇ ਸਮੇਂ ਲਾਹੌਰ ਵਿੱਚ ਹੋਏ ਹਨ। ਇਹ ਵੇਦਾਂਤੀ ਸਨ, ਏਹਨਾਂ ਦਾ ਮੇਲ ਗੁਰੂ ਅਰਜਨ ਦੇਵ ਜੀ ਨਾਲ ਵੀ ਹੋਇਆ ਹੈ, ਏਹਨਾਂ ਦੀ ਕਵਿਤਾ ਵੇਦਾਂਤ ਮਤ ਦੀ ਭਰੀ ਹੋਈ ਹੈ, ਅਦਵੈਤ ਦਾ ਚਮਕਾਰਾ ਹੈ, ਫ਼ਾਰਸੀ ਦੇ ਅੱਖਰ ਬਹੁਤ ਵਰਤੇ ਹਨ, ਸਮੇਂ ਦਾ ਪ੍ਰਭਾਉ। ਕਿਧਰੇ ੨ ਹੁਸੈਨ ਦਾ ਰੰਗ ਵੀ ਆ ਗਿਆ ਹੈ, ਪਰ ਥੋੜਾ। ਤੋੜ ਤੱਕ ਇੱਕ ਰਸ ਨਹੀਂ, ਕਵਤਾ ਜ਼ੋਰ ਲਾਕੇ ਲਿਖੀ ਜਾਪਦੀ ਹੈ—

ਹੈ ਕੋਊ ਐਸਾ ਦਿਲ ਦਰਵੇਸ਼। ਸ਼ਾਦੀ ਗ਼ਮੀ ਤਮਕ ਨਹੀਂ ਗੁਸਾ ਹਿਰਸ ਖ਼ੁਦੀ ਨਹੀਂ ਪੇਸ਼ ॥ ੧ ॥ ਰਹਾਉ ॥ ਕੰਚਨ ਖ਼ਾਕ ਬਰਾਬਰ ਜਾਨੈ ਗੁਰ ਕਾ ਸਬਦ ਪਛਾਨੈ। ਜਾਕਉ ਤਲਬ ਸਾਹਿਬ ਕੀ ਹੋਵੇ ਅਵਰ ਤਲਬ ਨਹੀਂ ਮਾਨੈ ॥ ੧ ॥ ਸਰਬ ਇਨਾਇਤ ਸਮ ਕਰ ਜਾਨੈ ਦੁਸ਼ਮਨ ਦੋਸਤ ਸਮਾਨੈ। ਰੋਗ ਸੋਗ ਮਹਿ ਰਾਮ ਪ੍ਰਕਾਸ਼ਿਆ ਤਾਕੀ ਦਿਲ ਰਹਿਮਾਨੈ। ਤਿਆਗੇ ਕੈਹਰ ਕੁਫ਼ਰ ਅਰ ਦੋਜ਼ਕ ਇਲਤ ਖ਼ੁਦੀ ਨਹੀਂ ਰਾਖੈ। ਸਫਨ ਸਫਾਇ ਹੋਇ ਮਿਲੈ ਖਾਲਕ ਕਉ ਸੁਖਨ ਜਿਹਬਾ ਸਚ ਭਾਖੈ। ਜੀਵਤ ਮਰੈ ਜਾਗਤ ਪੁਨ ਸੋਵੈ ਜ਼ਾਨਤ ਆਪ ਮੁਸਾਵੈ। ਕਾਹਨਾ ਜੋ ਇਸ ਪਦ ਕੋ ਬੂਝੈ ਸੋ ਦਰਵੇਸ਼ ਕਹਾਵੈ ॥

ਗਉੜੀ

ਸਮਝ ਦਿਵਾਨਿਆਂ ਵੇ ਦੁਨੀਆਂ ਫਾਨੀ। ਗਰਬ ਨਾ ਕੀਜੀਐ ਵੇ ਯਾਰ ਰਾਹਿ ਹਵਾਨੀ ॥ਰਹਾਉ॥ ਗ਼ਾਫਲ ਗ਼ਫਲਤਾਂ ਕਰੈ ਅਸਾਨੀ। ਤੈਂ ਸਿਰ ਮੌਤ ਸਾਹਿਬ ਸੁਲਤਾਨੀ ॥ ੧ ॥ ਕੋਈ ਅਮਲ ਨ ਕੀਤੋ ਇਸ ਵਖਤ ਜੁਆਨੀ। ਮੂੰਹ ਸੁਪੇਦੀਆਂ ਮਰਗ ਨਿਸ਼ਾਨੀ ॥ ੨ ॥ ਜਿਨਾ ਨ ਕੀਤੀਆ ਵੇ ਯਾਰ ਤਲਬ ਰਬਾਨੀ। ਰੋਜ਼ ਕਿਆਮਤ ਤੇ ਹੋਸਨ ਪਰੇਸ਼ਾਨੀ ॥ ੩ ॥ ਬੰਦਾ ਆਜਜ਼ ਸਾਹਿਬ ਸਾਂਈਂ। ਉਹ ਸਭ ਕਿਛੁ ਦੇਖੈ ਤੂੰ ਕਰਹਿ ਬੁਰਾਈ ॥ ੪ ॥ ਜ਼ਾਲਮ ਜ਼ੁਲਮਤਾ

ਕਰਕੈ ਖਾਈ। ਹਰਿ ਕੀ ਕੁਸੂਮਤ ਦੋਜ਼ਕ ਜਾਈ ॥ ੫ ॥ ਸਹੰਸ ਅਠਾਰਾ ਆਲਮ ਭਾਈ। ਨੇਕੀ ਬਦੀ ਸਭ ਕਰ ਕਰ ਜਾਈ ॥੬॥ ਕਥਨੀ ਕਥ ਜੇ ਅਮਲ ਕਮਾਈ। ਬੰਦਾ ਕਾਹਨਾ ਕਹਿ ਸਮਝਾਈ ॥ ੭ ॥

ਰਾਗ ਕਿਦਾਰਾ

ਐਸੋ ਬਾਬਾ ਭਰਮ ਨ ਭੂਲਹੁ ਕੋਈ। ਅਠ ਸਠ ਤੀਰਥ ਕਿਉਂ ਨਿਸ ਤਰੀਐ ਜਬ ਲਗ ਆਤਮ ਸੁਧ ਨ ਹੋਈ ॥ ੧ ॥ ਰਹਾਉ ॥ ਗੰਗਾ ਜਾਇ ਬਨਾਰਸ ਜਾਵੈ ਬਦਰੀ ਜਾਇ ਕਿਦਾਰੈ। ਭੀ ਤਾਰਣ ਸਮਰਥ ਨ ਕੋਈ ਜੌ ਲੌ ਮਨਹੁ ਨਾ ਤਜੈ ਬਿਕਾਰੈ ॥ ੧ ॥ ਮਥਰਾ ਜਾਇ ਗੁਦਾਵਰ ਜਾਵੇ ਦੁਆਰਕਾ ਜਾਇ ਜਗਨ ਨਾਥ ਰੇ। ਭੀ ਤਾਰਨ ਸਮਰਥ ਨ ਕੋਈ ਜੋ ਮਨਹੁ ਨ ਉਤਰੈ ਪਾਪ ਰੇ ॥ ੨ ॥ ਜਤ ਸੰਜਮ ਤੀਰਥ ਨਥੇਰਾ ਦਇਆ ਧਰਮ ਕਰ ਵਾਰ ਰੇ। ਕਰ ਕਠਨਾਈ ਤਰਨ ਕੀ ਇਹ ਵਿਧ ਛਾਡ ਝੂਠ ਰਚ ਸਾਚ ਰੇ ॥ ੩ ॥ ਆਤਮ ਸੁਧ ਤੀਰਥ ਕਰ ਜਾਨਹੁ ਖਿਮਾ ਧਰਮ ਇਸਨਾਨ ਰੇ। ਕਾਹਨਾ ਸਤਸੰਗਤ ਤੇ ਸੀਝਸ ਅਵਰ ਸਕਲ ਉਨਮਾਨ ਰੇ ॥ ੪ ॥

ਕਾਹਨਾ ਜੀ ਦੇ ਬਚਨਾਂ ਦੇ ਦੋ ਰੰਗ ਹਨ, ਪਹਿਲੇ ਬਚਨਾਂ ਦਾ ਰੰਗ ਕੁਝ ਕੁਝ ਹਸੈਨ ਨਾਲ ਮਿਲਦਾ ਹੈ, ਅਰ ਆਖ਼ਰੀ ਸ਼ਬਦ ਸਿੱਖ ਗੁਰੂਆਂ ਦੀ ਬਾਣੀ ਨਾਲ, ਦੋਹਾਂ ਵਿੱਚ ਬੜਾ ਫਰਕ ਹੈ, ਪਹਿਲੇ ਦੋ ਸ਼ਬਦਾਂ ਵਿੱਚ ਫਾਰਸੀ ਲਵਜ਼ਾਂ ਦਾ ਜ਼ੋਰ ਹੈ, ਅਰ ਬਾਜ਼ੇ ਗਲਤ ਵੀ ਵਰਤੇ ਹਨ। ਜੀਕਰ "ਜ਼ਾਲਮ ਜ਼ੁਲਮਤਾ ਕਰਕੇ" ਜ਼ੁਲਮਤਾ ਕਵੀ ਜੀ ਨੇ ਜ਼ੁਲਮ ਦਾ ਬਹੁ ਵਾਚਕ ਬਣਾਇਆ ਹੈ, ਸਮੇਂ ਦਾ ਪ੍ਰਭਾਉ ਪਿੱਛੋਂ ਗੁਰੂ ਅਰਜਨ ਦੇਵ ਜੀ ਦੇ ਮੇਲ ਦਾ ਅਸਰ ਹੋਇਆ ੨ ਜਾਪਦਾ ਹੈ।



# ਬਾਬਾ ਸੁੰਦਰ ਜੀ

ਬਾਬਾ ਸੁੰਦਰ ਜੀ ਸ੍ਰੀ ਗੁਰੂ ਅਮਰ ਦੇਵ ਜੀ ਦੇ ਪੜਪੋਤ੍ਰੇ ਸਨ। ਗੁਰੂ ਜੀ ਏਹਨਾਂ ਨੂੰ ਬੜਾ ਪਿਆਰ ਕੀਤਾ ਕਰਦੇ ਸਨ, ਜਦ ਗੁਰੂ ਅਮਰ-ਦਾਸ ਜੀ ਜੋਤੀ ਜੋਤ ਸਮਾ ਗਏ ਉਸ ਵੇਲੇ ਇਹ ਕੋਲ ਹੀ ਸਨ,ਏਹਨਾਂ ਨੇ ਗੁਰੂ ਜੀ ਦੇ ਅੰਤ ਸਮੇਂ ਦੇ ਬਚਨਾ ਨੂੰ ਇੱਕ ਸੱਦ ਨਾਮੇ ਬਾਣੀ ਵਿੱਚ ਲਿਖਿਆ ਹੈ, ਜੇਹੜੀ ਸ੍ਰੀ ਗੁਰੂ ਗਰੰਥ ਸਾਹਿਬ ਵਿੱਚ ਚੜ੍ਹੀ ਹੋਈ ਹੈ, ਅਰ ਇਸਦਾ ਨਾਮ "ਸੱਦ" ਹੈ, ਕਵਿਤਾ ਸਿੱਧੀ ਸਾਦੀ ਹੈ :-

ਰਾਮਕਲੀ ਸਦੁ

ਜਗਿ ਦਾਤਾ ਸੋਇ ਭਗਤਿ ਵਛਲੁ ਤਿਹੁ ਲੋਇ ਜੀਉ । ਗੁਰ ਸਬਦਿ ਸਮਾਵਏ ਅਵਰੁ ਨ ਜਾਣੈ ਕੋਇ ਜੀਉ । ਅਵਰੋ ਨ ਜਾਣਹਿ ਸਬਦਿ ਗੁਰਕੈ ਏਕੁ ਨਾਮੁ ਧਿਆਵਹੇ । ਪਰਸਾਦਿ ਨਾਨਕ ਗੁਰੂ ਅੰਗਦ ਪਰਮ ਪਦਵੀ ਪਾਵਹੇ । ਆਇਆ ਹਕਾਰਾ ਚਲਣ ਵਾਰਾ ਹਰਿ ਰਾਮ ਨਾਮਿ ਸਮਾਇਆ । ਜਗਿ ਅਮਰੁ ਅਟਲੁ ਅਤੋਲੁ ਠਾਕੁਰ ਭਗਤਿ ਤੇ ਹਰਿ ਪਾਇਆ ॥ ੧ ॥ ਹਰਿ ਭਾਣਾ ਗੁਰ ਭਾਇਆ ਗੁਰ ਜਾਵੈ ਹਰਿ ਪ੍ਰਭ ਪਾਸਿ ਜੀਉ । ਸਤਿ ਗੁਰੁ ਕਰੇ ਹਰਿ ਪਹਿ ਬੇਨਤੀ ਮੇਰੀ ਪੈਜ ਰਖਹੁ ਅਰਦਾਸਿ ਜੀਉ। ਪੈਜ ਰਾਖਹੁ ਹਰਿ ਜਨਹ ਕਰੀ ਹਰਿ ਦੇਹੁ ਨਾਮੁ ਨਿਰੰਜਨੋ । ਅੰਤਿ ਚਲਦਿਆ ਹੋਇ ਬੇਲੀ ਜਮ ਦੂਤ ਕਾਲੁ ਨਿਖੰਜਨੋ । ਸਤਿਗੁਰੂ ਕੀ ਬੇਨਤੀ ਪਾਈ ਹਰਿ ਪ੍ਰਭਿ ਸੁਣੀ ਅਰਦਾਸਿ ਜੀਉ। ਹਰਿ ਧਾਰਿ ਕਿਰਪਾ ਸਤਿਗੁਰੁ ਮਿਲਾਇਆ ਧਨੁ ਧਨੁ ਕਹੈ ਸਾਬਾਸਿ ਜੀਉ ॥ ੨ ॥ ਮੇਰੇ ਸਿਖ ਸੁਣਹੁ ਪੁਤ ਭਾਈਹੋ ਮੇਰੈ ਹਰਿ ਭਾਣਾ ਆਉ ਮੈ ਪਾਸਿ ਜੀਉ । ਹਰਿ ਭਾਣਾ ਗੁਰ ਭਾਇਆ ਮੇਰਾ ਹਰਿ ਪ੍ਰਭੁ ਕਰੇ ਸਾਬਾਸਿ ਜੀਉ। ਭਗਤੁ ਸਤਿਗੁਰੁ ਪੁਰਖੁ ਸੋਈ ਜਿਸੁ ਹਰਿ ਪ੍ਰਭ ਭਾਣਾ ਭਾਵਏ । ਆਨੰਦ ਅਨਹਦ ਵਜਹਿ ਵਾਜੇ ਹਰਿ ਆਪਿ ਗਲਿ ਮੇਲਾਵਏ । ਤੁਸੀ ਪੁਤ ਭਾਈ ਪਰਵਾਰੁ ਮੇਰਾ ਮਨਿ ਵੇਖਹੁ ਕਰਿ ਨਿਰਜਾਸਿ ਜੀਉ । ਧੁਰਿ ਲਿਖਿਆ

ਪਰਵਾਣਾ ਫਿਰੈ ਨਾਹੀ ਗੁਰੁ ਜਾਇ ਹਰਿ ਪ੍ਰਭ ਪਾਸਿ ਜੀਉ ॥੩॥ ਸਤਿਗੁਰ ਭਾਣੈ ਆਪਣੈ ਬਹਿ ਪਰਵਾਰੁ ਸਦਾਇਆ । ਮਤ ਮੈ ਪਿਛੈ ਕੋਈ ਰੋਵਸੀ ਸੋ ਮੈ ਮੂਲਿ ਨ ਭਾਇਆ । ਮਿਤੁ ਪੈਝੈ ਮਿਤੁ ਬਿਗਸੈ ਜਿਸੁ ਮਿਤ ਕੀ ਪੈਜ ਭਾਵਏ । ਤੁਸੀ ਵੀਚਾਰਿ ਦੇਖਹੁ ਪੁਤ ਭਾਈ ਹਰਿ ਸਤਿਗੁਰੂ ਪੈਨਾਵਏ । ਸਤਿਗੁਰੁ ਪਰਤਖਿ ਹੋਦੈ ਬਹਿ ਰਾਜੁ ਆਪਿ ਟਿਕਾਇਆ । ਸਭਿ ਸਿਖ ਬੰਧਪ ਪੁਤ ਭਾਈ ਰਾਮਦਾਸ ਪੈਰੀ ਪਾਇਆ ॥ ੪ ॥ ਅੰਤੇ ਸਤਿਗੁਰੁ ਬੋਲਿਆ ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ । ਕੇਸੋ ਗੋਪਾਲ ਪੰਡਿਤ ਸਦਿਅਹੁ ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ । ਹਰਿ ਕਥਾ ਪੜੀਐ ਹਰਿ ਨਾਮੁ ਸੁਣੀਐ ਬੇਬਾਣੁ ਹਰਿ ਰੰਗੁ ਗੁਰ ਭਾਵਏ । ਪਿੰਡੁ ਪਤਲਿ ਕਿਰਿਆ ਦੀਵਾ ਫੁਲ ਹਰਿ ਸਰਿ ਪਾਵਏ । ਹਰਿ ਭਾਇਆ ਸਤਿਗੁਰੁ ਬੋਲਿਆ ਹਰਿ ਮਿਲਿਆ ਪੁਰਖੁ ਸੁਜਾਣੁ ਜੀਉ । ਰਾਮਦਾਸ ਸੋਢੀ ਤਿਲਕੁ ਦੀਆ ਗੁਰ ਸਬਦੁ ਸਚੁ ਨੀਸਾਣੁ ਜੀਉ ॥ ੫ ॥ ਸਤਿਗੁਰੁ ਪੁਰਖੁ ਜਿ ਬੋਲਿਆ ਗੁਰ ਸਿਖਾ ਮੰਨਿ ਲਈ ਰਜਾਇ ਜੀਉ । ਮੋਹਰੀ ਪੁਤੁ ਸਨਮੁਖੁ ਹੋਇਆ ਰਾਮਦਾਸੈ ਪੈਰੀ ਪਾਇ ਜੀਉ । ਸਭ ਪਵੈ ਪੈਰੀ ਸਤਿਗੁਰੂ ਕੇਰੀ ਜਿਥੈ ਗੁਰੂ ਆਪੁ ਰਖਿਆ । ਕੋਈ ਕਰਿ ਬਖੀਲੀ ਨਿਵੈ ਨਾਹੀ ਫਿਰਿ ਸਤਿਗੁਰੂ ਆਣਿ ਨਿਵਾਇਆ । ਹਰਿ ਗੁਰਹਿ ਭਾਣਾ ਦੀਈ ਵਡਿਆਈ ਧੁਰਿ ਲਿਖਿਆ ਲੇਖੁ ਰਜਾਇ ਜੀਉ । ਕਹੈ ਸੁੰਦਰੁ ਸੁਣਹੁ ਸੰਤਹੁ ਸਭੁ ਜਗਤੁ ਪੈਰੀ ਪਾਇ ਜੀਉ ॥ ੬ ॥



# ਪੀਲੋ

ਗੁਰੂ ਅਰਜਨ ਦੇਵ ਜੀਦੇ ਸਮੇਂ ਲਾਹੌਰ ਸ਼ਹਿਰ ਵਿੱਚ ਇੱਕ ਪੀਲੋ ਭਗਤ ਵੀ ਹੋਏ ਹਨ, ਇਹ ਵੀ ਕਵੀ ਸਨ, ਕਿਉਂ ਜੋ ਭਗਤ ਲੋਕ ਬਹੁਤ ਕਰਕੇ ਉਪਦੇਸ਼ ਕਰਨ ਵਿੱਚ ਸ਼ਲੋਕ ਰਚ ਕੇ ਆਪਣੇ ਸਿੱਖਾਂ ਨੂੰ ਸਮਝਾਂਦੇ ਸਨ। ਏਧਰ ਤੇ ਓਧਰ ਹਾਫਜ਼ ਬਰਖੁਰਦਾਰ,ਐਹਮਦਯਾਰ ਜਹੇ ਕਵੀਆਂ ਨੇ ਇੱਕ ਪੀਲੋ ਕਵੀ ਦਾ ਜ਼ਿਕਰ ਕੀਤਾ ਹੈ, ਅਰ ਐਹਮਦਯਾਰ ਨੇ ਤਾਂ ਬੜੀ ਵਡਿਆਈ ਕੀਤੀ ਹੈ, ਲਿਖਿਆ ਹੈ:

ਐਹਮਦਯਾਰ:—

ਪੀਲੋ ਨਾਲ ਨ ਰੀਸ ਕਿਸੇ ਦੀ ਇਸ ਵਿਚ ਸੋਜ਼ ਅਲੈਹਦੀ,
ਮਤ ਨਿਗਾਹ ਕੀਤੀ ਉਸ ਪਾਸੇ ਕਿਸੇ ਫਕੀਰ ਵਲੀ ਦੀ।

ਹੁਣ ਪੀਲੋ ਭਗਤ ਦੀ ਕੋਈ ਰਚਨਾ ਨਹੀਂ ਮਿਲਦੀ, ਬੜੀ ਖੋਜ ਕਰਨ ਪਿੱਛੋਂ ਇਹ ਇੱਕ ਦੋ ਦੋਹਰੇ ਮਿਲੇ ਹਨ, ਜੋ ਪਾਠਕਾਂ ਦੀ ਭੇਟਾ ਕਰਦੇ ਹਾਂ। ਕਿਸੇ ਪਾਠਕ ਨੂੰ ਜੇ ਪੀਲੋ ਕਵੀ ਦੀ ਰਚਨਾ ਮਲੂਮ ਹੋਵੇ ਤਾਂ ਗ੍ਰੰਥ ਕਰਤਾ ਨੂੰ ਘਲ ਕੇ ਉਪਕਾਰ ਕਰਾਵੇ:—

ਦੋਹਿਰਾ

ਪੀਲੋ ਅਸਾਂ ਨਾਲੋਂ ਸੇ ਭਲੇ ਜੰਮਦਿਆਂ ਹੀ ਮੁਏ।
ਉਹਨਾ ਚਿਕੜ ਪਾਂਵ ਨਾ ਬੋੜਿਆ, ਨਾ ਆਲੂਦ ਭਏ ॥੧॥
ਪੀਲੋ ਆਖੇ ਸ਼ਾਇਰਾ ਕਿਤ ਵਲ ਗਿਆ ਜਹਾਨ।
ਬੈਹ ਬੈਹ ਗਈਆਂ ਮਜਲਸਾਂ ਲਗ ਲਗ ਗਏ ਦੀਵਾਨ ॥੨॥

# ਸ਼ਾਹ ਹੁਸੈਨ

ਸ਼ਾਹ ਹੁਸੈਨ ਜਿਨ੍ਹਾਂ ਦਾ ਮਸ਼ਹੂਰ ਨਾਉਂ ਮਾਧੋ ਲਾਲ ਹੁਸੈਨ ਕਰਕੇ ਦੇਸ ਵਿੱਚ ਪ੍ਰਸਿੱਧ ਹੈ, ਅਕਬਰ ਬਾਦਸ਼ਾਹ ਦੇ ਸਮੇਂ ਲਾਹੌਰ ਵਿੱਚ ਬੜੇ ਮਸਤ ਫਕੀਰ ਹੋਏ ਹਨ। ਇਹ ਨੌ ਸ਼ੇਖ (ਨੌ ਮੁਸਲਮ) ਹਿੰਦੂਓਂ ਮੁਸਲਮਾਨ ਹੋਏ ਹੋਏ ਸਨ, ਏਹਨਾ ਦਾ ਦਾਦਾ ਜਾਂ ਪੜਦਾਦਾ ਹੀ ਮੁਸਲਮਾਨ ਹੋਇਆ ਸੀ। ਇਹ ਸੰਨ ੯੪੫ ਹਿਜਰੀ ਨੂੰ ਲਾਹੌਰ ਵਿੱਚ ਜੰਮੇ, ਏਹਨਾਂ ਦੇ ਪਿਤਾ ਦਾ ਨਾਉਂ ਸ਼ੇਖ ਉਸਮਾਨ ਸੀ, ਅਰ ਸ਼ੇਖ ਜੀ ਬਹੁਤ ਗਰੀਬ ਹੋਣ ਕਰਕੇ ਜੁਲਾਹਿਆਂ ਦਾ ਕੰਮ ਕਰਦੇ ਸਨ, ਸ਼ਾਹ ਹੁਸੈਨ ਹੋਰਾਂ ਨੂੰ ਪਹਿਲੇ ਢਟਾ ਹੁਸੈਨ ਵੀ ਆਖਦੇ ਸਨ। ਢਟਾ ਰਾਜਪੂਤਾਂ ਦੀ ਇੱਕ ਜਾਤ ਹੈ, ਪਿੱਛੋਂ ਲਾਲ ਹੁਸੈਨ ਨਾਉਂ ਮਸ਼ਹੂਰ ਹੋਇਆ, ਪਹਿਲੋਂ ਇਹ ਫਕੀਰ ਸ਼ਰ੍ਹਾ ਦੇ ਪਾਬੰਦ ਸਨ, ਪਰ ਪਿੱਛੋਂ ਅਦਵੈਤ ਦੇ ਦਰਜੇ ਤੇ ਪਹੁੰਚ ਸਭ ਕੁਝ ਛੱਡ ਬੈਠੇ, ਮਸਤ ਫਕੀਰ ਹੋ ਗਏ, ਸ਼ਰਾਬ ਖਾਨਿਆਂ ਵਿੱਚ ਰੁਲਣ ਲੱਗ ਗਏ, ਸ਼ਰਾਬ ਪੀ ਪੀ ਮਸਤ ਰਾਗ ਰੰਗ ਤੇ ਵਿਕੇ ਹੋਏ ਲੋਕਾਂ ਨੂੰ ਭਾਸਣ ਲਗ ਪਏ, ਆਪ ਭੀ ਰਾਗੀ ਸਨ, ਕਾਫੀਆਂ ਗਾਉਂਕੇ ਆਨੰਦ ਲੈਂਦੇ ਸਨ। ਏਹਨਾਂ ਦੀ ਪ੍ਰੀਤ ਹਿੰਦੂਆਂ ਦੇ ਇੱਕ ਮੁੰਡੇ ਮਾਧੋ ਲਾਲ ਨਾਲ ਹੋ ਗਈ, ਮਾਧੋ ਲਾਲ ਲਾਹੌਰ ਦੇ ਬ੍ਰਾਹਮਣ ਦਾ ਪੁੱਤ੍ਰ ੧੫-੧੬ ਵਰ੍ਹੇ ਦੀ ਉਮਰ ਦਾ ਸੁੰਦਰ ਮੁੰਡਾ ਸੀ। ਫਕੀਰ ਹੋਰੀ ਏਸਤੇ ਮਸਤ ਹੋ ਗਏ, ਏਸ ਮੁੰਡੇ ਨੂੰ ਵੀ ਫਕੀਰ ਨਾਲ ਸਚਾ ਪ੍ਰੇਮ ਹੋਗਯਾ, ਓਹ ਵੀ ਏਹਨਾਂ ਕੋਲ ਰੋਜ਼ ਆਵੇ, ਦੋਨੋਂ ਪਾਸੇ ਪ੍ਰੇਮ ਤੇ ਬ੍ਰਿਹੋਂ ਦੀ ਅੱਗ ਇੱਕੋ ਜੇਹੀ ਲੱਗੀ ਸੀ:–

ਤਾਂ ਹੀ ਮਜ਼ਾ ਪ੍ਰੇਮ ਦਾ ਪਾਈਏ ਅੱਗ ਲੱਗੇ ਦੋ ਵੱਲੀ।
ਆਸ਼ਕ ਤੇ ਮਾਸ਼ੂਕ ਸੜੇਂਦੇ ਤਾਂ ਬ੍ਰਿਹੋਂ ਦੀ ਝੱਲੀ।

ਮਾਧੋ ਲਾਲ ਦੇ ਮਾਂ ਪਿਉ ਬੜੇ ਤੰਗ ਆ ਗਏ ਕਿ ਮੁੰਡਾ ਮੁਸਲਮਾਨ ਫਕੀਰ ਦੇ ਪਿੱਛੇ ਜਾ ਲੱਗਾ, ਧਰਮ ਗੁਵਾ ਬੈਠੂ; ਓਧਰ ਹੁਸੈਨ ਦੀ ਵੀ ਨਮੋਸ਼ੀ ਹੋਣ ਲੱਗੀ। ਲੋਕ ਕਹਿਣ ਲੱਗੇ ਕਿ ਠਰਕੀ ਹੈ, ਫਕੀਰੀ ਦਾ ਢੋਂਗ ਹੈ, ਪਰ ਰੱਬੀ ਰੰਗ ਵਿੱਚ ਮਸਤ ਫਕੀਰ ਨੂੰ ਕੀ ਪ੍ਰਵਾਹ। ਫਕੀਰਦਾ

ਮਜ਼ਹਬ ਹੀ ਇਸ਼ਕ ਹੈ, ਜੀਕਨ ਕਿਸੇ ਫਾਰਸੀ ਦੇ ਕਵੀ ਨੇ ਸੱਚ ਆਖਿਆ ਹੈ:-

مذہب عشق از ہمہ ملت جدا ست — عاشقاں، مذہب و ملت خدا ست

ਪੰਜਾਬੀ ਉਲਥਾ

ਸਾਰੇ ਧਰਮਾਂ ਨਾਲੋਂ ਵਖਰਾ ਮਜ਼ਹਬ ਇਸ਼ਕ ਦਾ ਜਾਨੋਂ।
ਇਸ਼ਕ ਵਾਲਿਆਂ ਸੰਦਾ ਮਜ਼ਹਬ 'ਇੱਕੋ ਰੱਬ 'ਪਛਾਨੋਂ।

ਮਾਧੋ ਦੇ ਮਾਪੇ ਐਡੀ ਨਮੋਸ਼ੀ ਨਾਂ ਤੱਕ ਕੇ ਲਾਲ ਹੁਸੈਨ ਨੂੰ ਮਾਰ ਸੁੱਟਣ ਦੀਆਂ ਸਲਾਹਾਂ ਕਰਨ ਲੱਗੇ, ਪਰ ਸਰਕਾਰ ਦੇ ਡੰਨ ਤੋਂ ਭੈ ਖਾਣ। ਅੰਤ ਓਹਨਾਂ ਨੇ ਕਿਹਾ ਕਿ ਪੁੱਤ੍ਰ ਨੂੰ ਗੰਗਾ ਲੈ ਜਾਈਏ, ਗੰਗਾ ਜਾਣ ਲਈ ਮਾਧੋ ਨੇ ਲਾਲ ਹੁਸੈਨ ਤੋਂ ਪੁੱਛਿਆ। ਫਕੀਰ ਨੂੰ ਆਪਣੇ ਪਿਆਰੇ ਤੋਂ ਇੱਕ ਪਲ ਵੀ ਵਿਛੜਨਾ ਮੌਤ ਸੀ, ਕਹਿਣ ਲੱਗਾ ਭਈ ਮਾਧੋ ਮਾਪਿਆਂ ਨੂੰ ਜਾਣ ਦੇਹ, ਜਦ ਹਰਦਵਾਰ ਪੁਜਣਗੇ ਤੈਨੂੰ ਅਸੀਂ ਪੁਜਾ ਦਿਆਂਗੇ। ਮਾਧੋ ਵੀ ਵਿਛੜਨਾ ਨਹੀਂ ਸੀ ਚਾਹੁੰਦਾ, ਮੰਨ ਗਿਆ। ਮਾਪੇ ਵਿਚਾਰੇ ਅੱਕਕੇ ਤੁਰ ਗਏ। ਜਦ ਗੰਗਾ ਤੇ ਪੁੱਜੇ ਤਾਂ ਹੁਸੈਨ ਹੋਰਾਂ ਕਿਹਾ ਚਲ ਭਾਈ ਮਾਧੋ ਤੈਨੂੰ ਗੰਗਾ ਪੁਚਾਈਏ, ਅੱਖਾਂ ਮੀਟ, ਅੱਖਾਂ ਮੀਟੀਆਂ,ਜਦ ਅੱਖਾਂ ਖੋਲ੍ਹੀਆਂ ਤਾਂ ਮਾਧੋ ਹੋਰੀ ਆਪਣੇ ਮਾਪਿਆਂ ਪਾਸ ਹਰਦਵਾਰ ਪੁੱਜ ਗਏ, ਸਭ ਖੁਸ਼ ਹੋਏ, ਜਦ ਮੁੜੇ ਤਾਂ ਮਾਧੋ ਹੋਰੀ ਬੱਸ ਲਾਲ ਹੁਸੈਨ ਦੇ ਡੇਰੇ ਜੋਗੇ ਹੀ ਹੋ ਗਏ, ਅਰ ਮੁਸਲਮਾਨ ਹੋ ਗਏ, ਗੱਲ ਕੀ ਫਕੀਰ ਨਾਲ ਅਭੇਦ ਹੋ ਗਏ, ਗਿਆਨ ਦੀਆਂ ਅੱਖਾਂ ਖੁਲ੍ਹ ਗਈਆਂ, ਫੇਰ ਮੁੜ ਮਾਪਿਆਂ ਕੋਲ ਕੀ ਜਾਣਾ ਸੀ। ਓਦੋਂ ਮਾਧੋ ਦੀ ਉਮਰ ਅਠਾਰਾਂ ਵਰ੍ਹਿਆਂ ਦੀ ਸੀ।

ਇੱਕ ਹੋਰ ਪ੍ਰਸਿੱਧ ਕਹਾਣੀ ਹੈ,ਜੇਹੜੀ ਖਬਰੇ ਸੱਚੀ ਵੀ ਹੋਵੇ,ਓਹ ਇਹ ਕਿ ਜਦ ਮਾਧੋ ਤੇ ਹੁਸੈਨ ਦਾ ਪਿਆਰ ਵਧ ਗਿਆ, ਅਰ ਹੁਸੈਨ ਇੱਕ ਪਲ ਵੀ ਮਾਧੋ ਬਿਨਾਂ ਨਹੀਂ ਰਹਿ ਸਕਦਾ ਸੀ, ਅਰ ਜੇ ਮਾਧੋ ਨਾਂ ਔਂਦਾ ਤਾਂ ਫਕੀਰ ਹੋਰੀ ਹੀ ਮਾਧੋ ਦੇ ਘਰ ਦੇ ਆਲੇ ਦੁਆਲੇ ਚੱਕਰ ਲਾਉਂਦੇ ਫਿਰਦੇ।ਤਦ ਰੱਬਦਾ ਕਰਨਾਂ ਮਾਧੋ ਅਚਾਨਚੱਕ ਮਰ ਗਿਆ,ਮਾਪਿਆਂ ਦੇ ਘਰ ਰੋਣਾ ਪਿੱਟਣਾ ਪੈ ਗਿਆ, ਓਧਰ ਫਕੀਰ ਹੋਰਾਂ ਸਾਰਾ ਦਿਨ ਉਡੀਕਿਆ ਮਾਧੋ ਨਾਂ ਆਇਆ, ਅੰਤ ਆਪ ਉਠ ਤੁਰੇ,ਜਾਂ ਮਾਧੋ ਦੇ ਘਰ ਪੁੱਜੇ ਤਾਂ ਕੀ ਵੇਖਣ,ਸਭ ਰੋਣ ਪਿੱਟਣ। ਪੁੱਛਿਆ ਕੀ ਹੋਇਆ? ਲੋਕਾਂ ਨੇ ਕਿਹਾ ਮਾਧੋ ਮਰ ਗਿਆ ਹੈ। ਹੱਸ ਕੇ ਬੋਲੇ ਕਿ ਝੂਠ ਹੈ, ਚਲੋ ਵੇਖੀਏ। ਅੰਦਰ ਗਏ ਤਾਂ ਮਾਧੋ ਮੋਇਆ ਪਿਆ ਸੀ, ਉੱਪਰ ਕਪੜਾ ਪਾਇਆ ਹੋਇਆ ਸੀ, ਖਲੋ ਕੇ, ਹੱਸ ਕੇ,ਹੱਥ ਪਕੜਕੇ ਬੋਲੇ "ਉਠ ਮਾਧੋ ਹੁਣ ਸੌਣਾ ਚੰਗਾ

ਨਹੀਂ,ਅਸੀਂ ਤੈਨੂੰ ਉਡੀਕਦੇ ਰਹੇ" ਮਾਧੋ ਝੱਟ ਉਠ ਬੈਠਾ,ਲੋਕ ਹੈਰਾਨ! ਮਾਪਿਆਂ ਨੂੰ ਖੁਸ਼ੀ। ਪਰ ਇਹ ਨਾਂ ਜਾਤਾ ਕਿ ਮਾਧੋ ਦਾ ਹੁਣ ਨਵਾਂ ਜਨਮ ਹੋਇਆ ਹੈ, ਹੁਣ ਪਿਛਲਾ ਮਾਧੋ ਨਹੀਂ ਰਿਹਾ, ਮਾਪਿਆਂ ਭਾਣੇ ਤਾਂ ਮਾਧੋ ਮਰ ਚੁਕਾ ਹੈ। ਮਾਧੋ ਫਕੀਰ ਹੁਸੈਨ ਦੇ ਨਾਲ ਟੁਰ ਪਿਆ ਤੇ ਫੇਰ ਮੁੜ ਘਰ ਨਾਂ ਪਰਤਿਆ, ਅਰ ਅਤੀਤ ਹੋ ਗਿਆ।

ਮਾਧੋ ਲਾਲ ਤੇ ਸ਼ਾਹ ਹੁਸੈਨਦੇ ਪ੍ਰੇਮਦੀ ਕਥਾ ਇੱਕ ਹੋਰ ਇਸਤਰਾਂਹੈ ਕਿ ਮਾਧੋ ਛੋਟਾ ਜਿਹਾ ਘੁੰਗਣੀਆਂ ਵੇਚਦਾ ਹੁੰਦਾ ਸੀ,ਅਰ ਸਾਈਂ ਹੋਰੀ ਲਾਹੌਰ ਦੇ ਬਜ਼ਾਰਾਂ ਵਿੱਚ ਫਿਰਦੇ ਸਨ,ਇਸ ਦੇ ਆਸ਼ਕ ਹੋ ਗਏ ਤੇ ਪ੍ਰੀਤ ਨੇ ਜ਼ੋਰ ਮਾਰਿਆ,ਆਪਣੇ ਪਿਆਰੇ ਨੂੰ ਘੁੰਗਣੀਆਂ ਵੇਚਦਾ ਲੋਕਾਂ ਦਾ ਮੁਥਾਜ ਬਣਦਾ ਵੇਖ ਸਹਾਰ ਨਾਂ ਸਕੇ, ਆਖਣ ਲੱਗੇ ਮਾਧੋ ! ਸੁੱਟ ਦੇਹ ਛਾਬਾ ਘੁੰਗਣੀਆਂ ਦਾ। ਮੁੰਡਾ ਬੀ ਸਾਈਂ ਜੀ ਨਾਲ ਕੁਝਕੁ ਪ੍ਰੇਮ ਰੱਖਦਾ ਸੀ,ਝੱਟ ਹੁਕਮ ਮੰਨ ਲਿਆ, ਪਰ ਅਰਜ਼ ਕੀਤੀ ਕਿ "ਮਾਂ ਮਾਰੇਗੀ" ਕਹਿਣ ਲੱਗੇ ਆਹ ਲੈ ਛਾਬਾ ਕੋਲਿਆਂ ਦਾ ਭਰ ਕੇ ਲੈ ਜਾਹ,ਘਰ ਜਾਕੇ ਭਾਂਡੇ ਵਿੱਚ ਪਾ ਰੱਖੀਂ, ਮਾਂ ਜੇ ਗੁੱਸੇ ਹੋਵੇਗੀ ਤਾਂ ਆਖੀਂ ਭਾਂਡਾ ਫੋਲ ਲੈ। ਮਾਧੋ ਨੇ ਏਦਾਂ ਹੀ ਕੀਤਾ, ਪਰ ਜਦ ਘਰ ਗਿਆ ਤਾਂ ਮਾਂ ਖਾਣ ਨੂੰ ਪਈ, ਬੜੀਆਂ ਝਿੜਕਾਂ ਦਿੱਤੀਆਂ, ਮਾਧੋ ਨੇ ਆਖਿਆ ਸਾਈਂ ਜੀ ਨੇ ਘੁੰਗਣੀਆਂ ਸੁਟਾ ਦਿੱਤੀਆਂ ਸਨ, ਅਰ ਏਹ ਕੋਲੇ ਦੇਕੇ ਆਖਿਆ ਸੀ ਕਿ ਭਾਂਡੇ ਵਿੱਚ ਰੱਖਣੇ। ਮਾਂ ਬੋਲੀ ਇਹ ਸਾਈਂ ਸਾਡੇ ਖੈਹੜੇ ਚੰਗਾ ਪਿਆ ਹੈ, ਰੋਟੀ ਕਮਾ ਕੇ ਵੀ ਖਾਣ ਨਹੀਂ ਦਿੰਦਾ। ਰੋ ਕਲਪ ਕੇ ਉਸ ਨੇ ਫੇਰ ਧੀਰਜ ਫੜੀ ਅਰ ਕੋਲੇ ਭਾਂਡੇ ਵਿੱਚ ਪਾਕੇ ਢੱਕ ਛੱਡੇ, ਸਵੇਰੇ ਉਠਕੇ ਭਾਂਡਾ ਵੇਖਿਆਂ ਤਾਂ ਰੁਪਿਆਂ ਨਾਲ ਭਰਿਆ ਹੋਇਆ ਸੀ, ਹੈਰਾਨ ਤੇ ਚਾ ਨਾਲਲੱਗੀਕੱਢਣ । ਹੁਣ ਤੇ ਲੱਗੇ ਸਾਈਂ ਦੇ ਪੈਰ ਚੁੰਮਣ। ਲੁਹਾਰੀ ਮੰਡੀ ਲਾਹੌਰ ਵਿੱਚ ਇੱਕ ਮਕਾਨ ਵੀ ਬਣਾ ਲਿਆ, ਅਰ ਸੁਖ ਨਾਲ ਵਸਣ ਲੱਗੇ। ਸ਼ਾਹ ਹੁਸੈਨ ਜੀ ਮਾਧੋ ਦੇ ਪਿਆਰ ਵਿੱਚ ਮੱਤੇ ਰੋਜ਼ ਦੋ ਤਿੰਨ ਵਾਰੀ ਉਸਦੇ ਘਰ ਮਿਲਣ ਆਉਣ। ਲੋਕਾਂ ਵਿੱਚ ਲੱਗੀ ਨਮੋਸ਼ੀ ਹੋਣ, ਇੱਕ ਦਿਹਾੜੇ ਮਾਂ ਨੇ ਮਾਧੋ ਨੂੰ ਆਖਿਆ ਕਿ ਜਦ ਸਾਈਂ ਹੋਰੀ ਆਉਣ ਤੂੰ ਬੋਲੀਂ ਨਾਂ, ਕਿਸੇ ਤਰਾਂ ਇਹ ਸਾਈਂ ਸਾਡੇ ਮਗਰੋਂ ਲੱਥੇ;ਸਾਈਂ ਜੀ ਆਏ, ਅਵਾਜ਼ ਮਾਰੀ,ਮਾਧੋ ! ਮਾਧੋ ਚੁੱਪ। ਉਸਦੀ ਮਾਂ ਨੇ ਕਿਹਾ ਘਰ ਨਹੀਂ ਹੈ, ਸਾਈਂ ਨੇ ਫੇਰ ਅਵਾਜ਼ ਮਾਰੀ, ਮਾਧੋ ! ਫੇਰ ਓਹੀ ਜਵਾਬ, ਤਿੰਨ ਅਵਾਜ਼ਾਂ ਮਾਰੀਆਂ ਪਰ ਮਾਧੋ ਨਾ ਬੋਲਿਆ, ਫੇਰ ਉਸਦੀ ਮਾਂ ਨੂੰ ਕਹਿਣਲੱਗੇ"ਕੀ ਮਾਧੋ ਘਰ ਨਹੀਂਹੈ,ਜੋਬੋਲਦਾਨਹੀਂ?" ਮਾਂ ਨੇ ਕਿਹਾ "ਹੈ ਨਹੀਂ" | ਸਾਈਂ ਹੋਰੀ ਨਿਰਾਸ ਮੁੜੇ, ਪਰ ਆਖਿਆ

ਕਿ ਚੰਗਾਂ "ਮਾਧੋ ਨਾਂ ਹੋਸੀ" ਓਧਰ ਸਾਈਂ ਜੀ ਮੁੜੇ, ਓਧਰ ਮਾਧੋ ਨੂੰ ਪੀੜ ਪਈ, ਅਜੇਹੀ ਅਰਸ਼ੀ ਪੀੜ ਟੁੱਟੀ ਕਿ ਰਾਤ ਵਿੱਚ ਹੀ ਮਾਧੋ ਜੀ ਬੱਸ ਹੋ ਗਏ। ਪ੍ਰੀਤ ਤੋਂ ਮੂੰਹ ਮੋੜਨ ਦਾ ਫਲ। ਜਦ ਰਾਤੀਂ ਮਾਧੋ ਜੀ ਮਰ ਗਏ ਤਾਂ ਪਿੱਟਾ ਕੁੱਟੀ ਪੈ ਗਈ। ਕੋਈ ਕੁਝ ਆਖੇ ਕੋਈ ਕੁਝ, ਸਵੇਰੇ ਸਾੜਨ ਨੂੰ ਮਸਾਣਾਂ ਵਿੱਚ ਰਾਵੀ ਦੇ ਕੰਢੇ ਲੈ ਗਏ, ਅੱਗੇ ਅੱਗੇ ਬਬਾਣ ਦਾ ਤਖਤਾ ਤੇ ਪਿੱਛੇ ਪਿੱਛੇ ਸਾਈਂ ਜੀ ਮੁਤੈਹਰਾ ਚੁੱਕੀ ਟੁਰੇ ਆਉਣ। ਲੋਕ ਖਿਝਣ,ਪਰ ਸਾਈਂ ਜੀ ਦੀਆਂ ਲਾਲ ਅੱਖਾਂ ਦੇਖ ਆਖ ਕੁਝ ਨਾਂ ਸਕਣ। ਮਸਾਣਾਂ ਵਿੱਚ ਪੁੱਜ ਚਿਖਾ ਬਣਾਈ, ਮਾਧੋ ਦਾ ਤਖਤਾ ਵਿੱਚ ਰੱਖਿਆ,ਜਦ ਲੰਬੂ ਲਾਉਣ ਲੱਗੇ ਤਾਂ ਸਾਈਂ ਜੀ ਮੁਤੈਹਰਾ ਲੈ ਆ ਗੱਜੇ, ਆਖਣ ਲੱਗੇ ਖਬਰਦਾਰ! ਜੇ ਅੱਗ ਦਿੱਤੀ। ਉਸਦੀ ਮਾਤਾ ਨੂੰ ਆਖਿਆ ਕਿ ਹੁਣ ਤਾਂ ਮਾਧੋ ਮਰ ਗਿਆ ਹੈ, ਘੜੀ ਨੂੰ ਇਹ ਲੋਥ ਵੀ ਸੁਆਹ ਹੋਸੀ, ਤੁਸੀ ਇਹ ਲੋਥ ਮੈਨੂੰ ਦੇ ਦਿਓ। ਮਾਤਾ ਨਾਂ ਮੰਨੀ, ਨਾਂ ਹੀ ਲੋਕ ਮੰਨਣ, ਲੰਬੂ ਦੇਣਾ ਚਾਹੁਣ, ਸਾਈਂ ਸਿਰ ਪਾੜਨ ਨੂੰ ਤਿਆਰ, ਲੋਕ ਬੜੇ ਤੰਗ ਆ ਗਏ,ਆਖਰ ਓਹਨਾਂ ਸੋਚਿਆ ਕਿ ਸਾਈਂ ਨੂੰ ਅਜੇਹਾ ਕੰਮ ਦੱਸੀਏ ਕਿ ਇਹ ਕਰ ਨਾ ਸਕੇ। ਆਖਿਆ ਸਾਂਈਂ ਜੀ! ਜੇ ਤੁਸੀ ਹੁਣ ੨੦੦੦) ਰੁਪੱਯਾ ਦੇ ਦਿਓ ਤਾਂ ਲੋਥ ਤੁਹਾਨੂੰ ਦੇ ਦਿਆਂਗੇ। ਸਾਈਂ ਜੀ ਆਖਿਆ ਚੰਗਾ, ਪਰ ਸਾਈਂ ਪਾਸ ਰੁਪਯਾ ਕਿੱਥੋਂ, ਲੋਥ ਦੇ ਸਰਹਾਣੇ ਇੱਕ ਰੁੱਖ ਨਾਲ ਢੋ ਲਾਕੇ ਸ਼ਸ਼ਦਰ ਖਲੋ ਰਿਹਾ,ਲੋਕ ਵਿਚਾਰੇ ਬੜੇ ਤੰਗ। ਕੁਝ ਕੁ ਚਿਰ ਪਿੱਛੋਂ ਕੀ ਵੇਖਦੇ ਹਨ ਕਿ ਦੋ ਸਵਾਰ ਘੋੜੇ ਦੁੜਾਈ ਮਸਾਣਾਂ ਵੱਲ ਆਉਂਦੇ ਹਨ, ਹਿੰਦੂ ਡਰੇ ਕਿ ਕੀ ਭਾਜੜ ਆਈ। ਸਵਾਰਾਂ ਆ ਕੇ ਪੁੱਛਿਆ ਕਿ ਲਾਲ ਹੁਸੈਨ ਸਾਈਂ ਇਥੇ ਹਨ ? ਲੋਕਾਂ ਕਿਹਾ ਔਹ ਖੜੇ ਜੇ, ਓਹਨਾਂ ਘੋੜਿਆਂ ਤੋਂ ਉੱਤਰ, ਇੱਕ ਇੱਕ ਹਜ਼ਾਰ ਦੇ ਦੋ ਬਦਰੇ ਹੁਸੈਨ ਹੋਰਾਂ ਦੇ ਪੈਰਾਂ ਅੱਗੇ ਰੱਖ ਅਰਜ਼ ਕੀਤੀ ਕਿ ਇਹ ਸਾਡੀ ਮੰਨਤ ਹੈ, ਸਾਡਾ ਕੰਮ ਸੌਰ ਗਿਆ ਹੈ, ਏਹ ਸੁੱਖਣਾ ਪ੍ਵਾਨ ਕਰੋ, ਸਾਈਂ ਜੀ ਆਖਿਆ ਚੰਗਾ। ਸਵਾਰ ਤਾਂ ਵਿਦਿਆ ਹੋਏ ਅਰ ਸਾਈਂ ਜੀ ਨੇ ੨੦੦੦) ਰੁਪਏ ਮਾਧੋ ਦੀ ਮਾਂ ਦੇ ਅੱਗੇ ਜਾ ਰੱਖੇ ਅਰ ਆਖਿਆ ਹੁਣ ਲੋਥ ਸਾਡੀ ਹੋਈ । ਲੋਕ ਹੈਰਾਨ, ਮਾਤਾ ਸ਼ਸ਼ਦਰ, ਚੁੱਪ, ਸਾਈਂ ਦੀ ਕਰਾਮਾਤ ਵੇਖ ਹੈਰਾਨ, ਰੱਬ ਦਾ ਭਾਣਾ ਇੱਦਾਂ ਹੀ ਸੀ। ਸਾਈਂ ਨੇ ਅਵਾਜ਼ ਮਾਰੀ "ਉਠ ਓ ਮਾਧੋ" ਚਲ ਚਲੀਏ। ਮਾਧੋ ਹੋਰੀ ਉਠ ਬੈਠੇ, ਅਰ ਸਾਈਂ ਉਸਨੂੰ ਹੱਥ ਪਕੜ ਉਸੇ ਖੱਫਣ ਵਿੱਚ ਹੀ ਆਪਣੇ ਨਾਲ ਲੈ ਟੁਰਿਆ। ਬੱਸ ਮਾਧੋ ਜੀ ਹਮੇਸ਼ਾਂ ਲਈ ਮਾਤਾ ਤੋਂ ਵੱਖ ਹੋ ਹੁਸੈਨ ਨਾਲ ਜੁੜ ਗਏ। ਜਗਤ ਵੱਲੋਂ ਮਰੇ, ਪ੍ਰੇਮ ਵਿੱਚ ਜੀਵੇ,

ਗੱਲ ਕੀ ਸਾਈਂ ਦੀ ਦ੍ਰਿਸ਼ਟੀ ਨਾਲ ਓਹ ਵੀ ਨਦਰ ਨਿਹਾਲ ਹੋ ਗਏ।

ਸਾਈਂ ਜੀ ਬੜੇ ਬੇਪਰਵਾਹ ਸਨ, ਇਹ ਮੀਰਾਂ ਬਾਦਸ਼ਾਹ ਦੀ ਮਿਜ਼ਾਰ ਤੇ ਵਜ਼ੀਰ ਖਾਂ ਦੇ ਚੌਂਕ ਵਿੱਚ ਹਮੇਸ਼ ਆਇਆ ਕਰਦੇ ਸਨ,ਇੱਕ ਵਾਰੀ ਇੱਕ ਖਰਬੂਜ਼ੇ ਵੇਚਣ ਵਾਲੇ ਨੇ ਆਖਿਆ,ਸਾਈਂ ਜੀ! ਰਤਾ ਏਥੇ ਬੈਠਣਾ ਅਰ ਖਰਬੂਜਿਆਂ ਦਾ ਧਿਆਨ ਰੱਖਣਾ, ਏਹਨਾਂ ਕਿਹਾ ਚੰਗਾ, ਜਦ ਓਹ ਉਠ ਕੇ ਗਿਆ ਤਾਂ ਏਹਨਾਂ ਹੋਕਾ ਦੇਣਾ ਸ਼ੁਰੂ ਕੀਤਾ।"ਟਕੇ ਟਕੇ ਖਰਬੂਜ਼ਾ ਤੇ ਨਾਲੇ ਪੁੱਤ੍ਰ"।ਇਹ ਅਨੋਖਾ ਹੋਕਾ ਤੀਵੀਆਂ ਸੁਣ ਅਕੱਠੀਆਂ ਆ ਹੋਈਆਂ ਅਰ ਲੱਗੀਆਂ ਖਰਬੂਜ਼ੇ ਖਰੀਦਣ। ਆਖਦੇ ਹਨ ਕਿ ਜਿਨ੍ਹਾਂ ਜਿਨ੍ਹਾਂ ਖਰਬੂਜੇ ਖਰੀਦ ਕੇ ਖਾਧੇ ਓਹਨਾਂ ਦੇ ਘਰ ਪੁੱਤ੍ਰ ਹੋਏ, ਆਪ ਕਰਾਮਾਤੀ ਸਾਧੂ ਸਨ।

ਲਾਲ ਹੁਸੈਨ ਹੋਰਾਂ ਦੀ ਵਾਕਫੀ (ਦੋਸਤੀ) ਲਾਹੌਰ ਦੇ ਛੱਜੂ ਭਗਤ ਨਾਲ ਸੀ, ਰੋਜ ਮਿਲਨਾ,ਗਿਆਨ ਗੋਸ਼ਟ ਕਰਨੀ, ਏਹੀ ਕੰਮ ਸੀ, ਜਦ ਏਹ ਕਰਾਮਾਤ ਵਖਾ ਕੇ ਲਾਲ ਹੁਸੈਨਜੀ ਛੱਜੂ ਭਗਤ ਦੇ ਚੁਬਾਰੇ ਮਿਲਣ ਗਏ ਤਾਂ ਛੱਜੂ ਭਗਤ ਹੋਰਾਂ ਕਿਹਾ "ਆਓ ਸ਼ਾਹ ਹੁਸੈਨ ਜੀ"। ਪਹਿਲਾਂ ਓਹ ਹਮੇਸ਼ਾ ਲਾਲ ਹੁਸੈਨ ਜੀ ਆਖਿਆ ਕਰਦੇ ਸਨ। ਲਾਲ ਹੁਸੈਨ ਹੋਰਾਂ ਨੇ ਇਹ ਬਚਨ ਸੁਣਕੇ ਪੁੱਛਿਆ ਕਿਉਂ ਭਗਤ ਜੀ! ਅੱਜ ਸ਼ਾਹ-ਹੁਸੈਨ ਕਿਉਂ ਆਖਿਆ? ਛੱਜੂ ਜੀ ਬੋਲੇ ਬਈ ਤੁਸੀਂ ਹੁਣ ਰੱਬ ਦੀ ਬਰਾਬਰੀ ਕਰਦੇ ਹੋ, ਤੁਸਾਂ ਮਾਧੋ ਨੂੰ ਜੋ ਜਿਵਾਇਆ ਹੈ ਤੇ ਰੱਬ ਦਾ ਭਾਣਾ ਮੁੜਵਾਇਆ ਹੈ। ਇਹ ਗੱਲ ਸੁਣਕੇ ਲਾਲ ਹੁਸੈਨ ਨੇ ਸ਼ੋਕ ਕੀਤਾ ਅਰ ਆਪਣਾ ਨਾਉਂ ਸ਼ਾਹ ਹੁਸੈਨ ਹੀ ਪ੍ਰਵਾਨ ਕੀਤਾ।ਏਹਨਾਂ ਦੀਆਂ ਕਿੰਨੀਆਂ ਹੀ ਕਾਫੀਆਂ ਹਨ, ਜੋ ਕੱਵਾਲੀ ਤੇ ਫਕੀਰ ਗਾਉਂਦੇ ਹਨ। ਜਿੰਨੀਆਂ ਮਿਲ ਸਕੀਆਂ ਹਨ ਓਨੀਆਂ ਲਿਖ ਛੱਡੀਆਂ ਹਨ। ਸ਼ਾਹ ਹੁਸੈਨ ਹੋਰਾਂ ਨੇ ਗੁਰੂ ਅਰਜਨ ਦੇਵ ਜੀ ਦੇ ਵੀ ਦਰਸ਼ਨ ਕੀਤੇ, ਜਦ ਗੁਰੂ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਬਣਾ ਰਹੇ ਸਨ ਤਾਂ ਓਹ ਲਾਹੌਰ ਆਏ ਅਰ ਛੱਜੂ ਭਗਤ, ਪੀਲੋ ਭਗਤ, ਸ਼ਾਹ ਹੁਸੈਨ ਅਰ ਹੋਰ ਫਕੀਰ ਓਹਨਾਂ ਨੂੰ ਮਿਲੇ ਅਰ ਆਪਣੀ ੨ ਰਚੀ ਹੋਈ ਬਾਣੀ ਸੁਣਾਈ, ਪਰ ਗੁਰੂ ਜੀ ਨੇ ਉਸ ਬਾਣੀ ਵਿੱਚ ਭਗਤੀ ਭਾਵ ਕੁਝ ਘੱਟ ਹੋਣ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਨਾ ਚੜ੍ਹਾਈ। ਸ਼ਾਹ ਹੁਸੈਨ ਜੀ ਨੇ ਗੁਰੂ ਜੀ ਨੂੰ ਆਪਣਾ ਇਹ ਬਚਨ ਸੁਣਾਇਆ ਸੀ :-

ਚੁੱਪ ਵੇ ਅੜਿਆ ਚੁੱਪ ਵੇ ਅੜਿਆ,
ਬੋਲਣ ਦੀ ਨਹੀਂ ਜਾ ਵੇ ਅੜਿਆ।

ਸਜਣਾ ਬੋਲਣ ਦੀ ਜਾ ਨਾਹੀਂ, ਅੰਦਰ ਬਾਹਰ ਇਕੋ ਸਾਈਂ,
ਕਿਸਨੂੰ ਆਖ ਸੁਨਾਈਂ, ਇਕੋ ਦਿਲਬਰ ਸਭ ਘਟ ਰਵਿਆ,
ਦੂਜੀ ਨਹੀਂ ਕਦਾਈਂ, ਕਹੇ ਹੁਸੈਨ ਫਕੀਰ ਨਿਮਾਣਾ,
ਤੇ ਸਤਗੁਰ ਥੋਂ ਬਲ ਜਾਈਂ।

ਗੁਰੂ ਜੀ ਨੇ ਸੁਣਕੇ ਫੁਰਮਾਇਆ ਸ਼ਾਹ ਜੀ! ਤੁਸਾਂ ਜੋ ਆਖਿਆ ਹੈ ਸੱਚ ਹੈ,ਪਰ ਏਸ ਨੂੰ ਲੁਕਾਉਣਾ ਹੀ ਚੰਗਾ ਹੈ, ਬੋਲਣ ਦੀ ਜਾ ਨਹੀਂ। ਸ਼ਾਹ ਜੀ ਨੇ ਪ੍ਰਵਾਨ ਕੀਤਾ ਅਰ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਨਾ ਚੜ੍ਹੀ।

ਸ਼ਾਹ ਹੁਸੈਨ ਜੀ ਦਾ ਚਲਾਣਾ ਸੰਨ ੧੦੦੯ ਹਿਜਰੀ ਨੂੰ ਹੋਇਆ, ਏਹਨਾਂ ਦੀ ਕਵਿਤਾ ਦਾ ਰੰਗ ਨਵਾਂ ਹੀ ਹੈ, ਬਿਰਹੋਂ ਦੀ ਭਰੀ ਹੋਈ ਕਵਿਤਾ ਇੱਕ ਪ੍ਰੇਮ ਲਗਨ ਵਿਚ ਮਿਲੇ ਹੋਏ ਹਿਰਦੇ ਵਿੱਚੋਂ ਨਿਕਲੀ ਹੋਈ ਜਾਪਦੀ ਹੈ, ਅਰ ਇਹ ਬਚਨ ਸਿੱਧੇ ਤੀਰ ਵਾਂਙੂ ਜੀ ਨੂੰ ਜਾ ਕੇ ਲੱਗਦੇ ਹਨ। ਬੋਲੀ ਘਰੋਗੀ ਪੰਜਾਬੀ ਹੈ। ਡਾਢੀ ਮਿੱਠੀ ਤੇ ਸੁਆਦਲੀ ਹੈ:-

ਕਾਫੀ–ਨੀ ਮਾਏ ਮੈਨੂੰ ਖੇਡਣ ਦੇ, ਖੇਡਣ ਦੇ ਦਿਨ ਚਾਰ।
ਮੇਰਾ ਵਤ ਖੇਡਣ ਦਾ ਕਉਣ ਆਸੀ ॥ ੧ ॥ ਰਹਾਉ ॥
ਇਕ ਕੁਆਰੀ ਬਿਆ ਦਾਜ ਭੁਲੇਰਾ,
ਥਰ ਥਰ ਕੰਬੇ ਏਹ ਜੀਉ ਮੇਰਾ,
ਸ਼ਹੁ ਗੁਣਵੰਤਾ ਬਿਆ ਰੂਪ ਚੰਗੇਰਾ,
ਅੰਗ ਲਾਵੇਂ ਕਿ ਮੂਲ ਨਾ ਲਾਸੀ ॥ ੧॥
ਇਹ ਜਗ ਝੂਠਾ ਦੁਨੀਆਂ ਫਾਸੀ,
ਮਾਏ ਸਾਡਾ ਵਤ ਖੇਡਣ ਦਾ ਕਉਣ ਆਸੀ ॥ ੨ ॥
ਐਵੇਂ ਗਈ ਮੇਰੀ ਅਹਿਲ ਜਵਾਨੀ,
ਗਫ਼ਲਤ ਦੇ ਵਿਚ ਉਮਰ ਵਿਹਾਨੀ,
ਜੋ ਲਿਖਿਆ ਸੋ ਪਾਸੀ ॥ ੩ ॥
ਕਹੇ ਹੁਸੈਨ ਫਕੀਰ ਰਬਾਣਾ,
ਸੋ ਹੋਸੀ ਜੋ ਰੱਬ ਦਾ ਭਾਣਾ,
ਓੜਕ ਏਥੋਂ ਓਥੇ ਜਾਣਾ,
ਇਸ ਵੇਲੇ ਨੂੰ ਪੱਛੋ ਤਾਸੀ,
ਮਾਏ ਸਾਡਾ ਵਤ ਖੇਡਣ ਦਾ ਕਉਣ ਆਸੀ ॥ ੪ ॥

ਕਾਫੀ–ਜਿੰਦ ਮੈਂਡੜੀਏ ਤੇਰੇ ਨਾਲ ਦੀਆਂ ਦਾ ਵਖਤ ਵਿਹਾਣਾ।
ਰਾਤੀਂ ਕੱਤੇ ਰਾਤੀਂ ਅਟੇਰੇ ਗੋਸ਼ੇ ਲਾਵੇਂ ਤਾਣਾ ॥ ੧ ॥

ਇਕ ਤੰਦ ਅਵੱਲੀ ਪੈ ਗਈਆ ਸਾਹਿਬ ਮੂਲ ਨਾਂ ਭਾਣਾ,
ਚਾਰ ਦਿਹਾੜੇ ਗੁਇਲ ਵਾਸਾ ਉਠ ਚਲਣਾ ਗੁਲਬਾਨਾ ॥ ੨ ॥
ਆਈ ਚਿੱਠੀ ਢਿਲ ਨਾ ਕਰਨੀ ਕੀ ਰਾਜਾ ਕੀ ਰਾਣਾ,
ਕਿਸੇ ਨਵਾਂ ਕਿਸੇ ਪੁਰਾਣਾਂ ਕਿਸੇ ਅਧੋਰਾਣਾ,
ਕਹੇ ਹੁਸੈਨ ਫਕੀਰ ਸਾਈਂ ਦਾ ਬਿਨ ਮਤਲਬ ਉਠ ਜਾਣਾ ॥ ੩ ॥

ਕਾਫੀ–ਮੱਤੀ ਦੇ ਰਹੀਆਂ ਬਾਲ ਇਆਣੇ ਨੂੰ।
ਦਾਰੂ ਦਰਮਲ ਲਗਦਾ ਨਾਂਹੀਂ ਪੱਛ ਰਹੀ ਵੈਦ ਸਿਆਣੇ ਨੂੰ॥੧॥
ਸ਼ਾਹੀ ਗਈਆ ਸੁਪੇਦੀ ਆਈਆ ਰੋਸੇਂਗਾ ਵਖਤ ਵਿਹਾਣੇ ਨੂੰ,
ਪੰਜੇ ਨਦੀਆਂ ਇਕੱਤ੍ਰ ਹੋਈਆਂ ਮੈਂ ਦੋਸ ਕੀ ਦਿਆਂ ਮੁਹਾਣੇ ਨੂੰ,
ਕਹੇ ਹੁਸੈਨ ਫਕੀਰ ਸਾਈਂ ਦਾ ਕੌਣ ਮੋੜੇ ਰੱਬ ਦੇ ਭਾਣੇ ਨੂੰ।

ਕਾਫੀ–ਦਰਦ ਵਿਛੋੜੇ ਦਾ ਹਾਲ ਨੀ ਮੈਂ ਕੈਨੂੰ ਆਖਾਂ।
ਸੂਲਾਂ ਮਾਰ ਦੀਵਾਨੀ ਕੀਤੀ, ਬ੍ਰਿਹੋਂ ਪਏ ਖਿਆਲ ਨੀ,
ਮੈਂ ਕੈਨੂੰ ਆਖਾਂ।
ਜੰਗਲ ਜੰਗਲ ਫਿਰਾਂ ਢੂੰਢੇਂਦੀ ਅਜੇ ਨ ਆਯਾ *ਮਹੀਵਾਲ ਨੀ,
ਮੈਂ ਕੈਨੂੰ ਆਖਾਂ।
ਧੁੱਖਨ ਧੂਏਂ ਸ਼ਾਹਾਂ ਵਾਲੇ, ਜਾਂ ਫੋਲਾਂ ਤਾਂ ਲਾਲ ਨੀ,
ਮੈਂ ਕੈਨੂੰ ਆਖਾਂ।
ਕਹੇ ਸ਼ਾਹ ਹੁਸੈਨ ਫਕੀਰ ਰਬਾਣਾ,ਦੇਖ ਨਿਮਾਣਿਆਂ ਦਾ ਹਾਲ ਨੀ,
ਮੈਂ ਕੈਨੂੰ ਆਖਾਂ।

ਕਾਫੀ–ਵੱਤ ਨਹੀਂ ਆਵਣਾ ਭੋਲੀਏ ਮਾਏ।
ਏਹ ਵਾਰੀ ਵੇਲਾ ਏਹਾ ਵਾਰੀ ਦਾ।
ਇਸ ਚੌਪਟ ਦੇ ਚੌਰਾਸੀ ਖਾਨੇ,
ਜੁਗ ਜੁਗ ਵਿਛੜੇ ਮਿਲ ਚੋਟਾਂ ਖਾਂਦੇ,
ਕੀ ਜਾਣਾ ਕੀ ਪਉਸੀ ਦਾ ॥ ੧ ॥
ਨਰਦ ਅਕੇਲੀ ਫਿਰ ਫਿਰ ਮਰਸੀ,
ਜੋ ਪਕ ਗਈ ਸੋ ਫਿਰ ਨਾ ਮਰਸੀ,
ਚੜ੍ਹਸੀ ਪਉਸੀ ਪੂਰਾ ਦਾ ॥ ੨ ॥

---

*ਇਥੇ ਮਹੀ ਵਾਲ ਦੇ ਅਰਥ ਲਫਜ਼ੀ ਹਨ, ਸੋਹਣੀ ਵਾਲਾ ਮਹੀਂ ਵਾਲ ਨਹੀਂ,ਓਹ ਪਿੱਛੋਂ ਹੋਇਆ ਸੀ।

ਕਹੇ ਹੁਸੈਨ ਫਕੀਰ ਰਬਾਣਾ,
ਝੂਠੀ ਦੁਨੀਆਂ ਕੂੜਾ ਮਾਣਾ,
ਇਸ ਦੁਨੀਆਂ ਤੋਂ ਸਰਪਰ ਜਾਣਾ,
ਫੇਸੀ ਵਖਤ ਵਿਹਾ ॥ ੩ ॥

ਉਕਤ ਕਾਫ਼ੀ ਤੋਂ ਪ੍ਰਗਟ ਹੁੰਦਾ ਹੈ ਕਿ ਸ਼ਾਹ ਹੁਸੈਨ ਹੋਰੀਂ ਹਿੰਦੂਆਂ ਦੇ ਆਵਾਗੌਣ ਤੇ ਚੌਰਾਸੀ ਲੱਖ ਜੂਨਾਂ ਦੇ ਮਸਲੇ ਨੂੰ ਮੰਨਦੇ ਹਨ, ਅਰ ਦਸਦੇ ਹਨ ਕਿ "ਲੱਖ ਚੌਰਾਸੀ ਭਰਮਦਿਆਂ ਦੁਰਲਭ ਜਨਮ ਪਾਇਓਇ"। ਪੁਨਾ:—

ਕਾਫੀ-ਕੈਸੀ ਕਠਨ ਫਕੀਰੀ ਦੀ ਵੇ ਗਾਹਕੜੀ।
ਜੀਵਦਿਆਂ ਮਰ ਰਹੀਐ ਹੁਸੈਨਾ,
ਜੇਹਬਾ ਨੂੰ ਦੇ ਛੋੜੇ ਵੇ ਡਾਕੜੀ।
ਜੀਵਦਿਆਂ ਜੋਬਨ ਪਾਈਐ ਕੁਠਾਲੀ,
ਮਤ ਸ਼ਹੁ ਪਾਵੇ ਵੇ ਝਾਤੜੀ।

ਕਾਫੀ-ਤਾਰੀਂ ਵੇ ਰੱਬਾ, ਵੇ ਮੈਂ ਔਗਣ ਹਾਰੀ।
ਸੱਭੇ ਸਈਆਂ ਗੁਣ ਵੰਤੀਆਂ, ਵੇ ਮੈਂ ਔਗਣ ਹਾਰੀ।
ਸਭਨਾਂ ਦਾਜ ਰੰਗਾਇਆ, (ਯਾਰ ਵੇ ਤਾਰੀਂ ਵੇ ਰੱਬਾ) ਆਈ ਅਸਾਡੀ ਵਾਰੀ ॥ ੧ ॥
ਖੰਨ੍ਹ ਤੁਲਾ ਮੈਂ ਨੈ ਪਈਆਂ, (ਤਾਰੀਂ ਵੇ ਰੱਬਾ) ਸਿਰ ਪੁਰ ਗਠੜੀ ਭਾਰੀ ॥ ੨ ॥
ਸਾਰੀ ਉਮਰ ਖੇਡ ਦਿਆਂ ਗੁਜ਼ਰੀ, (ਯਾਰ ਵੇ ! ਤਾਰੀਂ ਵੇ ਰੱਬਾ) ਮੈਂ ਓੜਕ ਬਾਜ਼ੀ ਹਾਰੀ ॥ ੩ ॥
ਕਹੇ ਹੁਸੈਨ ਸਹੇਲੜੀਓ, (ਤਾਰੀਂ ਵੇ ਰੱਬਾ) ਅਮਲਾਂ ਬਾਝ ਖ਼ੁਆਰੀ ॥ ੪ ॥

ਕਾਫੀ-ਸ਼ਹੁ ਨੂੰ ਤੂੰ ਕੇਹੜੇ ਗੁਣ ਲੱਗੇਂ ਗੀ ਪਿਆਰੀ।
ਅੰਦਰ ਤੇਰੇ ਕੂੜਾ ਭਰਿਆ, ਮੂਲ ਨਾ ਦਿੱਤੀ ਆ ਬੁਹਾਰੀ ॥ ੧ ॥
ਸ਼ਹੁ ਨੂੰ ਤੂੰ ਕੇਹੜੇ ਗੁਣ ਲੱਗੇਂਗੀ ਪਿਆਰੀ।
ਚਰਖਾ ਕੱਤ ਵਲਿਲੀਏ ਕੁੜੀਏ, ਚਰਖੇ ਦੀ ਕਰ ਲੈ ਕਾਰੀ ॥ ੨ ॥
ਕਹੇ ਹੁਸੈਨ ਫਕੀਰ ਅਲ੍ਹਾ ਦਾ ਅਮਲਾਂ ਬਾਝ ਖ਼ੁਆਰੀ ॥ ੩ ॥

ਕਾਫੀ-ਇਕ ਗਲ ਕੀਤੀ ਮੈਂਡੇ ਖਿਆਲ ਪਈਆਂ ਗਲ ਪਈ ਨਿਭਾਣੀ ਲੋੜੀਏ। ਜੇ ਜਾਣਾਂ ਸ਼ਹੁ ਰੁਠੜਾ ਜਾਂਦਾ, ਆਜਜ਼ੀ ਦੇ ਹੱਥ ਜੋੜੀਏ। ਸ਼ਮਾ ਸੰਦੇ ਪਤੰਗੇ ਵਾਂਙੂ, ਜਲਦਿਆਂ ਅੰਗ ਨ ਮੋੜੀਏ। ਕਹੇ ਹੁਸੈਨ ਫਕੀਰ ਅਲਾਹ ਦਾ ਲਗੜਾ ਨੇਹੁੰ ਨ ਤ੍ਰੋੜੀਏ।

ਕਾਫੀ–ਵੇਖ ਨਾ ਮੈਂਡੇ ਔਗਣ ਤਾਈਂ,ਤੇਰਾ ਤਾਂ ਨਾਮ ਸਤਾਰੀ ਦਾ,ਯਾਰ ਵੇ।
ਤੂੰ ਸੁਲਤਾਨ ਸਭੀ ਕੋ ਸਰਦਾ, ਤੈਂ ਕੋਲੋਂ ਮੈਨੂੰ ਕੇਹਾ ਪਰਦਾ, ਲਾਹੇ
ਨਾ ਘੁੰਗਟ ਵੇਖ ਨ ਮੈਨੂੰ ਤੇਰਾ ਤਾਂ ਨਾਮ ਚਿਤਾਰੀ ਦਾ, ਯਾਰ ਵੇ।
ਉਚਾ ਕੋਟ ਬਣਾਇਓ ਨੇ ਕਾਰੀ,ਵਿਚ ਨਾ ਰਖਿਓ ਨੇ ਤਾਕਨਬਾਰੀ,
ਪੈਹਲੀ ਰਾਤ ਸੁਹਾਗਣ ਭਾਰੀ,ਚਾਰਾ ਕੀ ਵਿਚਾਰੀ ਦਾ,ਯਾਰ ਵੇ।
ਲਾਲ ਹੁਸੈਨ ਖੜਾ ਦਰਵਾਜੇ,ਤਬਲ ਅਜ਼ਲ ਦਾ ਸਿਰ ਪੁਰ ਬਾਜੇ,
ਚਾਰ ਦਿਹਾੜੇ ਗੋਇਲ ਵਾਸਾ, ਡੇਰਾ ਕੂਚ ਵਪਾਰੀ ਦਾ,ਯਾਰ ਵੇ।
ਕਾਫੀ–ਸ਼ੱਕ ਪਈਆ ਬੇਸ਼ੱਕੀ ਹੋਈ ਤਾਂ ਮੈਂ ਔਗਣ ਨੱਚੀ ਹਾਂ।
ਜੇ ਸ਼ਹੁ ਨਾਲ ਮੈਂ ਝੁੰਮਰ ਪਾਵਾਂ, ਸਦਾ ਸੁਹਾਗਣ ਸੱਚੀ ਹਾਂ।
ਝੂਠੇ ਦਾ ਮੂੰਹ ਕਾਲਾ ਹੋਇਆ,ਆਸ਼ਕ ਦੀ ਗੱਲ ਸੱਚੀ ਹੋਈ।
ਸ਼ਕ ਗਿਆ ਬੇਸ਼ਕ ਹੋਈ।
ਕਾਫੀ–ਨੀ ਤੈਨੂੰ ਤਰਸ ਨਾ ਆਵੇ ਭੁੱਨ ਦੇਹ ਫਕੀਰਾਂ ਨੂੰ ਦਾਣੇ।
ਅਗਲੇ ਆਯਾਂ ਨੂੰ ਭੁਨ ਭੁਨ ਦੇਨੀਏਂ ਖੜੇ ਨੀ ਫਕੀਰ ਨਿਮਾਣੇ।
ਲੋਕਾਂ ਦੇ ਦਾਣੇ ਕਣਕ ਤੇ ਛੋਲੇ ਫੱਕਰਾਂ ਦੇ ਜੌਂ ਨੀ ਪੁਰਾਣੇ।
ਸ਼ਾਹ ਹੁਸੈਨ ਫਕੀਰ ਸਾਈਂ ਦਾ ਜੰਗਲ ਜਾਇ ਸਮਾਣੇ।
ਕਾਫੀ–ਚਲੋ ਚਲੋ ਚਲੋ ਚਲੋ ਮੇਰੀਓ ਸਈਓ ਨੀ,
ਅਸਾਂ ਤਾਂ ਮੁਲਕ ਅਣਡਿੱਠੜੇ ਨੂੰ ਜਾਣਾ।
ਨਾਂ ਮੈਂ ਕਤਿਆ ਨਾਂ ਮੈਂ ਤੁੰਮਿਆ ਨਾਂ ਮੈਂ ਲਾਹੀ ਛੱਲੀ,
ਇਸ ਚਰਖੇ ਦੀ ਸਾਰ ਨ ਜਾਤੀ ਦਾਜ ਵਿਹੂਣੀ ਚੱਲੀ।
ਬਾਬਲ ਮੈਨੂੰ ਦਾਜ ਜੁ ਦਿੱਤਾ ਇਕ ਚੁੰਨੀ ਇਕ ਚੋਲੀ,
ਰਲ ਮਿਲ ਸਈਆਂ ਟੋਰਨ ਆਈਆਂ ਡੋਲੀ ਪਈ ਅਵੱਲੀ।
ਕਹੇ ਹੁਸੈਨ ਫਕੀਰ ਨਿਮਾਣਾ, ਓੜਕ ਜੰਗਲ ਮੱਲੀ।
ਕਾਫੀ–ਢੂੰਹੁ ਲਥਾ ਹਟ ਨਾ ਗੇੜ ਨੀ।
ਸਈਆਂ ਨਾਲ ਘਰ ਵੰਞ ਸਵੇਰੇ, ਕੂੜੇ ਛੋੜ ਨਾ ਝੇੜੇ,
ਇਕਨਾਂ ਭਰਿਆ ਇਕ ਭਰ ਗਈਆਂ ਇਕਨਾਂਨੂੰ ਭਈ ਅਵੇਰ ਨੀ।
ਪਿਛੋਂ ਤਾਂ ਪਛਤਾਸੈਂ ਕੁੜੀਏ ਜਦੋਂ ਪੌਸੀਆ ਘੁਮਨ ਘੇਰ ਨੀ।
ਕਹੇ ਹੁਸੈਨ ਫਕੀਰ ਸਾਈਂ ਦਾ, ਵੇਲਾ ਹੱਥ ਨਾ ਆਵੇ ਫੇਰ ਨੀ।

ਕਹੀਆਂ ਵੈਰਾਗ ਭਰੀਆਂ ਕਾਫੀਆਂ ਹਨ। ਹੁਸੈਨ ਹੋਰਾਂ ਸਭ ਤੋਂ ਪਹਿਲੇ ਕਾਫੀ ਲਿਖੀ, ਅਰ ਬੁੱਲ੍ਹੇ ਹੋਰਾਂ ਲਈ ਰਸਤਾ ਖੋਲ੍ਹਿਆ।

# ਜੱਲ੍ਹਣ ਜੱਟ

ਜੱਲ੍ਹਣ ਜੀ ਮਾਝੇ ਵਿਚ ਇੱਕ ਪ੍ਰਸਿੱਧ ਖੁਲਾਸੇ ਭਗਤ ਹੋਏ ਹਨ, ਹੱਥੀਂ ਕਿਰਤ ਕਰਦੇ ਸਨ,ਅਰ ਮਨ ਰੱਬ ਨਾਲ ਜੋੜਿਆ ਹੋਇਆ ਸੀ, ਏਹਨਾਂ ਦਾ ਨਾਉਂ ਜੱਲ੍ਹਣ, ਜਾਤ ਸਿੱਧੂ ਜੱਟ, ਅਤੇ ਹਮੇਸ਼ਾ ਮੂੰਹੋਂ ਰਾਮ ਜੱਲ੍ਹਣ ਆਖਦੇ ਸਨ, ਰਾਮ ਨਾਲ ਅਭੇਦਤਾ ਦਸਦੇ ਸਨ। ਭੜਾਣੇ ਪਿੰਡ ਵਿੱਚ (ਅਟਾਰੀ ਦੇ ਕੋਲ) ਜੰਮੇ ਸਨ। ਸ਼ਾਹ ਜਹਾਨ ਦੇ ਸਮੇਂ ਏਹਨਾਂ ਦਾ ਵਿਵਾਹ ਨੌਸ਼ਹਿਰਾ ਡਾਲਾ ਪਿੰਡ ਵਿੱਚ ਹੋਇਆ,ਅਤੇ ਏਹਨਾਂ ਦੀ ਧਰਮ ਪਤਨੀ ਦਾ ਨਾਮ ਰਾਮਕੀ ਸੀ। ਏਹਨਾਂ ਦੇ ਨਾਉਂ ਤੇ ਇੱਕ ਖੂਹ ਮਾਈ ਰਾਮਕੀ ਵਾਲਾ ਨੁਸ਼ਹਿਰਾ ਡਾਲਾ ਪਿੰਡ ਵਿੱਚ ਮੌਜੂਦ ਹੈ, ਏਹਨਾਂ ਦਾ ਭੇਖ ਤਾਂ ਵਿਰਾਗੀ ਸੀ, ਪਰ ਉਂਞ ਭੇਖ ਦੇ ਵਿਰੋਧੀ ਸਨ। ਏਹ ਠੀਕ ਪਤਾ ਨਹੀਂ ਕਿ ਏਹਨਾਂ ਨੇ ਗੁਰੂ ਕਿਸਨੂੰ ਧਾਰਿਆ ਹੈ, ਏਹਨਾਂ ਦਾ ਗੁਰਦਵਾਰਾ ਮਾਝੇ ਵਿੱਚ ਹੈ।

ਏਹਨਾਂ ਦੇ ਬਚਨ ਠੇਠ ਪੰਜਾਬੀ ਵਿੱਚ ਅਖਾਣਾ ਵਾਂਙੂ ਮਸ਼ਹੂਰ ਹਨ, ਅਰ ਕਈ ਕਹਾਣੀਆਂ ਵੀ (ਛੋਟੀਆਂ ਛੋਟੀਆਂ) ਲੋਕਾਂ ਵਿੱਚ ਪ੍ਰਚਲਤ ਹਨ। ਇਹ ਵੀ ਸੁਥਰੇ ਵਾਂਙੂ ਬੜੇ ਨਿਸ਼ੰਗ ਸਨ। ਮਸ਼ਹੂਰ ਹੈ ਕਿ ਇੱਕ ਦਿਹਾੜੇ ਜੱਲਣ ਆਪਣੇ ਖੇਤ ਵਿੱਚ ਝੋਨੇ ਦੀ ਲੇਪੀ ਲਾ ਰਹੇ ਸਨ ਕਿ ਇੱਕ ਆਦਮੀ ਨੇ ਆਕੇ ਕਿਹਾ ਓਇ ਜੱਲਣਾ! ਰੱਬ ਦਾ ਪੌਣਾ ਬੜਾ ਔਖਾ ਹੈ, ਜੱਲਣ ਆਪਣਾ ਕੰਮ ਕਰਦਾ ੨ ਬੋਲਿਆ "ਰਬ ਦਾ ਕੀ ਪਾਉਣਾ,ਐਧਰੋਂ ਪੁੱਟਣਾ ਤੇ ਔਧਰ ਲਾਉਣਾ" ਕਿਹਾ ਸਿੱਧਾ ਬਚਨ ਹੈ, ਪਰ ਸਿੱਖਯਾ ਦਾ ਭਰਿਆ ਹੋਇਆ, ਅਰਥ ਇਹ ਕਿ ਮਨ ਨੂੰ ਦੁਨੀਆਂ ਨਾਲੋਂ ਪੁੱਟ ਕੇ ਰੱਬ ਨਾਲ ਜੋੜਨਾ ਚਾਹੀਏ॥

ਫੇਰ ਇੱਕ ਵਾਰੀ ਜੱਲਣ ਆਪਣੀ ਪੈਲੀ ਵਿੱਚ ਕੰਮ ਕਰ ਰਿਹਾ ਸੀ ਤੇ ਕਿਸੇ ਨੇ ਆ ਕੇ ਛੇੜਿਆ, ਜਲਣ! ਰੱਬ ਦੇ ਮਿਲਣ ਦੀ ਗੱਲ ਬੜੀ ਔਖੀ ਹੈ। ਬੋਲੇ "ਗੱਲ ਤੇ ਹੈ ਅੱਲ ਵਲੱਲੀ, ਪਰ ਜਿਸ ਲੱਭੀ ਓਸ ਸੁਖੱਲੀ"। ਇੱਕ ਹੋਰ ਵਾਰਤਾ ਹੈ ਕਿ ਜੱਲਣ ਜੀ ਨੇ ਆਪਣੀ ਇਸਤ੍ਰੀ ਨੂੰ ਵੀ ਰੱਬ ਦੇ ਪਾਸੇ ਲਾਇਆ ਹੋਇਆ ਸੀ, ਇੱਕ ਦਿਨ ਏਹਨਾਂ ਦੇ ਸਹੁਰੇ ਆਣ ਕੇ ਏਹਨਾਂ ਦੀ ਇਸਤ੍ਰੀ ਨੂੰ ਆਪਣੇ ਪਿੰਡ ਲੈ ਗਏ, ਓਹ ਸਨ ਬੜੇ ਗਰੀਬ, ਓਹਨਾਂ ਆਪਣੀ ਧੀ ਨੂੰ ਚੱਕੀ ਪੀਹਣ ਤੇ ਲਾਇਆ, ਤੇ ਇਸ ਵਿਚਾਰੀ ਅਲੜ੍ਹ ਨੂੰ

ਰੱਬ ਦੇ ਪਾਸਿਓਂ ਹਟਾਇਆ। ਜੱਲਣ ਦੀ ਇਸਤ੍ਰੀ ਪ੍ਰਭਾਤੇ ਉਠਕੇ ਚੱਕੀ ਝੋਂਦੀ ਸੀ, ਇੱਕ ਦਿਨ ਜਲਣ ਹੋਰੀਂ ਜਾ ਪੁੱਜੇ, ਆਪਣੀ ਇਸਤ੍ਰੀ ਨੂੰ ਰੱਬ ਦੇ ਪਾਸਿਓਂ ਹਟਿਆ ਵੇਖ ਏਹਨਾਂ ਨੂੰ ਗੁੱਸਾ ਆਇਆ। ਚੱਕੀ ਝੋਈ ਵੇਖ ਕੇ ਬੋਲੇ "ਰਾਮਕੀ ਘੋਂ ਕੇ ਪੀਹ ਘੋਂ ਕੇ ਪੀਹ। ਨਾਲ ਪਿਹਾਉਣ ਵਾਲਿਆਂ ਨੂੰ ਵੀ ਪੀਹ"। ਏਹ ਬਚਨ ਸੁਣ ਓਹਨਾਂ ਦੀ ਇਸਤ੍ਰੀ ਉਠ ਖੜੀ ਅਰ ਗਲ ਵਿੱਚ ਪੱਲਾ ਪਾਕੇ ਪੈਰਾਂ ਤੇ ਢੇ ਅਰਜ਼ ਕੀਤੀ, ਬਖਸ਼ ਲਓ! ਰੱਖ ਲਓ!! ਬੋਲੇ ਤੇਰੇ ਪੇਕਿਆਂ ਨੇ ਬੜਾ ਅਪ੍ਰਾਧ ਕੀਤਾ ਹੈ। ਤੈਨੂੰ ਰੱਬ ਦੇ ਪਾਸਿਓਂ ਹਟਾਇਆ ਅਰ ਚੱਕੀ ਪੀਹਣ ਡਾਹਿਆ, ਹੁਣ ਬਚਾ ਨਹੀਂ ਹੁੰਦਾ, ਰੱਬ ਦਾ ਏਹੀ ਭਾਣਾ ਹੈ, ਬਚਨ ਸੱਚ ਹੋਇਆ। ਏਹਨਾਂ ਦੇ ਬਚਨਾਂ ਦਾ ਨਮੂਨਾ ਹੇਠ ਲਿਖਦੇ ਹਾਂ। ਸਾਦੀ ਬੋਲੀ, ਸਾਦੀ ਧਾਰਨਾ, ਪਰ ਮਜ਼ਮੂਨ ਬੜੇ ਉੱਚੇ ਦਰਜੇ ਦਾ ਹੈ, ਇਕ ਸਚਾਈ ਨੂੰ ਆਪਣੀ ਸੁਭਾਵਕ ਬੋਲੀ ਵਿੱਚ ਦਸਦੇ ਹਨ, ਏਹੀ ਸੱਚੀ ਕਵਿਤਾ ਹੈ, ਜਿੱਥੇ ਬਣਾਉਟ ਦਾ ਨਾਉਂ ਨਹੀਂ :—

ਨਿੱਕੇ ਹੁੰਦੇ ਵੱਗੇ ਚਾਰੇ, ਵਡੇ ਹੋਏ ਹਲ ਵਾਹਿਆ।
ਬੁਢੇ ਹੋਏ ਮਾਲਾ ਫੇਰੀ, ਰੱਬ ਦਾ ਉਲਾਂਭਾ ਲਾਹਿਆ।
ਵਡਾ ਕਿਕਰ ਵਢ ਕੇ ਜਪ ਮਾਲ ਬਣਾਯਾ।
ਉਚੇ ਟਿਬੇ ਬੈਹਕੇ ਠਾਹ ਠਾਹ ਵਜਾਯਾ।
ਲੋਕਾਂ ਦੀਆਂ ਜਪਮਾਲੀਆਂ, ਜੱਲਣ ਦਾ ਜਪਮਾਲ।
ਸਾਰੀ ਉਮਰ ਜਪੇਂਦਿਆਂ, ਇਕ ਨਾ ਘੁਥਾ ਵਾਲ।
ਖਾਏ ਕਣਕ ਤੇ ਪੈਹਨੇ ਪਟ। ਓਥੇ ਕੀ ਕਰੇਗਾ ਜੱਲਣ ਜਟ।

ਇੱਕ ਵਾਰੀ ਮਾਝੇ ਦੇਸ ਦੀ ਇੱਕ ਜੱਟੀ ਜਵਾਨ, ਰੂਪ ਮਤੀ ਜਿਸਦਾ ਪਤੀ ਮਰ ਗਿਆ ਸੀ ਅਰ ਓਹ ਆਪਣੀ ਉਮਰ ਸਤ ਵਿੱਚ ਗੁਜ਼ਾਰਨਾ ਚਾਹੁੰਦੀ ਸੀ, ਲੋਕਾਂ ਦੀ ਪ੍ਰੇਰੀ ਜਲਣ ਪਾਸ ਆਈ ਕਿ ਚੱਲਕੇ ਕੁਝ ਪੁੱਛੀਏ, ਓਹ ਸਾਈਂ ਦੇ ਫਕੀਰ ਹਨ, ਕੁਝ ਸੌਖਾ ਰਾਹ ਦਸਣਗੇ, ਜੱਟੀ ਸੀ ਘਰ ਦੀ ਅਮੀਰ, ਰੇਸ਼ਮੀ ਕਪੜੇ ਪਾ ਤੇ ਮਖਣ, ਖੋਏ ਦੇ ਕਟੋਰੇ ਭਰ ਦੁੱਧ ਦਾ ਮਟਕਾ ਚੁਕਾ ਜਲਣ ਦੇ ਡੇਰੇ ਆਈ। ਜਲਣ ਜੀ ਸਮਾਧੀ ਵਿਚ ਸਨ ਚੁਪ ਰਹੇ, ਅਖ ਖੁਲ੍ਹੀ ਤਾਂ ਜਟੀ ਨੇ ਅਰਜ਼ ਕੀਤੀ, ਮੇਰੇ ਲਈ ਵੀ ਕੁਝ ਕ੍ਰਿਪਾ ਕਰੋ। ਜਲਨ ਜੀ ਚੁੱਪ, ਅਖ ਫੇਰ ਮੀਟ ਲਈ, ਤਿੰਨ ਵਾਰੀ ਇਸ ਤਰਾਂ ਹੋਇਆ, ਜਟੀ ਖੈਹੜੇ ਪੈ ਗਈ, ਫੇਰ ਪੁੱਛਿਆ ਇਹ ਛੰਨੇ ਵਿਚ ਕੀ ਹੈ? ਜਟੀ ਨੇ ਆਖਿਆ ਤੁਹਾਡੇ ਲਈ ਖੋਇਆ ਤੇ ਮਖਣ ਅਰ ਮਟਕੇ ਵਿਚ ਬੂਰੀਮਝਦਾ ਦੁੱਧ ਹੈ, ਜਲਣ ਬੋਲਿਆ:—

ਖਾਵੇਂ ਦੁਧ ਤੇ ਮਲਾਈਆਂ, ਸਵੇਂ ਲੇਫ ਤੇ ਤੁਲਾਈਆਂ,
ਪੈਹਰੇਂ ਮਖਮਲ ਤੇ ਪੱਟ, ਓਥੇ ਕੀ ਕਰੇ ਜਲਨ ਜੱਟ।

ਦਸਿਆ ਹੈ ਕਿ ਏਹਨਾਂ ਗਲਾਂ ਦੇ ਕਰਨ ਕਰਕੇ ਸਤ ਨਹੀਂ ਰਹਿੰਦਾ, ਵਿਸ਼ੇ ਫੁਰਦੇ ਹਨ।

ਕਰੇ ਕੀ:-

ਸਾਈਂ ਨਾਲ ਲਾਵੇ ਪ੍ਰੀਤ, ਮਨੋਂ ਸੁਧ ਰਖੇ ਨੀਤ,
ਸਵੇਂ ਭੁੰਜੇ ਰਖੇ ਮੈਲਾ ਵੇਸ, ਜਲਣ ਦਾ ਏਹੀ ਉਪਦੇਸ਼।

ਹੋਰ ਬਚਨ:-

ਜਲਣਾ ਸਭ ਜਗ ਚਲਣਾ, ਤੂੰ ਦਿਲ ਸਾਈਂ ਨਾਲ ਬੰਨ੍ਹ।
ਤਿਤ ਵੇਲੇ ਕੁਝ ਨਾ ਸੁਝਸੀ, ਜਦ ਕਾਲ ਪਕੜਸੀ ਕੰਨ।
ਜਲਣ ਜਟ ਨੂੰ ਰਾਮ ਨੇ ਐਸਾ ਦੀਨਾ ਇਸ਼ਟ।
ਧਰਮ ਕੋਈ ਜਾਨੇ ਨਹੀਂ ਕਹੀਐ ਕਰਮ ਭ੍ਰਿਸ਼ਟ।
ਜਲਣ ਦਾਸ ਰਾਮ ਹੈ, ਜਲਣ ਦੂਜਾ ਕੋਈ ਨ ਦ੍ਰਿਸ਼ਟ।
ਜਲਣ ਕੋ ਰਾਮ ਕਿਥੋਂ ਥਿਖੜੀ ਜਾਇ।
ਭੇਖ ਫਿਰੇ ਸਭ ਢੂੰਡਤਾ ਲਭ ਨਾ ਸਕੇ ਕਾਇ।
ਉਹਾਂ ਗੁਰ ਪੀਰ ਕੀ ਠੌਰ ਨਹੀਂ ਉਠਿਓਂ ਹੀ ਤੜਫਾਇ।
ਪ੍ਰਭਾਤੇ ਉਠ ਨਾਮ ਜਪ ਭਾਗ ਭਲੇ ਕੁਝ ਦੇਹ,
ਬ੍ਰਧ ਬੜੀ ਉਪਕਾਰ ਕਰ ਜੀਵਨ ਦਾ ਫਲ ਏਹ।
ਜੀਵਨ ਦਾ ਫਲ ਸਿਮਰਨਾ ਦੂਜਾ ਕਰਨਾ ਦਾਨ,
ਜਲਣਾਨਾਮਦਾਨਅਸ਼ਨਾਨਜਿਸਘਰ ਨਹੀਂਮੋਇਆਂ ਤੋਪਰੇ ਜਾਨ।
ਮਾਯਾ ਕਿਸੇ ਨਾ ਮੁਠੀਆ ਸਭ ਮਾਯਾ ਮੁਠੀ।
ਲੈ ਲੈ ਮਰਨ ਤੜਫੜੇ ਮਾਯਾ ਦੀ ਦੁਖੀ।
ਰਜਿਆ ਕੋਈ ਨ ਵੇਖਿਆ ਸਭ ਵੇਖੇ ਭੁਖੀ।
ਜਲਣਾ ਕਿਤੇ ਕਿਤੇ ਸੰਤੋਖ ਹੈ ਰੁਦਰਾਸ਼ ਜਿਉਂ ਇਕ ਮੁਖੀ।
ਪਯਾ ਪੁਰਾਣਾ ਚੋਲੜਾ ਬਾਝ ਨਾਲੇ ਮੁਥਨੋਂ।
ਜੀਭ੍ਹਾ ਮੰਗਦੀ ਸਵਾਦ, ਦੰਦ ਰਹੇ ਸੁ ਚਿਥਣੋਂ।
ਨੈਨਾਂ ਪ੍ਰਾਨਾਂ ਦਿਤੀ ਹਾਰ ਗੋਡੇ ਰਹੇ ਸੁ ਉਠਣੋਂ।
ਕੁਟੰਬ ਹੋਇਆ ਬੇਈਮਾਨ ਵਾਤ ਰਿਹਾ ਸੁ ਪੁਛਣੋਂ।
ਜਲਣਾ ਅਜੇ ਵੀ ਰਾਮ ਸੰਭਾਲ ਦਰਗਹ ਬਚ ਜਾਏਂ ਕੁਸਣੋਂ।

ਬਦੇਹ ਮੁਕਤੀ ਦਸਦੇ ਹਨ:-

ਜਹਾਂ ਲੋਕ ਮਰ ਕਰ ਗਏ ਜਲਣ ਜੀਤਾ ਗਿਆ।
ਸੈਹਸਾ ਨਹੀਂ ਮਰਨ ਦਾ ਜਮ ਮਾਰੇ ਝਖ ਗਿਆ।

ਮਾਰਨ ਆਏ ਪਾਉ ਲਗੇ ਜਲਨ ਦਾਸ ਹਰ ਕਾ ਨਾਮ ਲਿਆ।

ਏਸ ਦੋਹੇ ਦੀ ਬੋਲੀ ਹਿੰਦੀ ਹੋ ਗਈ ਹੈ, ਅੰਤ ਸਮੇਂ ਨੇ ਜ਼ੋਰ ਪਾਇਆ, ਜਿਉਂ ੨ ਮਮਤਾ ਤੇ ਆਦਰ ਵਧਾਇਆ, ਆਣ ਆਪਣੇ ਬਚਨਾ ਵਿਚ ਵੀ ਪੰਡਤਾਈ ਵਾੜੀ।

ਬਚਨ:-

ਭੁਖੇ ਦੇ ਮੂੰਹ ਪਾਵਨਾਏਂ ਧੰਨ ਹੈ ਤੇਰੀ ਖਟੀ।
ਧੀਆਂ ਪੁਤਾਂ ਤੇ ਲਾਵਨਾਂ ਏਂ ਭਰੇਂ ਸੰਸਾਰ ਦੀ ਚਟੀ।
ਰਜੇ ਦੇ ਮੂੰਹ ਪਾਵਨਾ ਏਂ ਜਲਣਾ ਜਿਉਂ ਮਝ ਬੂਲੀ ਦੇ ਤੁਠੀ।
ਹਥੀਂ ਦੇਈਏ ਹਥੀਂ ਲਈਏ ਹਥੀਂ ਬੰਨੀਐ ਪਲੇ।
ਐਸਾ ਕੋਈ ਨਾ ਜਲਣਾ ਜੋ ਮੋਇਆਂ ਨੂੰ ਘਲੇ।

ਸ਼ਰਾਧਾਂ ਦੀ ਨਖੇਧੀ ਕੀਤੀ ਹੈ। ਬਚਨ:-

ਅਗੇ ਚਰਖਾ ਪਿਛੇ ਕੰਧ,ਤੇਰੀ ਬੈਠੀ ਦੀ ਜਾਊਗੀ ਲੰਘ।
ਖਾਏਂਗੀ ਗਰੀ ਛੁਹਾਰੇ, ਪੈਹਨੇਗੀ ਪਟ,
ਫੇਰ ਕੀ ਕਰੂਗਾ ਜਲਣ ਜਟ।

ਇਕ ਵਿਧਵਾ ਇਸਤ੍ਰੀ ਨੂੰ ਉਪਦੇਸ਼ ਕੀਤਾ ਹੈ। ਥੋੜੇ ਫੇਰ ਵਿਚ ਗਲ ਮੁਕਾਈ ਹੈ।

ਅੰਨ ਦੀ ਉਪਮਾ ਕਰਦੇ ਹਨ:-

ਅੰਨ ਵਹੁਟੀ ਅੰਨ ਲਾੜਾ,ਅੰਨ ਦਾ ਵਿਆਹ ਸਾਰਾ।
ਅੰਨ ਮੋਟਾ ਅੰਨ ਗਾੜਾ,ਅੰਨ ਰੋਵੇ ਅੰਨ ਹਸੇ।
ਜਲਨ ਜਿਸ ਘਰ ਅੰਨ ਨ ਪਕੇ,ਨਾਂ ਕੋਈ ਰੋਵੇ ਤੇ ਨਾ ਕੋਈ ਹਸੇ।

ਸਭ ਜਗ ਚਲਣ ਹਾਰ, ਬਚਨ ਹੈ:-

ਜਲਣਾ ਇਕ ਦਿਨ ਹੈ ਮਰ ਮੁਕਣਾ ਮਤ ਮਨ ਮੈਂ ਕਰ ਅਫਸੋਸ।
ਪਿਛਲੇ ਗਏ ਬਹੁੜੇ ਨਹੀਂ ਹਮ ਕਿਆ ਕਰੇਂ ਰਾਮ ਸੇ ਰੋਸ।
ਰਾਮ ਦਾ ਕੀ ਪਾਵਣਾ ਏਧਰੋਂ ਪੁਟਨਾ ਤੇ ਏਧਰ ਲਾਵਨਾ।
ਪਾਪ ਨੂੰ ਛਡਨਾ ਤੇ ਧਰਮ ਨੂੰ ਕਮਾਵਨਾ।

ਗੰਗਾ ਮਾਤਾ ਕੀ ਹੈ ? ਬੋਲੀ ਫੇਰ ਭਾਸ਼ਾ ਹੋ ਗਈ ਹੈ, ਹਿੰਦੂਆਂ ਦੇ ਤੀਰਥ ਦਾ ਹਾਲ ਤੇ ਬੋਲੀ ਪੰਜਾਬੀ ਕਿਥੋਂ :-

ਗੰਗਾ ਮਾਤ ਕਹਾਂ ਸੇ ਆਈ,ਜੋਰੂ ਮਿਲੀ ਕੰਤ ਸੇ ਜਾਈ।
ਨਦੀ ਸੁਹਾਂਦੇ ਪਾਣੀ ਵਗੇ ਉਸ ਮੈਂ ਲੋਗ ਬਹੁਤ ਹੀ ਨ੍ਹਾਈ।
ਸਾਗਰ ਮੀਠਾ ਨਾਹੀਂ ਕਿਸੀ ਨੂੰ ਜਿਨ ਵੈਹ ਕਰਕੇ ਗੰਗਾ ਪਾਈ।
ਜਲਣ ਜਪੀਏ ਰਾਮ ਨਾਮ ਸਾਖੀ ਕਹੀ ਸਹਿਜ ਸੁਭਾਈ।

ਪਿਛਲਾ ਬਚਨ ਸੌ ਵਿਸਵਾ ਜਲਣ ਦਾ ਭਾਵ ਲੈਕੇ ਉਸਦੇ ਪਿਛਲਿ
ਆਂ ਨੇ ਬਣਾਇਆ ਹੈ। ਬਚਨ:-
ਪਾਂਧਿਆਂ ਦੇ ਘਰ ਪਿਟੀਐ ਵੈਦਾਂ ਪੁਤ ਮਰਨ।
ਚਲ ਜਲਣ ਘਰ ਆਪਣੇ ਸਾਹਾ ਵੇਹ ਨਿਸੰਗ।
ਏਕ ਰਾਮ ਜਸਰਥ ਕਾ ਬੇਟਾ, ਏਕ ਰਾਮ ਹਰ ਘਟ ਮੇਂ ਲੇਟਾ।
ਏਕ ਰਾਮ ਕਾ ਸਗਲ ਪਸਾਰਾ,ਏਕ ਰਾਮ ਸਭ ਜਗ ਥੀਂ ਨਿਆਰਾ।
ਦਿਨ ਤੇ ਕਰਤਾ ਰਾਤ, ਰਾਤ ਤੇ ਕਰਤਾ ਦਿਨ।
ਜਲਣ ਦਾਸ ਕੌਣ ਰਾਮ ਉਸ ਬਿਨ।
ਰਾਮ ਜਲਣ ਕੈਸਾ,ਮੇਰੇ ਰਾਮੇ ਜੈਸਾ।
ਜੈਸਾ ਮਨ ਕਰ ਮਾਨੀਐ ਫਲ ਪਾਈਐ ਤੈਸਾ।
ਮਨ ਲਾਓ ਮੇਰੇ ਰਾਮੇ ਸੇਤੀ ਤੂਟੇ ਜਮ ਕੀ ਸੈਹਸਾ।
ਜਲਣ ਜਪੀਏ ਰਾਮ ਨਾਮ ਰੇ ਬਾਬਾ ਔਰ ਕੌਣ ਐਸਾ।
ਭੇਖ ਕਾ ਗੁਰੂ ਭੇਖ ਹੈ ਜਲਨ ਖਾਏਂ ਕਮਾਏਂ।
ਜਤ ਵੀ ਪੂਰੇ ਸਤ ਵੀ ਪੂਰੇ ਪੂਰੇ ਸਭਨੀ ਥੋਕੀਂ
ਜਲਣ ਪੂਰੇ ਕਾਮ ਨਾਮ ਪ੍ਰਗਟ ਭਏ ਤ੍ਰਲੋਕੀ।
ਸਿਰ ਵੀ ਆਪੇ ਸਾਧ ਵੀ ਆਪੇ ਆਪੇ ਹੈ ਗੁਰ ਪੀਰ।
ਕਰਸੈਂ ਭਾਣਾ ਆਪਣਾ ਆਪੇ ਸਾਹਬ ਵਜੀਰ।
ਜਲਣਜਿਸਮੁਖਤੇਰਾਨਾਮਅਰਾਧੀਐ ਤਿਸਮੁਖਬਰਖੇਅੰਮ੍ਰਤਨੀਰ
ਨਰ ਨਾਰਾਇਣ ਸਿੰਘ ਰੂਪ ਗੁਰ ਅੰਤ੍ਰ ਧਰੋ ਧਿਆਨ।
ਸਗਲ ਮਨੋਰਥ ਪੂਰਨ ਕਰੇ ਗੁਰ ਸਿਮਰੋ ਜਲਣ ਰਾਮ।

ਬਚਨ:-
ਮਿਲਿਆਗੁਰਵਿਸ਼ਨਹੈਦੁਹਾਈ,ਮਨ ਆਪਣੇਦੀ ਖੁਦੀ ਮਿਟਾਈ।
ਨਹੀਂ ਬਾਪ ਮੇਰਾ ਨਹੀਂ ਮਾਈ,ਜਲਣ ਦਾ ਨਾਂ ਕੀਮਸਤ ਕਮਾਈ।
ਮੁਲਾਂ ਤਵੀਜ਼ ਕਿਆ ਸੁਣਾਵੇਂ,ਤੁਧ ਆਪਣੀ ਰੰਜਸ਼ ਨਹੀਂ ਪਾਈ।
ਕਰਹੋ ਦਾਵਾ, ਮੈਂ ਤੁਮਾਰੋ, ਪਿਛਲਾ ਦਿਓ ਨਸ਼ਾਨ ਬਤਾਈ।
ਆਪਣਾ ਹੋਏ ਕਿਸੇ ਨ ਕੀਨੋ ਜੋ ਕੁਛ ਕਿਆ ਰਘੁਰਾਈ।
ਜਲਣ ਲੋਕਾਂ ਭਾਣੇ ਕਮਲਾ, ਜਲਣ ਭਾਣੇ ਸਭ ਲੋਕਾਈ।
(ਕਹੀ ਟਿਕਾਕੇ ਲਾਈ ਹੈ)। ਹੋਰ ਬਚਨ:-
ਨਰਕ ਭੀ ਝੂਠਾ ਸੁਰਗ ਭੀ ਝੂਠਾ ਝੂਠੇ ਲਿਖਣ ਹਾਰੇ।
ਏਸ ਬਾਤ ਕੋ ਜੋ ਹਮ ਝੂਠ ਕਰਤੇ ਖਲ੍ਹਰ ਪਏ ਸੰਸਾਰੇ।
ਜਲਣ ਦਾਸ ਕੋ ਲੈ ਗਏ ਅੰਦਰ ਦਰਬਾਰੇ।
ਜਲਣ ਸਾਖੀ ਜੋ ਸਮਝ ਹਿਰਦੇ ਮੈਂ ਧਾਰੇ।

ਬਾਲਕ ਅਵਸਥਾ ਛਿਨਕ ਨਾਸ ਜਰ ਢੁਕਤੀ ਆਵੇ।
ਪਾਂਚ ਦੁਸ਼ਟ ਸੋ ਮਾਰਿਓ ਭੈ ਕਦੇ ਨ ਆਵੇ।
ਕਰ ਹਿਤਕਾਰੀ ਆਪਣੇ ਕਈ ਫੇਕੁਰ ਨਾ ਪਾਵੇ।
ਮੁਰਦਾ ਦਖਣੀ ਲੈ ਗਏ ਜਨਮੋਂ ਕਹਾਂ ਆਵੇ।
ਜਲਣ ਹਰ ਕੀ ਭਗਤ ਬਿਨ ਸੁਖ ਕੈਸੇ ਪਾਵੇ।

ਭਾਈ ਗੁਰਦਾਸ ਦੀ ਵਾਰ ਦਾ ਸਵਾਦ ਦਵਾ ਗਏ ਹਨ।

ਬਾਬਾ ਜਲਣ ਦੇ ਬਚਨਾਂ ਦਾ ਇਕ ਗ੍ਰੰਥ ਭਾਸ਼ਾ ਵਿਚ ਲਿਖਿਆ ਹੋਇਆ ਏਹਨਾਂ ਦੇ ਗੁਰਦੁਆਰੇ ਮਾਝੇ ਦੇਸ ਵਿਚ ਹੈ। ਦੇਵ ਨਾਗਰੀ ਅੱਖਰਾਂ ਵਿਚ ਹੋਣੇ ਕਰਕੇ ਬੋਲੀ ਵੀ ਬਦਲ ਗਈ, ਇਸੇ ਗੱਲ ਕਰਕੇ ਬਾਹਜੇ ਬਚਨਾਂ ਦੀ ਬੋਲੀ ਭਾਸ਼ਾ ਜਾਪਦੀ ਹੈ।



# ਸੁਥਰਾ ਸ਼ਾਹ

ਪੰਜਾਬ ਵਿਚ ਸੁਥਰਾ ਸ਼ਾਹ ਵੀ ਇਕ ਖੁਲਾਸਾ ਸਾਧੂ ਹੋਇਆ ਹੈ, ਏਹਨਾਂ ਦੇ ਫਿਰਕੇ ਦੇ ਸੁਥਰੇ ਸ਼ਾਹੀ ਫਕੀਰ ਮਸ਼ਹੂਰ ਹਨ। ਸੁਥਰੇ ਹੋਰਾਂ ਦੇ ਕਈ ਬਚਨ ਲੋਕਾਂ ਵਿਚ ਬੋਲੇ ਜਾਂਦੇ ਹਨ, ਏਹਨਾਂ ਦੇ ਮਾਤਾ ਪਿਤਾ ਦਾ ਕੋਈ ਪਤਾ ਨਹੀਂ। ਇਨ੍ਹਾਂ ਦੇ ਜਨਮ ਦੀ ਇਕ ਕਹਾਣੀ ਇਉਂ ਹੈ ਕਿ ਜਦ ਇਹ ਜਨਮੇਂ ਅਰ ਦਾਈ ਨੇ ਮੂੰਹ ਵਿਚੋਂ ਜਾਲਾ ਕਢਣ ਲਈ ਉਂਗਲ ਪਾਈ ਤਾਂ ਮੂੰਹ ਵਿਚੋਂ ਦੰਦ ਚੁੱਭੇ, ਓਹ ਤ੍ਰਬਕ ਗਈ, ਦੰਦ ਵੇਖਕੇ ਆਖਿਆ ਇਹ ਕੋਈ ਟੱਬਰ ਨੂੰ ਖਾਣ ਵਾਲੀ ਬਲਾ ਜੰਮੀ ਹੈ, ਇਸ ਨੂੰ ਸਿਟ ਦਿਓ। ਇਸ ਤਰਾਂ ਏਸ ਵਿਚਾਰੇ ਨੂੰ ਜੰਮਦਿਆਂ ਹੀ ਸਿਟ ਦਿਤਾ ਗਿਆ। ਪਾਸ ਹੀ ਇਕ ਕੁੱਤੀ ਦੇ ਬਚੇ ਸਨ, ਕੁੱਤੀ ਆਪਣਾ ਬੱਚਾ ਜਾਣ ਕੇ ਲੈ ਗਈ, ਓਥੇ ਕੁਝ ਦਿਨ ਰਿਹਾ। ਇਕ ਦਿਨ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਦਾ ਓਸ ਪਾਸਿਓਂ ਲੰਘਣਾ ਹੋਇਆ, ਓਹਨਾਂ ਕਤੂਰਿਆਂ ਵਿਚ ਇਕ ਬਾਲਕ ਦੀ ਅਵਾਜ਼ ਪਛਾਤੀ, ਸਿਖ ਨੂੰ ਹੁਕਮ ਕੀਤਾ ਏਥੇ ਕੋਈ ਬਾਲਕ ਹੈ, ਟੋਲੋ। ਸਿਖ ਨੇ ਟੋਲ ਕੇ ਲਿਆਂਦਾ, ਗੁਰੂ ਜੀਨੇ ਵੀ ਬੱਚੇਦੇ ਦੰਦ ਦੇਖੇ ਅਰ ਜਾਣਿਆਂ ਕਿਸੇਨੇ ਇਸਨੂੰ ਅਪਲਛਣਾ ਜਾਣਕੇ ਸੁੱਟ ਦਿਤਾ ਹੈ, ਹੁਕਮ ਹੋਇਆ ਇਸਨੂੰ ਘਰ ਲੈ ਜਾਕੇ ਪਾਲੋ। ਬਸ ਗੁਰੂ ਜੀ ਦੀ ਆਗਜ਼ਾ ਵਿਚ ਇਸਦੀ ਪਾਲਣਾ ਹੋਈ।ਵਡਾ ਹੋਇਆ, ਬੜਾ ਮਸਖਰਾ ਤੇ ਮਖੌਲੀਆ ਸੀ, ਹਰ ਇਕ ਨੂੰ ਛੇੜਨਾ, ਪਰ ਹੈਸੀ ਸੁੱਚਾ ਤੇ ਕਰਨੀ ਦੀ ਰਿਣੰਗ ਵੀ ਵਿਚ ਸੀ। ਗੁਰੂ ਜੀ ਬੜੇ ਪ੍ਰਸੰਨ ਹੁੰਦੇ ਸਨ। ਸੁਥਰੇ ਦੀਆਂ ਕਿੰਨੀਆਂ ਹੀ ਕਥਾਂ ਕਹਾਣੀਆਂ ਸੁਥਰਿਆਂ ਵਿਚ ਪ੍ਰਚਲਤ ਹਨ, ਪਰ ਓਹਨਾਂ ਦਾ ਕੋਈ ਜ਼ਿਕਰ "ਗੁਰ ਪਰਤਾਪ ਸੂਰਜ ਗ੍ਰੰਥ" ਵਿਚ ਨਹੀਂ ਆਇਆ। ਕਥਾ ਹੈ ਕਿ ਇਕ ਸਮੇਂ ਗੁਰੂ ਜੀ ਦੇ ਕੋਲ ਇਕ ਮੰਨਿਆਂ ਪ੍ਰਮੰਨਿਆਂ ਪ੍ਰਸਿਧ ਸੰਤ ਆਇਆ, ਗੁਰੂ ਜੀ ਨੇ ਆਦਰ ਨਾਲ ਸਨਮੁਖ ਬਿਠਾਇਆ, ਬਾਤ ਚੀਤ ਹੋਣ ਲਗੀ ਅਰ ਸੁਥਰਾ ਗੁਰੂ ਜੀ ਦੀ ਕੰਡ ਪਿਛੇ ਬੈਠਾ ਸੀ, ਪਰ ਸੰਤ ਦੇ ਸਾਹਮਣੇ ਸੀ, ਜਦ ਸੰਤ ਗਲ ਕਰਦਾ ਕਰਦਾ ਏਸ ਵਲ ਤਕੇ ਤਾਂ ਇਹ ਆਪਣੇ ਹਥ ਦੀ ਵਿਚਲੀ ਉਂਗਲੀ ਹਲਾਕੇ ਟਿਚਕਰ ਕਰ ਛਡੇ, ਸੰਤ ਕ੍ਰੋਧ ਨਾਲ ਭਰਦਾ ਜਾਵੇ,ਜਦ ਤਿੰਨ ਵਾਰ ਇਹ ਗਲ ਹੋ ਚੁਕੀ ਤਾਂ ਸੰਤਨੂੰ ਬੜਾ ਕ੍ਰੋਧ ਹੋਇਆ, ਮੂੰਹ ਲਾਲ ਕਰਕੇ ਸੁਥਰੇ ਨੂੰ ਗਾਲਾਂ ਕਢੀਆਂ। ਗੁਰੂ ਜੀ

ਆਖਿਆ ਸੰਤ ਜੀ! ਕੀ ਹੋਇਆ ? ਉੱਤਰ ਦਿਤਾ ਮਹਾਰਾਜ! ਤੁਸਾਂ ਪਿਛੇ ਇਕ ਚੰਡਾਲ ਬਨਾ ਛਡਿਆ ਹੈ, ਓਹ ਟਿਚਕਰਾਂ ਕਰਦਾ ਹੈ। ਗੁਰੂ ਜੀ ਨੇ ਸੁਥਰੇ ਨੂੰ ਸਾਹਮਣੇ ਬੁਲਾਇਆ ਅਰ ਫੁਰਮਾਇਆ ਓਏ ਸੁਥਰਿਆ ਇਹ ਕੀ ? ਸੁਥਰੇ ਨੇ ਹਥ ਜੋੜਕੇ ਅਰਜ਼ ਕੀਤੀ ਕਿ ਮੈਂ ਕੁਝ ਨਹੀਂ ਕੀਤਾ, ਮੈਂ ਅਗ ਫਰੋਲੀ ਸੀ, ਜਦ ਸੰਤ ਜੀ ਮੇਰੀ ਵਲ ਪਹਿਲੋਂ ਤਕੇ ਸਨ, ਤਾਂ ਮੈਂ ਉਂਗਲ ਨਾਲ ਥੋਹੜਾ ਜਿਹਾ ਟੋਹਿਆ ਮੈਨੂੰ ਸੇਕ ਲਗਾ, ਉਂਗਲ ਪਰੇ ਕਰ ਲੀਤੀ, ਫੇਰ ਤਕੇ ਫੇਰ ਰਤੀ ਹੋਰ ਡੂੰਘੀ ਉਂਗਲ ਪਾਕੇ ਅਗ ਫਰੋਲੀ, ਉਂਗਲ ਸੜੀ, ਝਟ ਖਿਚ ਲੀਤੀ। ਤੀਜੀ ਵਾਰੀ ਤਾਂ ਮੈਂ ਉਂਗਲ ਪਾਕੇ ਅਗੇ ਕਰਨ ਨੂੰ ਹੀ ਸਾਂ ਕਿ ਭਾਂਬੜ ਮਚ ਪਿਆ, ਅਰ ਸੰਤ ਜੀ ਕ੍ਰੋਧ ਵਿਚ ਆ ਪਏ। ਸਚੇ ਪਾਤਸ਼ਾਹ! ਮੈਂ ਤੇ ਹੋਰ ਕੁਛ ਅਪ੍ਰਾਧ ਨਹੀਂ ਕੀਤਾ। ਗੁਰੂ ਜੀ ਮੁਸਕਰਾਏ ਅਰ ਸੰਤ ਜੀ ਬੜੇ ਲਜਾਏ।

ਸੁਥਰੇ ਹੋਰਾਂ ਦੀਆਂ ਕਈ ਕਹਾਣੀਆਂ ਹਨ, ਜੀਕਣ ਗੁਰੂ ਜੀ ਦੇ ਗਰੰਥੀਆਂ ਦੀ ਚੁਗਲੀ ਖਾਣੀ ਕਿ ਸੁਥਰਾ ਧਰਮਸਾਲਾ ਨਹੀਂ ਆਉਂਦਾ, ਗੁਰੂ ਜੀ ਦਾ ਹੁਕਮ ਸੀ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਬਾਣੀ ਸੁਣਨ ਦਾ। ਸੁਥਰੇ ਨੇ ਗਰੰਥੀਆਂ ਨੂੰ ਤੰਗ ਕਰਨਾਂ ਤੇ ਓਨ੍ਹਾਂ ਤੇ ਦੰਡ ਲਾਵਣਾ। ਸ਼ਾਹੂਕਾਰਾਂ ਕੋਲੋਂ ਰੁਪਯੇ ਲੈਕੇ ਸੁਥਰੇ ਦਾ ਮੁਕਰ ਜਾਣਾ। ਜਦ ਗੁਰੂ ਜੀ ਨੇ ਪੁਛਣਾ ਤਾਂ ਆਖਣਾ ਕਿ ਮੈਂ ਤੇ ਗੁਰੂ ਨਾਨਕ ਦੇਵ ਜੀ ਦੇ ਵਾਕ ਪਰ ਚਲਦਾ ਹਾਂ "ਕੇਤੇ ਲੈ ਲੈ ਮੁਕਰ ਪਾਹਿ" ਗੁਰੂ ਹਰਿਰਾਇ ਜੀ ਨੇ ਸੁਥਰੇ ਸ਼ਾਹ ਨੂੰ ਇਕ ਡੰਡਾ ਬਖਸ਼ਕੇ ਕਹਿਆ ਕਿ ਜਾਹ ਦੇਸ ਵਿਚ ਫਿਰ, ਰਿਧੀ ਸਿਧੀ ਦੀ ਬਖਸ਼ਸ਼ ਦਿਤੀ। ਇਸ ਪਰ ਸੁਥਰੇ ਨੇ ਦਿਲੀ ਵਿਚ ਬੇਨਵਾ ਫਕੀਰ ਨਾਲ ਝਗੜਾ ਜਾ ਲਾਇਆ, ਅਰ ਉਸਨੂੰ ਜਿੱਤਕੇ ਉਸਦੀ ਟੋਪੀ ਸੇਲ੍ਹੀ ਖੋਹ ਲਈ। ਏਸੇ ਸੁਥਰੇ ਦੀ ਕਹਾਣੀ ਹੈ ਕਿ ਇਸਨੇ ਇਕ ਵੇਰ ਗੰਦਗੀ ਦਾ ਟਿਕਾ ਲਾਇਆ ਤੇ ਦਿਲੀ ਵਿਚ ਫਿਰਿਆ ਕਿ ਕੋਈ ਕਾਜ਼ੀ ਆਕੇ ਚਟੇ, ਕਿਉਂਕਿ ਓਹਨੀ ਦਿਨੀਂ ਹਿੰਦੂਆਂ ਦੇ ਟਿਕੇ ਕਾਜ਼ੀ ਚਟ ਕੇ ਓਹਨਾਂ ਨੂੰ ਮੁਸਲਮਾਨ ਕਰ ਲੈਂਦੇ ਸਨ। ਅਨੇਕ ਸਾਖੀਆਂ ਸੁਥਰਿਆਂ ਵਿਚ ਚਲੀਆਂ ਆਉਂਦੀਆਂ ਹਨ। ਏਹਨਾਂ ਦੀ ਕਵਿਤਾ ਸਿਧੀ ਪੰਜਾਬੀ ਵਿਚ ਹੈ, ਪਿੰਗਲ ਦਾ ਫੇਰ ਖਿਆਲ ਨਹੀਂ, ਜਦਕੀ ਬੋਲੀ ਵਿਚ ਸਚਿਆਈ ਨੂੰ ਦਸਿਆ ਹੈ, ਬਾਜ਼ੇ ਵੇਲੇ ਗੰਦੇ ਪਦ ਵੀ ਵਰਤਣੋਂ ਸੰਕੋਚ ਨਹੀਂ ਕੀਤਾ, ਪਰ ਜੋ ਆਖਿਆ ਸੋ ਸਚ ਹੀ ਆਖਿਆ ਹੈ। ਜਿੰਨੇਕੁ ਏਹਨਾਂ ਦੇ ਬਚਨ ਮਿਲੇ ਹਨ ਲਿਖਦੇ ਹਾਂ:-

ਸੁਥਰਾ–

ਲੋਕ ਡਰਾਵਣ ਕਾਰਨੇ ਕੀ ਤੈਂ ਭੇਖ ਬਣਾਯਾ।
ਨਿਰ ਉੱਦਮ ਟੁਕੜਾ ਖਾਵਣਾ ਬਾਬਾ ਨਾਮ ਸਦਾਯਾ।
ਜਿਉਂ ਜਿਉਂ ਚੜ੍ਹਨ ਸ਼ਰੀਣੀਆਂ ਤਿਉਂ ਤਿਉਂ ਵਧਦਾ ਜਾ।
ਦੇ ਦੁਆਈਂ ਖੁੱਲੀਆਂ ਅਗਲੀ ਗੱਲ ਨ ਕਾ।

ਉੱਤ੍ਰ:–

ਸੁਥਰਿਆ ਜੇ ਬਾਬੇ ਨੂੰ ਅਕਲ ਹੋਵੇ ਤਾਂ ਪੂਜਾ ਓਹ ਕਿਉਂ ਖਾਇ।
ਬਾਬਾ ਬਪੜਾ ਕੀ ਕਰੇ ਜਿ ਦਿੱਤੋਸੁ ਰਿਜਕ ਖਿਡਾਇ।
ਜਿਉਂ ਦੇਵੇ ਤਿਉਂ ਖਾਵਣਾ ਭਾਵੇ ਦੀ ਸੱਤ ਰਜ਼ਾਇ।
ਢੋਲ ਵਜੇ ਘਰ ਲੁੱਟਿਓ ਲੋਕੀ ਕੈਹਣ ਵਿਆਹ,
ਸਾਹਿਬ ਅਰਥ ਨ ਬੀਜਿਓ ਹੋਯਾ ਮਖ ਸਿਆਹ।
ਜਿਤ ਦਿਨ ਲੇਖਾ ਮੰਗੀਏ ਗਲ ਪੱਲੂ ਮੂੰਹ ਘਾਹ,
ਸੁਥਰਿਆ ਰਾਹੋਂ ਘੁਥਿਆਂ ਵਡਾ ਤਿਨ੍ਹਾਂ ਨੂੰ ਦਾਹ।
ਘਰ ਦੇ ਧਾੜ ਵਧਾਈਓ ਤੇ ਨਾਮ ਰਖਾਯੋ ਜੰਞ।
ਜਿਉਂ ਜਿਉਂ ਝੁਗਾ ਲੁਟਿਓ ਤਿਉਂ ਤਿਉਂ ਕਹੀਏ ਧੰਨ।
ਆਏ ਰੰਨ ਤੇ ਹੋਏ ਕੰਨ,ਲੋਕਾਂ ਆਖਿਆ ਅੜਿਆ ਘਰ।
ਹੋਯਾ ਵੰਨੀ ਮੰਦਾ ਵਰ।
ਜਿਉਂ ਜਿਉਂ ਕੁਟੰਬ ਹੀਆਂ ਲਗਨ ਲੀਕਾਂ,
ਦੇ ਹ ਦੋਸੀ ਉਚੀਆਂ ਡ ਕਾਂ।
ਇਹ ਕੁਟੰਬ ਦੁਖਾਂ ਦਾ ਘਰ,ਨਿਕਲ ਭੱਜ ਨਾ ਫਾਥਾ ਮਰ।
ਸਾਧਾਂ ਵਾਲਾ ਹੋਕਾ ਸੁਨ, ਜਾਨ ਨਾਲ ਏ ਦੇਹੀ ਨੂੰ ਘੁਨ।
ਮੁਕਟ ਖੰਨ੍ਹਾਏ ਸੰਧੂਰਿਓਂ ਹੋਇ ਬੈਠਾ ਗਾਉ,
ਨਸ ਦੇਹ ਦੇ ਮਾਰਿਆਂ ਜੇਕਰ ਲਗੀ ਦਾਉ।
ਏ ਵਧਾਏ ਗ੍ਰਿਹਸਤ ਦੀ ਜਿਨ੍ਹਾਂ ਖੁਸ਼ ਹੋਈ ਬਾਲ।
ਭੌਂਕ ਮੋਏ ਓਹ ਸੁਥਰਿਆ ਜਿਉਂ ਕੁੱਤਾ ਵਿਚ ਡਾਲੀ।
ਧੀਆਂ ਧਾੜ ਤੇ ਪੁਤ੍ਰ ਫਾਹ, ਰੰਨ ਦੁਖਾਂ ਦਾ ਖੂਹ,
ਇਸ ਘਾਣ ਤੋਂ ਸੁਥਰਿਆ ਕੋਈ ਹਰ ਜਨ ਕਢੇ ਧੂਹ।

ਏਹਨਾਂ ਦੇ ਕਈ ਬਚਨ ਬੜੇ ਬੜੇ ਖੁਲ੍ਹੇ ਹਨ ਤੇ ਲਿਖਣ ਯੋਗ ਨਹੀਂ:–

ਰੰਨ ਕਾਠ ਤੇ ਪੁਤ੍ਰ ਕਿਲੀ,ਦਬਕੇ ਠੋਕੋ ਸੁਥਰਿਯਾ ਕਦੀ ਨ ਹੋਵੇ ਢਿੱਲੀ॥

# ਭਾਈ ਗੁਰਦਾਸ ਜੀ

ਭਾਈ ਗੁਰਦਾਸ ਜੀ ਜਾਤ ਦੇ ਭੱਲੇ ਖੱਤ੍ਰੀ ਸਨ। ਭਾਈ ਜੀ ਸ੍ਰੀ ਗੁਰੂ ਅਮਰਦਾਸ ਜੀ (ਸਿੱਖਾਂ ਦੇ ਤੀਜੇ ਸਤਗੁਰੂ) ਦੇ ਭਤੀਜੇ ਸਨ, ਭਾਈ ਹੋਰਾਂ ਨੇ ਸੰਸਕ੍ਰਿਤ ਆਦ ਵਿਦਯਾ ਚੰਗੀ ਪੜ੍ਹੀ ਸੀ, ਅਰ ਹਿੰਦੂਆਂ ਦੇ ਵੇਦ ਅਰ ਸ਼ਾਸਤ੍ਰ ਵੀ ਚੰਗੀ ਤਰਾਂ ਘੋਖੇ ਸਨ, ਜਿਨ੍ਹਾਂ ਦਾ ਨਚੋੜ ਏਹਨਾਂ ਦੀਆਂ ਵਾਰਾਂ ਵਿਚ ਭਰਿਆ ਪਿਆ ਹੈ। ਭਾਈ ਜੀ ਦੇ ਜਨਮ ਸਮੇਂ ਦਾ ਠੀਕ ਪਤਾ ਨਹੀਂ, ਮੁਗ਼ਲਾਂ ਦੇ ਰਾਜ ਦੇ ਪ੍ਰਥਮ ਜਨਮੇ ਸਨ, ਫੇਰ ਗੁਰੂ ਜੀ ਦੇ ਦਰਬਾਰ ਵਿਚ ਸਿਖੀ ਦਾ ਸਬਕ ਪੜ੍ਹਿਆ, ਗੁਰੂ ਰਾਮਦਾਸ ਜੀ ਦੇ ਵੇਲੇ ਭਾਈ ਹੋਰੀਂ ਸੰਗਤਾਂ ਨੂੰ ਉਪਦੇਸ਼ ਦੇਣ ਲਈ ਦੂਰ ਦੂਰ ਜਾਂਦੇ ਸਨ। ਜਦ ਗੁਰੂ ਰਾਮ ਦਾਸ ਜੀ ਜੋਤੀ ਜੋਤ ਸਮਾਏ ਅਰ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਗੁਰਿਆਈ ਬਖਸ਼ ਗਏ, ਤਦ ਭਾਈ ਗੁਰਦਾਸ ਜੀ ਆਗਰੇ ਵਲ ਸਨ, ਆਪ ਮੁੜ ਸ੍ਰੀ ਅੰਮ੍ਰਿਤਸਰ ਵਿਚ ਆਏ ਤਾਂ ਗੁਰੂ ਘਰ ਵਿਚ ਵਿਰੋਧ ਪਿਆ ਡਿਠਾ, ਪ੍ਰਿਥੀ ਚੰਦ ਗੁਰੂ ਅਰਜਨ ਦੇਵ ਜੀ ਦਾ ਵਡਾ ਭਰਾ ਆਪਣੇ ਆਪ ਨੂੰ ਗੁਰਿਆਈ ਦਾ ਹਕਦਾਰ ਸਮਝ ਕਰ ਵਖਰਾ ਡੇਰਾ ਜਮਾਈ ਬੈਠਾ ਸੀ, ਅਰ ਸੰਗਤਾਂ ਦੀ ਮਾਇਆ ਅਕੱਠੀ ਕਰ ਗੁਰੂ ਜੀ ਦੇ ਲੰਗਰ ਲਈ ਕੁਝ ਨਹੀਂ ਸੀ ਦਿੰਦਾ। ਭਾਈ ਗੁਰਦਾਸ ਜੀ ਨੇ ਆਕੇ ਪੁਰਾਤਨ ਗੁਰੂ ਕੇ ਸਿਖ ਭਾਈ ਬੁਢੇ, ਲਾਲੋ, ਜੇਠੇ ਤੇ ਪੈੜੇ ਆਦ ਨੂੰ ਸਦਵਾਇਆ ਅਰ ਸਾਰਾ ਮਾਮਲਾ ਸਮਝਾਇਆ, ਏਹਨਾਂ ਮੰਨੇ ਪ੍ਰਮੰਨੇ ਸਿਖਾਂ ਨੇ ਸਭ ਸੰਗਤਾਂ ਨੂੰ ਲਿਖ ਦਿੱਤਾ ਅਰ ਸਿਖਾਂ ਦੇ ਰਸਤੇ ਮਲ ਲੀਤੇ। ਗੁਰੂ ਅਰਜਨ ਦੇਵ ਜੀ ਦੀ ਕਾਰ ਭੇਟ ਰਾਹ ਵਿਚ ਹੀ ਕੱਠੀ ਕਰ ਲੈਂਦੇ ਸਨ। ਇਹ ਸੇਵਾ ਭਾਈ ਜੀ ਨੇ ਗੁਰੂਆਂ ਦੀ ਗੱਦੀ ਬੈਠਦਿਆਂ ਹੀ ਕੀਤੀ। ਇਸ ਦੇ ਉਪਰੰਤ ਜਦ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਬੰਨ੍ਹੀ ਤਾਂ ਸਾਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਭਾਈ ਗੁਰਦਾਸ ਜੀ ਦੀ ਹੱਥੀਂ ਹੀ ਲਿਖਵਾਇਆ ਗਿਆ, ਗੱਲ ਕੀ ਸਿੱਖਾਂ ਦੇ ਧਰਮ ਦਾ ਮੁੱਢਲਾ ਗ੍ਰੰਥ ਭਾਈ ਗੁਰਦਾਸ ਜੀ ਦੇ ਹਥੀਂ

ਹੀ ਲਿਖਿਆ ਗਿਆ। ਸ੍ਰੀ ਗੁਰੂ ਹਰ ਗੋਬਿੰਦ ਜੀ ਦੇ ਵੇਲੇ ਇਹ ਬ੍ਰਿੱਧ ਅਵਸਥਾ ਵਿਚ ਸਨ ਅਰ ਗੁਰੂ ਜੀ ਆਦਰ ਵੀ ਬੜਾ ਕਰਦੇ ਸਨ। ਇਕ ਦਿਨ ਏਹਨਾਂ ਦੇ ਚਿਤ ਵਿਚ ਹੰਕਾਰ ਹੋਇਆ ਕਿ ਅਸੀਂ ਹੀ ਗੁਰਾਂ ਦੇ ਸਚੇ ਸਿਖ ਅਰ ਭਗਤ ਹਾਂ, ਅਰ ਇਹ ਹੰਕਾਰ ਗੁਰਾਂ ਦੇ ਦਰਬਾਰ ਵਿਚ ਵੀ ਆ ਗਿਆ। ਜਦ ਗੁਰੂ ਜੀ ਦੀਪ ਮਾਲਾ ਦਾ ਦਰਬਾਰ ੧੬੮੬ ਬਿਕ੍ਰਮੀ ਵਿਚ ਲਾਈ ਬੈਠੇ ਸਨ ਤਾਂ ਸਿਦਕ ਰੱਖਣ ਦਾ ਪ੍ਰਸੰਗ ਚਲਿਆ, ਸਿਖਾਂ ਅਰਜ਼ ਕੀਤੀ ਕਿ ਸਤਗੁਰਾਂ ਦੇ ਰਾਜਸ੍ਰੀ ਕਰਤਵ ਆਦ ਵੇਖਕੇ ਮਨ ਹਿਲ ਜਾਂਦਾ ਹੈ, ਇਹ ਮਨ ਬੜਾ ਚੰਚਲ ਹੈ। ਭਾਈ ਗੁਰਦਾਸ ਜੀ ਨੇ ਆਖਿਆ ਕਿ ਕੱਚੇ ਸਿੱਖ ਡੋਲ ਜਾਂਦੇ ਹਨ, ਪਰ ਪੱਕੇ ਨਹੀਂ ਹਿਲਦੇ, ਹਵਾ ਤੇ ਝਖੜ ਬਰਿਛਾਂ ਨੂੰ ਪੁੱਟ ਸਕਦਾ ਹੈ,ਪਰ ਪਰਬਤਾਂ ਨੂੰ ਨਹੀਂ ਹਿਲਾ ਸਕਦਾ। ਫੇਰ ਭਾਈ ਭਗਤੂ, ਬਹਿਲੋ, ਭਲਣ, ਬੁਲੂ ਆਦਿਕ ਸਿੱਖਾਂ ਨੇ ਆਖਿਆ ਕਿ ਵਡੇ ਵਡੇ ਸਤਪੁਰਖਾਂ ਨੂੰ ਉਸ ਪ੍ਰਮਾਤਮਾਂ ਦੀ ਬਚਿੱਤ੍ਰ ਲੀਲ੍ਹਾ ਨੇ ਭਰਮਾਇਆ, ਨਾਰਦ, ਬ੍ਰਹਮਾਂ, ਸ਼ਿਵ ਆਦ ਸਾਬਤ ਨਾਂ ਰਹੇ, ਤਾਂ ਅਸੀਂ ਵਿਚਾਰੇ ਕਿਨ੍ਹਾਂ ਵਿਚੋਂ ਹਾਂ ? ਭਾਈ ਜੀ ਸਿੱਖੀ ਸਿਦਕ ਦੇ ਮਾਣ ਵਿਚ ਫੇਰ ਵੀ ਨਾਂ ਸਮਝੇ ਅਰ ਬੋਲੇ ਕਿ ਭੁਜਿਆ ਹੋਇਆ ਦਾਣਾ ਨਹੀਂ ਤਿੜਕਦਾ, ਕੱਚਾ ਹੀ ਤਿੜਕਦਾ ਹੈ, ਅਰ ਆਪਣੀ ਬਾਣੀ ਦਾ ਪ੍ਰਮਾਣ ਦਿੱਤਾ "ਜੇ ਮਾਂ ਹੋਵੇ ਧਾਰਨੀ ਪੁਤ ਨਾਹਿ ਪਤਾਰੇ" ਪੁਨਾ:- "ਜੇ ਗੁਰ ਸਾਂਗ ਪਲਟਿਆ ਸਿਖ ਸਿਦਕ ਨ ਹਾਰੇ" ਗੁਰੂ ਜੀ ਇਹ ਬਚਨ ਸੁਣਦੇ ਰਹੇ ਪਰ ਕਿਹਾ ਕੁਝ ਨਾਂ, ਮਨ ਵਿਚ ਸੋਚਿਆ ਕਿ ਭਾਈ ਜੀ ਨੂੰ ਹੰਕਾਰ ਨੇ ਆ ਗਸਿਆ ਹੈ ਇਸਦਾ ਉਪਾਉ ਚਾਹੀਏ। ਕੁਝ ਦਿਨ ਪਿਛੋਂ ਹੁਕਮ ਹੋਇਆ ਕਿ ਕਾਬਲੋਂ ਜਾਕੇ ਘੋੜੇ ਖਰੀਦ ਲਿਆਓ, ਨਾਲ ਅਸ਼ਰਫੀਆਂ ਦੇ ਸੰਦੂਕ ਭਰ ਦਿੱਤੇ, ਹੁਕਮ ਸੀ ਕਿ ਘੋੜੇ ਪਹਿਲੋਂ ਅੰਮ੍ਰਿਤਸਰ ਵਖਾਣ ਲਈ ਘਲਣੇ,ਫੇਰ ਮੁਲ ਤਾਰਨਾਂ। ਨਾਲ ਮੁਨਸ਼ੀ ਦੁਨੀਚੰਦ ਪਸ਼ੌਰੀ ਤੇ ਭਾਈ ਹਰਾ ਕਾਬਲੀ ਘੱਲੇ, ਰਾਹ ਵਿਚ ਸੰਗਤਾਂ ਭਾਈ ਹੋਰਾਂ ਦਾ ਆਦਰ ਭਾਉ ਕਰਦੀਆਂ ਰਹੀਆਂ। ਕਾਬਲ ਪੱਜੇ ਘੋੜਿਆਂ ਦਾ ਸੌਦਾ ਹੋਇਆ, ਮੁਨਸ਼ੀ ਦੁਨੀਚੰਦ ਨੂੰ ਪਸ਼ੌਰ ਓਹਨਾਂ ਦੇ ਭਰਾ ਨੇ ਆਖਿਆ ਕਿ ਤੁਹਾਡੀ ਵਹੁਟੀ ਬੀਮਾਰ ਹੈ ਚਲੋ, ਪਰ ਓਹਨਾਂ ਨੇ ਗੁਰੂ ਜੀ ਦੇ ਕਾਰਜ ਨੂੰ ਛਡਕੇ ਜਾਣਾ ਚੰਗਾ ਨਾ ਸਮਝਿਆ। ਫੇਰ ਅੱਗੇ ਚਲਕੇ ਖਬਰ ਆਈ ਕਿ ਓਹਨਾਂ ਦਾ ਪੁੱਤ੍ਰ ਪਠਾਣਾਂ ਨੇ ਕਤਲ ਕਰ ਦਿੱਤਾ ਹੈ,ਤੇ ਓਹਨਾਂ ਦੀ ਵਹੁਟੀ ਮਰ ਗਈ ਹੈ, ਅਰ ਧਨ ਲੁਟਿਆ ਗਿਆ ਹੈ ਪਰ ਗੁਰੂ ਜੀ ਦੀ ਸੇਵਾ ਛਡ ਸਿਖ ਕਿਥੋਂ ਜਾਵੇ, ਆਖ ਘਲਿਆ:-"ਗੁਰੂ ਦਾ ਭਾਣਾ ਪ੍ਰਵਾਣ ਹੈ, ਧਨ ਆਵਣ ਜਾਣ ਹੈ"।

ਪਤ ਤੇ ਇਸਤ੍ਰੀ ਦੀ ਦੇਹ ਨੂੰ ਤੁਸੀਂ ਦਾਹ ਦੇ ਦਿਓ, ਅਸੀਂ ਗੁਰਾਂ ਦੀ ਸੌਂਪੀ ਹੋਈ ਸੇਵਾ ਤੋੜ ਚੜ੍ਹਾਕੇ ਆਵਾਂਗੇ। ਇਹ ਸਿਦਕ! ਜਦ ਘੋੜਿਆਂ ਦਾ ਸੌਦਾ ਹੋਕੇ ਘੋੜੇ ਅੰਮ੍ਰਿਤਸਰ ਜੀ ਵਖਾਉਣ ਲਈ ਘਲੇ ਗਏ, ਅਰ ਓਥੋਂ ਗੁਰੂ ਜੀ ਦੀ ਪ੍ਰਵਾਨਗੀ ਆ ਗਈ, ਤਾਂ ਸੌਦਾਗਰ ਰਕਮਾਂ ਲੈਣ ਲਈ ਭਾਈ ਗੁਰਦਾਸ ਜੀ ਦੇ ਡੇਰੇ ਆਏ,ਭਾਈ ਜੀ ਨੇ ਤੰਬੂ ਵਿਚ ਜਾਕੇ ਅਸ਼ਰਫੀਆਂ ਦੇ ਸੰਦੂਕ ਖੋਲ੍ਹੇ, ਜਾਂ ਵੇਖਦੇ ਹਨ ਤਾਂ ਓਹਨਾਂ ਨੂੰ ਸਭ ਠੀਕਰੀਆਂ ਹੀ ਪਰਤੀਤ ਹੋਈਆਂ, ਮਨ ਵਿਚ ਘਬਰਾਏ ਤੇ ਸਿਦਕ ਉਡ ਗਿਆ। ਕਦੀ ਖਿਆਲ ਆਵੇ,ਗੁਰੂ ਜੀ ਨੇ ਸਾਡੇ ਨਾਲ ਧੋਖਾ ਕੀਤਾ ਹੈ, ਕਦੀ ਸੋਚਨ ਰਾਹ ਵਿੱਚ ਸਿਖਾਂ ਨੇ ਅਸ਼ਰਫੀਆਂ ਕਢਕੇ ਠੀਕਰੀਆਂ ਭਰ ਦਿਤੀਆਂ ਹਨ, ਜੀ ਉਡਰੇ, ਤਨ ਕੰਬੇ, ਡਰਦੇ ਹੋਏ ਪਿਛੋਂ ਹੀ ਤੰਬੂ ਪਾੜਕੇ ਨੱਸ ਗਏ। ਜਦ ਚਿਰ ਹੋਇਆ ਤਾਂ ਦਲਾਲ ਅੰਦਰ ਵੜਿਆ, ਕੀ ਵੇਖਦਾ ਹੈ,ਅਸ਼ਰਫੀਆਂ ਦਾ ਢੇਰ ਲਗਾ ਹੈ,ਪਰ ਭਾਈ ਹੋਰੀਂ ਨਹੀਂ ਹਨ, ਗਲ ਕੀ ਸਭ ਹੈਰਾਨ,ਕਿ ਕੀ ਹੋਇਆ ਹੈ। ਦੂਜੇ ਸਿਖਾਂ ਨੇ ਘੋੜਿਆਂ ਦਾ ਮੁੱਲ ਦਿਤਾ ਤੇ ਬਾਕੀ ਮਾਇਆ ਤੇ ਘੋੜੇ ਲੈਕੇ ਗੁਰੂ ਜੀ ਦੇ ਦਰਬਾਰ ਆਏ, ਗੁਰੂ ਜੀ ਨੇ ਆਦਰ ਕੀਤਾ, ਅਰ ਬਚਨ ਕੀਤਾ ਧੰਨ ਸਿਖੀ, ਧੰਨ ਸਿਖੀ, ਸਿਖਾਂ ਨੇ ਆਪਣੀ ਜ਼ਬਾਨੀ ਸਭ ਬ੍ਰਿਤਾਂਤ ਸੁਣਾਇਆ, ਲੋਕ ਅਚਰਜ! ਭਾਈ ਗੁਰਦਾਸ ਜੀ ਦੇ ਤੰਬੂ ਪਾੜਕੇ ਨੱਸ ਜਾਣ ਨੇ ਹੋਰ ਵੀ ਹੈਰਾਨੀ ਪਾਈ, ਕਿ ਅਜਿਹਾ ਪੱਕਾ ਸਿਖ ਡੋਲੇ, ਪਰ ਗੁਰੂ ਜੀ ਦੀ ਲੀਲ੍ਹਾ ਕੌਣ ਜਾਣੇ,ਓਹਨਾਂ ਤਾਂ ਹੰਕਾਰ ਤੋੜਨਾ ਸੀ। ਭਾਈ ਗੁਰਦਾਸ ਜੀ ਕਾਬਲੋਂ ਨੱਸ ਕਾਂਸ਼ੀ ਜਾ ਪੁੱਜੇ, ਗੁਰੂ ਜੀ ਤੋਂ ਸ਼ਰਮਿੰਦੇ ਮੂੰਹ ਵਖਾਣ ਜੋਗੇ ਨਾਂ ਰਹੇ। ਕਾਂਸ਼ੀ ਵਿਚ ਆ ਕੇ ਉਪਦੇਸ਼ ਕਰਨਾ ਅਰੰਭ ਕੀਤਾ, ਪੰਡਤਾਂ ਨਾਲ ਚਰਚਾ ਵਿਚਾਰ ਹੁੰਦੀ ਰਹੀ। ਭਾਈ ਜੀ ਵਿਦਯਾ ਦੇ ਬਲ ਅਤੇ ਗੁਰੂ ਜੀ ਦੀ ਕ੍ਰਿਪਾ ਨਾਲ ਜਿੱਤਦੇ ਰਹੇ, ਸਤਗੁਰਾਂ ਦੀ ਮਹਿਮਾਂ ਕਰਦੇ ਰਹੇ, ਸੱਤ ਸੌ ਸਿਖ ਗੁਰੂ ਘਰ ਦੇ ਬਣੇ। ਕਾਂਸ਼ੀ ਦਾ ਰਾਜਾ ਵੀ ਗੁਰੂ ਕਾ ਸਿਖ ਹੋਇਆ, ਭਾਈ ਜੀ ਦਾ ਬੜਾ ਮਾਣ ਵਧਿਆ। ਕੁਝ ਚਿਰ ਪਿਛੋਂ ਗੁਰੂ ਜੀ ਨੇ ਕਾਂਸ਼ੀ ਦੇ ਰਾਜੇ ਵਲ ਮੇਉੜੇ ਦੇ ਹੱਥ ਇਕ ਹੁਕਮ ਨਾਮਾ ਭੇਜਿਆ ਕਿ ਤੁਹਾਡੀ ਨਗਰੀ ਵਿਚ ਸਾਡਾ ਇਕ ਚੋਰ ਗੁਰਦਾਸ ਹੈ, ਉਸਦੀਆਂ ਮੁਸ਼ਕਾਂ ਬੰਨ੍ਹ ਕੇ ਘੱਲ ਦਿਓ। ਰਾਜੇ ਨੇ ਢੰਡੋਰਾ ਫਿਰਾਇਆ, ਭਾਈ ਗੁਰਦਾਸ ਜੀ ਸੁਣਕੇ ਬੜੇ ਅਨੰਦ ਹੋਏ ਕਿ ਗੁਰਾਂ ਨੇ ਯਾਦ ਕੀਤਾ ਹੈ। ਰਾਜੇ ਕੋਲ ਆਣਕੇ ਆਖਿਆ ਕਿ ਅਸੀਂ ਹੀ ਗੁਰੂ ਕੇ ਚੋਰ ਹਾਂ, ਮੁਸ਼ਕਾਂ ਬੰਨ੍ਹਕੇ ਮੇਉੜੇ ਦੇ ਹਵਾਲੇ ਕਰੋ। ਰਾਜਾ ਆਖੇ ਤੁਸੀਂ ਮਹਾਂ ਰਿਸ਼ੀ ਹੋ,ਇਹ ਗੱਲ ਕੂੜ ਹੈ, ਪਰ ਵਿਰਲਾ ਭੇਦ ਕੌਣ ਜਾਣੇ। ਭਾਈ ਗੁਰਦਾਸ

ਜੀ ਨੇ ਕਾਬਲ ਵਾਲੇ ਘੋੜਿਆਂ ਦਾ ਹਾਲ ਦਸਿਆ ਤੇ ਆਪਣੀਆਂ ਮੁਸ਼ਕਾਂ ਬਾਹਾਂ ਆਪ ਬੰਨ੍ਹ ਕੇ ਭਾਈ ਮੇਉੜੇ ਦੇ ਹਥ ਰੱਸਾ ਫੜਾ ਤੁਰ ਪਏ, ਰਾਜਾ ਤੇ ਪਰਜਾ ਦੋ ਤਿੰਨ ਕੋਹ ਤਕ ਛਡਣ ਆਏ। ਜਦ ਅੰਮ੍ਰਿਤਸਰ ਪੁੱਜੇ ਤਾਂ ਮੁਸ਼ਕਾਂ ਬੱਧੀ ਭਾਈ ਗੁਰਦਾਸ ਹਾਜ਼ਰ ਹੋਇਆ। ਗੁਰੂ ਜੀ ਨੇ ਆਖਿਆ ਭਾਈ ਗੁਰਦਾਸ! ਤੁੰ ਚੰਗੇ ਘੋੜੇ ਖਰੀਦਣ ਗਿਓਂ, ਸਾਡਾ ਮਾਲ ਐਵੇਂ ਸੁੰਞਾਂ ਛਡਕੇ ਨੱਸ ਗਿਓਂ, ਜੇ ਕਾਂਸ਼ੀ ਜਾਣਾ ਸੀ ਤਾਂ ਘੋੜੇ ਖਰੀਦਣ ਨਹੀਂ ਸੀ ਜਾਣਾ ? ਭਾਈ ਜੀ ਬੋਲੇ ਤੁਸੀਂ ਅਥਾਹ ਹੋ, ਤੁਹਾਡੀ ਗਤੀ ਕੌਣ ਜਾਣ ਸਕਦਾ ਹੈ, ਬਖਸ਼ ਲਵੋ। ਗੁਰਾਂ ਪ੍ਰਸੰਨ ਹੋ ਮੁਸ਼ਕਾਂ ਖੋਲ੍ਹੀਆਂ, ਛਾਤੀ ਨਾਲ ਲਾਕੇ ਕੋਲ ਬਹਾਇਆ, ਭਾਈ ਗੁਰਦਾਸ ਜੀ ਨੇ ਚਰਨਾਂ ਤੇ ਸਿਰ ਰਖਿਆ, ਫੇਰ ਗੁਰੂ ਜੀ ਨੇ ਹੱਸ ਕੇ ਫੁਰਮਾਇਆ। "ਜੇ ਗੁਰ ਸਾਂਗ ਵਰਤਦਾ ਸਿਖ ਸਿਦਕ ਨ ਹਾਰੇ" ਭਾਈ ਜੀ ! ਇਹ ਤੁਹਾਡਾ ਹੀ ਬਚਨ ਹੈ, ਤੁਸਾਂ ਹੀ ਇਸਨੂੰ ਨਾਂ ਕਮਾਇਆ। ਭਾਈ ਜੀ ਨੇ ਕਿਹਾ "ਗੁਰੂ ਭੁਲਾਏ ਸਿਖ ਨੂੰ ਕਿਆ ਸਿਖ ਵਿਚਾਰੇ" ਜੇ ਆਪ ਹੀ ਸਾਨੂੰ ਭੁਲਾਓ ਤਾਂ ਅਸੀ ਕੀ ਕਰੀਏ। ਗੁਰੂ ਜੀ ਸੁਣਕੇ ਪ੍ਰਸੰਨ ਹੋਏ, ਕਾਂਸ਼ੀ ਤੋਂ ਆਇਆ ਹੋਇਆ ਸਾਰਾ ਪਦਾਰਥ ਉਸਨੂੰ ਦੇ ਦਿੱਤਾ, ਅਰ ਭਾਈ ਜੀ ਨੇ ਸਭ ਮਾਇਆ ਲੰਗਰ ਵਿਖੇ ਪਾ ਦਿਤੀ।

ਭਾਈ ਜੀ ੧੬੯੬ ਬਿਕ੍ਰਮੀ ਭਾਦੋਂ ਦੀ ਅਮਸਿਆ ਦੇ ਮੇਲੇ ਤੇ ਤਰਨ ਤਾਰਨ ਜੀ ਗੁਰੂ ਜੀ ਨਾਲ ਗਏ ਹੋਏ ਸਨ, ਓਥੇ ਲੋਕਾਂ ਨੂੰ ਉਪਦੇਸ਼ ਦੇਂਦੇ ਰਹੇ। ਫੇਰ ਸ੍ਰੀ ਗੋਇੰਦ ਵਾਲ ਜੀ ਗਏ, ਅੱਸੂ ਦਿਨ ੧੭ ਸੰਨ ੧੬੯੬ ਬਿਕ੍ਰਮੀ ਨੂੰ ਭਾਈ ਜੀ ਨੇ ਸਤਗੁਰਾਂ ਦੇ ਦਰਸ਼ਨ ਕਰਦੇ ਹੋਏ ਓਹਨਾਂ ਦੇ ਚਰਨਾਂ ਵਿਚ ਸੁਆਸ ਤਿਆਗੇ। ਭਾਈ ਗਿਆਨ ਸਿੰਘ ਜੀ ਗਿਆਨੀ (ਕਰਤਾ ਖਾਲਸਾ ਤਵਾਰੀਖ) ਲਿਖਦੇ ਹਨ ਕਿ ਇਹ ਬੜਾ ਭਾਰੀ ਮਹਾਂ ਰਿਖੀ ਗੁਰੂ ਜੀ ਦੇ ਘਰ ਵਿਆਸ ਵਾਂਙੂ ਅਦੁਤੀ ਪੁਰਖ ਸੀ। ਭਾਈ ਜੀ ਨੇ ੩੯ ਵਾਰਾਂ ਅਰ ੫੫੬ ਕਬਿੱਤ ਸਵਈਏ ਰਚੇ ਹਨ।

ਏਹਨਾਂ ਦੀ ਬਾਣੀ ਵਿਚ ਗੁਰ ਉਪਮਾਂ ਤੇ ਸਿਖੀ ਸਿਦਕ ਦਾ ਵਿਚਾਰ ਭਰਿਆ ਪਿਆ ਹੈ, ਅੰਤਲੀਆਂ ਵਾਰਾਂ ਵਿਚ ਵੇਦਾਂਤ ਅਦਵੈਤ ਵਿਚਾਰ ਵੀ ਹੈ, ਪਰ ਪਰਾ ਭਗਤੀ ਨਾਲ ਭਰੀ ਹੋਈ ਭਗਤੀ ਮੁਖ ਹੈ, ਭਾਈ ਗੁਰਦਾਸ ਜੀ ਅੱਜ ਕੱਲ ਸਿਖ ਮਤ ਦਾ (Saint Paul) ਸੈਂਟ ਪਾਲ ਆਖਿਆ ਜਾਂਦਾ ਹੈ, ਜੀਕਣ ਸੈਂਟ ਪਾਲੁਸ ਨੇ ਈਸਾ ਦੇ ਧਰਮ ਦਾ ਨਿਰਨਾ ਤੇ ਪ੍ਰਚਾਰ ਕੀਤਾ ਸੀ, ਏਸੇ ਤਰਾਂ ਸਿਖ ਧਰਮ ਦਾ ਉਪਦੇਸ਼ ਤੇ ਪਰਚਾਰ ਭਾਈ ਜੀ ਨੇ ਕੀਤਾ ਹੈ। ਭਾਈ ਜੀ ਨੇ ਵਾਰਾਂ ਪੰਜਾਬੀ ਬੋਲੀ ਵਿਚ ਰਚੀਆਂ ਹਨ, ਧਾਰਨਾਂ ਛੰਦਾਂ ਦੀ ਵੀ ਪੁਰਾਤਨ

ਵਾਰਾਂ ਵਾਲੀ ਹੈ, ਪਰ ਕਬਿੱਤ ਤੇਸਵੀ ਈਏ ਬ੍ਰਿਜ ਭਾਸ਼ਾ ਵਿਚ ਹਨ। ਧਰਮ ਵਿਸ਼ੇਦੇ ਲਿਖਣ ਕਾਰਨ ਭਾਸ਼ਾਦੇ ਲਫਜ਼ ਫੇਰ ਵਰਤੇ ਹਨ। ਜੀਕਣ ਮੁਸਲਮਾਨਾਂ ਦੇ ਮਤ ਬਾਬਤ ਕੋਈ ਪੰਜਾਬੀ ਵਿਚ ਲੇਖ ਲਿਖੇ ਤਾਂ ਅਰਬੀ ਦੇ ਲਫਜ਼ ਵਰਤਣੇ ਪੈਂਦੇ ਹਨ, ਬਾਜ਼ੇ ਅਜੇਹੇ ਪਦ ਹੁੰਦੇ ਹਨ, ਜਿਨ੍ਹਾਂ ਦੇ ਬਿਨਾਂ ਧਰਮ ਦੇ ਵਿਸ਼ੇ ਨੂੰ ਸਮਝਣਾ ਹੀ ਔਖਾ ਹੁੰਦਾ ਹੈ। ਜੀਕਣ ਹਿੰਦੂ ਧਰਮ ਦੇ ਲਈ ਬ੍ਰਹਮ ਗਜਾਨ, ਵੇਦ, ਦਯਾ, ਗੁਰੂ ਆਦ,ਅਰ ਇਸਲਾਮ ਵਿਚ ਤ੍ਰੀਕਤ, ਹਦੀਸ, ਮੁਰਸ਼ਦ, ਅੱਲ੍ਹਾ, ਓਹਨਾਂ ਸ਼ਬਦਾਂ ਵਿਚ ਹੀ ਲਿਖਣੇ ਪੈਂਦੇ ਹਨ, ਏਹਨਾਂ ਦੀ ਕਵਿਤਾ ਦਾ ਖਾਸ ਸੁਹੱਪਣ ਇਹ ਹੈ ਕਿ ਜਿਸ ਗਲਨੂੰ ਸਿਧ ਕਰਨਾ ਹੋਵੇ ਜਾਂ ਜਿਸਦਾ ਉਪਦੇਸ਼ ਦੇਣਾ ਹੋਵੇ ਉਸਨੂੰ ਛੰਦ ਦੀ ਅੰਤਲੀ ਤੁਕ ਵਿਚ ਲਿਆਂਦੇ ਹਨ, ਅਰ ਪਹਿਲੀਆ ਤੁਕਾਂ ਵਿਚ ਪ੍ਰਮਾਣ ਦਸੇ ਹੋਏ ਹੁੰਦੇ ਹਨ, ਅਰ ਪ੍ਰਮਾਣ ਵੀ ਓਹ ਜੇਹੜੇ ਦੇਸ ਅਖਾਣ ਹੋਣ, ਜੀਕਣ:-

ਕੁਤਾ ਰਾਜ ਬਹਾਲੀਐ ਫਿਰ ਚਕੀ ਚਟੈ।<br>
ਸਪੈ ਦੁਧ ਪਿਲਾਈਐ ਵਿਹੁ ਮੁਖ ਤੇ ਸੁਟੇ।<br>
ਪਥਰ ਪਾਣੀ ਰਖੀਐ ਮਨ ਹਠ ਨ ਘਟੈ।<br>
ਚੋਆ ਚੰਦਨ ਪਰ ਹਰੈ ਖਰ ਖੇਹ ਪਲਟੈ।<br>
ਤਿਉਂ ਨਿੰਦਕ ਪਰ ਨਿੰਦਹੁ ਹਠ ਮੂਲ ਨ ਹੱਟੇ।<br>
ਆਪਣ ਹਥੀਂ ਆਪਣੀ ਜੜ੍ਹ ਆਪ ਉਪੱਟੇ।

ਫੇਰ ਕਬਿਤ ਵਿਚ ਵੀ ਏਹੀ ਰੰਗ ਹੈ:-

ਮਾਨ ਸਰ ਪਰ ਜਉ ਬੈਠਾਈਐ ਲੈ ਜਾਇ ਬਗ ਮੁਕਤਾ ਅਮੋਲ ਤਜ ਮੀਨ ਚੀਨ੍ਹ ਖਾਤ ਹੈ। ਅਸਥਨ ਪੈ ਪਾਨ ਕਰਬੈ ਕਉ ਜਉ ਲਗਾਈ ਜੋਕ, ਪੀਅਤ ਨ ਪੈ, ਲੋਹੂ ਅਚਵੇ ਅਘਾਤ ਹੈ। ਪਰਮ ਸੁਗੰਧ ਪਰ ਮਾਖੀ ਨ ਰਹਿਤ ਰਾਖੀ, ਮਹਾਂ ਦੁਰਗੰਧ ਪਰ ਬੇਗ ਚਲ ਜਾਤ ਹੈ। ਜੈਸੇ ਗਜ ਮਜ਼ਨ ਕਰ ਡਾਰਤ ਹੈ ਛਾਰ ਸਿਰ, ਸੰਤਨ ਕੋ ਦੋਖੀ ਸਤਸੰਗ ਨ ਸੁਹਾਤ ਹੈ।

ਗੁਰ ਉਪਮਾ ਵਿਚ ਲਿਖਦੇ ਹਨ:-

ਗੁਰੂ ਮੂਰਤ ਪੂਰਨ ਬ੍ਰਹਮ ਘਟ ਘਟ ਅੰਦਰ ਸੂਰਜ ਸੁਝੇ।<br>
ਸੂਰਜ ਕਵਲ ਪਰੀਤ ਹੈ,ਗੁਰਮੁਖ ਪ੍ਰੇਮ ਭਗਤ ਕਰ ਬੁਝੇ।<br>
ਪਾਰ ਬ੍ਰਹਮ ਗੁਰ ਸ਼ਬਦ ਹੈ, ਨਿਝਰ ਧਾਰ ਵਰ੍ਹੈ ਗੁਣ ਗੁਝੇ।<br>
ਕਿਰਖ ਬਿਰਖ ਹੋਇ ਸੁਫਲ ਫਲ ਚੰਦਨ ਵਾਸ ਨਿਵਾਸ ਨ ਖੁਝੇ।<br>
ਅਫਲ ਸਫਲ ਸਮ ਦਰਸ ਹੋ ਮੋਹ ਨ ਧ੍ਰੋਹ ਨ ਦੁਬਧਾ ਲੁਝੇ।

ਗੁਰਮੁਖ ਸੁਖ ਫਲ ਪਿਰਮ ਰਸ ਜੀਵਨ ਮੁਕਤ ਭੁਗਤ ਦੇ ਦੁਝੇ।
ਸਾਧ ਸੰਗਤ ਮਿਲ ਸਹਿਜ ਸਮੁਝੇ।

ਹੋਰ ਅੱਡ ਅੱਡ ਵਿਸ਼ਿਆਂ ਤੇ ਲਿਖੀਆਂ ਹੋਈਆਂ ਪੌੜੀਆਂ ਦੀ ਚੋਣ ਇਥੇ ਲਿਖਦੇ ਹਾਂ, ਜਿਸਤੋਂ ਕਵੀ ਜੀ ਦੀ ਲਿਆਕਤ ਦਾ ਪਤਾ ਲੱਗਦਾ ਹੈ:-

ਬਹੁ ਵਾਟੀਂ ਜਗ ਚਲੀਆਂ ਜਬ ਹੀ ਭਏ ਮੁਹੰਮਦ ਯਾਰਾ।
ਕੌਮ ਬਹਤਰ ਸੰਗ ਕਰ ਬਹੁ ਬਿਧ ਬੈਰ ਬਿਰੋਧ ਪਸਾਰਾ।
ਰੋਜ਼ੇ ਈਦ ਨਿਮਾਜ਼ ਕਰ ਕਰਮੀ ਬੰਧ ਕੀਆ ਸੰਸਾਰਾ।
ਪੀਰ ਪੈਕੰਬਰ ਔਲੀਏ ਗਉਸ ਕਤਬ ਬਹੁ ਭੇਖ ਸਵਾਰਾ।
ਠਾਕੁਰ ਦੁਆਰੇ ਢਾਹਕੇ ਤਿਹ ਠਉੜੀਂ ਮਾਸੀਤ ਉਸਾਰਾ।
ਮਾਰਨ ਗਊ ਗਰੀਬ ਨੂੰ ਧਰਤੀ ਉਪਰ ਪਾਪ ਬਿਥਾਰਾ।
ਕਾਫਰ ਮੁਲਹਦ ਇਰਮਨੀ ਰੂਮੀ ਜੰਗੀ ਦੁਸਮਨ ਦਾਰਾ।
ਪਾਪੇ ਦਾ ਵਰਤਿਆ ਵਰਤਾਰਾ।

ਕਵੀ ਜੀ ਨੇ ਕੁਲ ਮਤ ਮਤਾਂਤ੍ਰਾਂ ਦਾ ਜ਼ਿਕਰ ਕਰਦਿਆਂ ਹੋਇਆਂ ਮੁਸਲਮਾਨ ਮਤ ਤੇ ਇਹ ਨੋਟ ਦਿਤਾ ਹੈ। ਫੇਰ ਹਿੰਦੂ ਮੁਸਲਮਾਨਾਂ ਦਾ ਟਾਕਰਾ ਕਰਦੇ ਹਨ:-

ਚਾਰ ਵਰਨ ਚਾਰ ਮਜ਼ਹਬਾ ਜਗ ਵਿਚ ਹਿੰਦੂ ਮੁਸਲਮਾਣੇ।
ਖੁਦੀ ਬਖੀਲੀ ਤਕਬਰੀ ਖਿੰਚੋ ਤਾਨ ਕਰੇਨ, ਧਿਙਾਣੇ।
ਗੰਗ ਬਨਾਰਸ ਹਿੰਦੂਆਂ ਮਕਾ ਕਾਬਾ ਮੁਸਲਮਾਣੇ।
ਸੁੰਨਤ ਮੁਸਲਮਾਨ ਦੀ ਤਿਲਕ ਜੰਞ ਹਿੰਦੂ ਲੁਭਾਣੇ।
ਬੇਦ ਕਤੇਬ ਭੁਲਾਇ ਕੈ ਮੋਹੇ ਲਾਲਚ ਦੁਨੀ ਸੈਤਾਣੇ।
ਸਚ ਕਿਨਾਰੇ ਰਹਿ ਗਇਆ ਖਹਿ ਮਰਦੇ ਬਾਹਮਣ ਮੌਲਾਣੇ।
ਸਿਰੋਂ ਨ ਮਿਟੇ ਆਵਣ ਜਾਣੇ।

ਫੇਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਗਟ ਹੋਣ ਤੇ ਲਿਖਦੇ ਹਨ:-

ਸਤਿਗੁਰ ਨਾਨਕ ਪ੍ਰਗਟਿਆ ਮਿਟੀ ਧੁੰਧ ਜਗ ਚਾਨਣ ਹੋਆ।
ਜਿਉਂ ਕਰ ਸੂਰਜ ਨਿਕਲਿਆ ਤਾਰੇ ਛਪੇ ਅੰਧੇਰ ਪਲੋਆ।
ਸਿੰਘ ਬੁਕੇ ਮਿਰਗਾਵਲ ਭੰਨੀ ਜਾਇ ਨ ਧੀਰ ਧਰੋਆ।
ਜਿਥੇ ਬਾਬਾ ਪੈਰ ਧਰੇ ਪੂਜਾ ਆਸਨ ਥਾਪਣ ਸੋਆ।
ਸਿਧ ਆਸਣ ਸਭ ਜਗਤ ਦੇ ਨਾਨਕ ਆਦ ਮਤੇ ਜੇ ਕੋਆ।
ਘਰ ਘਰ ਅੰਦਰ ਧਰਮਸਾਲ ਹੋਵੇ ਕੀਰਤਨ ਸਦਾ ਵਿਸੋਆ।
ਬਾਬੇ ਤਾਰੇ ਚਾਰ ਚਕ ਨੌ ਖੰਡ ਪ੍ਰਿਥਮੀ ਸਚਾ ਢੋਆ।
ਗੁਰਮੁਖ ਕਲਿ ਵਿਚ ਪ੍ਰਗਟ ਹੋਆ।

ਆਪਣੇ ਸਤਿਗੁਰਾਂ ਦੀ ਵਡਿਆਈ ਹੈ, ਹਰ ਇਕ ਸਿਖ ਦੇ ਮਨ ਭਾਈ ਹੈ।

ਫੇਰ ਸਾਧ ਸੰਗ ਜਾਂ ਫਕੀਰਾਂ ਦੇ ਮੇਲ ਦਾ ਲਾਭ ਲਿਖਦੇ ਹਨ:-

ਸੁਖ ਸਾਗਰ ਹੈ ਸਾਧ ਸੰਗ ਸੋਭਾ ਲੈਹਰ ਤਰੰਗ ਅਤੋਲੇ।
ਮਾਣਕ ਮੋਤੀ ਹੀਰਿਆਂ ਗੁਰ ਉਪਦੇਸ਼ ਅਵੇਸ ਅਮੋਲੇ।
ਰਾਗ ਰੰਗ ਅਨਹਦ ਧੁਨੀ ਸ਼ਬਦ ਸੁਰਤ ਲਿਵ ਅਗਨ ਅਥੋਲੇ।
ਰਿਧ ਸਿਧ ਨਿਧ ਸਭ ਗੋਲੀਆਂ ਚਾਰ ਪਦਾਰਥ ਗੋਇਲ ਗੋਲੇ।
ਲਖ ਲਖ ਚੰਦ ਚਰਾਗਚੀ ਲਖ ਲਖ ਅੰਮ੍ਰਤ ਪੀਚਨ ਝੋਲੇ।
ਕਾਮ ਧੇਨ ਲਖ ਪਾਰ ਜਾਤ ਜੰਗਲ ਅੰਦਰ ਚਰਨ ਅਡੋਲੇ।
ਗੁਰਮੁਖ ਸੁਖ ਫਲ ਬੋਲ ਅਬੋਲੇ।

ਪੀਰ ਦੀ ਸੇਵਾ ਕਰਕੇ ਮੁਰੀਦ ਆਪ ਪੀਰ ਹੋ ਜਾਂਦਾ ਹੈ:-

ਗੁਰ ਸਿਖਹੁ ਗੁਰ ਸਿਖ ਹੈ ਪੀਰ ਪੀਰਹੁ ਹੋਈ।
ਸਬਦ ਸੁਰਤ ਚੇਲਾ ਗੁਰੂ ਪਰਮੇਸੁਰ ਸੋਈ।
ਦਰਸਨ ਦ੍ਰਿਸ਼ਟ ਧਿਆਨ ਧਰ ਗੁਰ ਮੂਰਤ ਹੋਈ।
ਸਬਦ ਸੁਰਤ ਕਰ ਕੀਰਤਨ ਸਤਸੰਗ ਵਿਲੋਈ।
ਵਾਹਗੁਰੂ ਗੁਰਮੰਤ੍ਰ ਹੈ ਗੁਣ ਗੁਣੀ ਪਰੋਈ।

ਫੇਰ ਦਸਦੇ ਹਨ ਕਿ ਮੂੰਹ ਤੋਂ ਰਾਮ ਰਾਮ ਅੱਲ੍ਹਾ ਅੱਲ੍ਹਾ ਕਰਨ ਨਾਲ ਕੁਝ ਨਹੀਂ ਬਣਦਾ, ਜਿੰਨਾਂ ਚਿਰ ਮਨ ਨਾਂ ਸਾਫ ਹੋਵੇ:-

ਗੱਲੀ ਸਾਦ ਨ ਆਵਈ ਜਿਚਰ ਮੂੰਹ ਖਾਲੀ।
ਮੂੰਹ ਭਰਿਆ ਕਿਉਂ ਬੋਲੀਐ ਰਸ ਜੀਭ ਰਸਾਲੀ।

ਫੇਰ ਮੁਰਸ਼ਦ ਗੁਰੂ ਪਾਸ ਜਾਕੇ ਅਰ ਉਸਦੀ ਸਿਖ੍ਯਾ ਤੇ ਅਮਲ ਕਰਨੇ ਕਰਕੇ ਜੋ ਰਸ (ਸਵਾਦ) ਆਉਂਦਾ ਹੈ, ਓਹ ਵਖਰਾ ਤੇ ਸਭ ਤੋਂ ਉੱਚਾ ਹੈ, ਦਸਦੇ ਹਨ:-

ਲਖ ਲਖ ਬਾਵਨ ਚੰਦਨਾ ਲਖ ਅਗਰ ਮਿਲੰਦੇ।
ਲਖ ਕਪੂਰ ਕਥੂਰੀਆਂ ਅੰਬਰ ਸਰਕੰਦੇ।
ਲਖ ਲਖ ਗਉੜੇ ਮੇਦ ਮਿਲ ਕੇਸਰ ਚਮਕੰਦੇ।
ਸਭ ਸੁਗੰਧ ਰਲਾਇਕੇ ਅਰਗਜਾ ਕਰੰਦੇ।
ਲਖ ਅਰਗਜੇ ਫੁਲੇਲ ਲਖ ਫੁਲਵਾੜੀ ਸੰਦੇ।
ਗੁਰਮਖ ਸੁਖ ਫਲ ਪਿਰਮ ਰਸ ਵਾਸੂ ਨ ਲਹੰਦੇ।

ਗੁਰੂ ਅਰ ਮੁਰਸ਼ਦ ਦੀ ਲੋੜ ਕਿ ਇਕ ਮਨੁਖ ਬੜਾ ਜ਼ਰੂਰੀ ਹੈ। ਗੁਰੂ ਬਿਨ ਗਤ ਨਹੀਂ, ਗੁਰੂ ਬਿਨਾਂ ਇਲਮ ਵਿਦ੍ਯਾ ਤੇ ਧਨ ਕੋਈ ਬਚਾ ਨਹੀਂ ਸਕਦਾ, ਇਕ ਸੱਚਾ ਮੁਰਸ਼ਦ ਹੀ ਅੱਗੇ ਸਹਾਈ ਹੋਵੇਗਾ:-

ਰਾਤ ਅੰਨ੍ਹੇਰੀ ਅੰਧਕਾਰ ਲੱਖ ਕਰੋੜ ਚਮੱਕਨ ਤਾਰੇ।
ਘਰ ਘਰ ਦੀਵੇ ਬਾਲੀਅਨ ਪਰ ਘਰ ਤੱਕਣ ਚੋਰ ਚਕਾਰੇ।
ਹੱਟ ਪਟਣ ਘਰ ਬਾਰੀਏ ਦੇ ਦੇ ਤਾਕ ਸਵਨ ਨਰ ਨਾਰੇ।
ਸੂਰਜ ਜੋਤ ਉਦੋਤ ਕਰ ਤਾਰੇ ਰਾਤ ਹਨੇਰ ਨਿਵਾਰੇ।
ਬੰਧਨ ਮੁਕਤ ਕਰਾਇੰਦਾ ਨਾਮ ਦਾਨ ਇਸ਼ਨਾਨ ਵੀਚਾਰੇ।
ਗੁਰਮੁਖ ਸੁਖ ਫਲ ਸਾਧ ਸੰਗ ਪਸੂ ਪ੍ਰੇਤ ਪਤਿਤ ਨਿਸਤਾਰੇ।
ਪਰ ਉਪਕਾਰੀ ਗੁਰੂ ਪਿਆਰੇ ॥ ੭ ॥

ਮਨਮੁਖ ਅਥਵਾ ਬੇਗੁਰਾ, ਜੋ ਕਿਸੇ ਪੀਰ ਮੁਰਸ਼ਦ ਨੂੰ ਨਹੀਂ ਮੰਨਦਾ, ਓਹ ਇਕ ਸੰਢ (ਬੰਧਜਾ) ਇਸਤ੍ਰੀ ਵਾਙੂ ਹੈ:-

ਰਾਜੇ ਦੀ ਸਉ ਰਾਣੀਆਂ ਸੇਜੇ ਆਵੈਂ ਵਾਰੋ ਵਾਰੀ।
ਸੱਭੇ ਹੀ ਪਟਰਾਣੀਆਂ ਰਾਜੇ ਇਕਦੂੰ ਇਕ ਪਿਆਰੀ।
ਸਭਨਾ ਰਾਜਾ ਰਾਵਣਾ ਸੁੰਦਰ ਮੰਦਰ ਸੇਜ ਸਵਾਰੀ।
ਸੰਤਤ ਸਭਨਾ ਰਾਣੀਆਂ ਇਕ ਅੱਧ ਕਾ ਸੰਢ ਵਿਚਾਰੀ।
ਦੋਸ ਨ ਰਾਜੇ ਰਾਣੀਐ ਪੂਰਬ ਲਿਖਤ ਨ ਮਿਟੇ ਲਿਖਾਰੀ।
ਸਾਧ ਸੰਗਤ ਗੁਰ ਸਬਦ ਸੁਣ ਗੁਰ ਉਪਦੇਸ਼ ਨ ਮਨ ਉਰਧਾਰੀ।
ਕਰਮ ਹੀਣ ਦੁਰਮਤਿ ਧਿਰਕਾਰੀ।

ਮਨਮੁਖ ਦੀ ਦਸ਼ਾ ਖੋਤੇ ਤੋਂ ਭੀ ਭੈੜੀ ਹੈ, ਜਿੱਕਣ ਗਧਾ ਸੁਗੰਧ ਅਰ ਖੁਸ਼ਬੋਈਆਂ ਦੀ ਕਦਰ ਨਹੀਂ ਜਾਣਦਾ, ਏਸੇ ਤਰਾਂ ਮੂਰਖ ਮਨੁਖ ਮੁਰਸ਼ਦ ਦੀ ਕਦਰ ਨਹੀਂ ਜਾਣਦਾ:-

ਚੋਆ ਚੰਦਨ ਮੇਦੁ ਲੈ ਮੇਲ ਕਪੂਰ ਕਥੂਰੀ ਸੰਦਾ।
ਸਭ ਸੁਗੰਧ ਰਲਾਇਕੇ ਗੁਰ ਗਾਂਧੀ ਅਰਗਜਾ ਕਰੰਦਾ।
ਮਜਲਸ ਆਵੇ ਸਾਹਿਬਾਂ ਗੁਣ ਅੰਦਰ ਹੋਇ ਗੁਣ ਮਹਕੰਦਾ।
ਗਦਹਾ ਦੇਹੀ ਖਉਲੀਐ ਸਾਰ ਨ ਜਾਣੇ ਨਰਕ ਭਵੰਦਾ।
ਸਾਧ ਸੰਗਤ ਗੁਰ ਸਬਦ ਸੁਣ ਭਾਉ ਭਗਤ ਹਿਰਦੇ ਨ ਧਰੰਦਾ।
ਅੰਨ੍ਹਾਂ ਅੱਖੀਂ ਹੋਵਈ ਬੋਲਾ ਕੰਨਾਂ ਸੁਣੇ ਨ ਸੁਣੰਦਾ।
ਬੱਧਾ ਚੱਟੀ ਜਾਇ ਭਰੰਦਾ।

ਇਕ ਪਉੜੀ ਵਿਚ ਰੁੱਤਾਂ ਦਾ ਵਰਨਨ ਕਰਦੇ ਹਨ:-

ਸਾਵਣ ਵਣ ਹਰੀਆਵਲੇ ਵੁੱਠੇ ਸੁੱਕੇ ਅੱਕ ਜਵਾਹਾਂ।
ਚੇਤ ਵਣਸਪਤਿ ਮਉਲੀਐ ਅਪਤ ਕਰੀਰ ਨ ਕਰੈ ਉਸਾਹਾ।

ਫੇਰ ਦੁਨੀਆਂਦਾਰ ਦਾ ਹਾਲ ਤੇ ਪਾਖੰਡ ਦਸਦੇ ਹਨ:-

ਉੱਚੇ ਮਹਲ ਉਸਾਰ ਵਿਛਾਇ ਵਿਛਾਵਣੇ।
ਵੱਡੇ ਦੁਨੀਆਂਦਾਰ ਨਾਉਂ ਗਣਾਵਣੇ।

ਫਰ ਗੜ੍ਹ ਕੋਟ ਹਜਾਰ ਰਾਜ ਕਮਾਵਣੇ।
ਲਖ ਲੱਖ ਮਨਸਬਦਾਰ ਵਜਹੁ ਵਧਾਵਣੇ।
ਪੂਰ ਭਰੇ ਅਹੰਕਾਰ ਆਵਣ ਜਾਵਣੇ।
ਤਿਤ ਸਚੇ ਦਰਬਾਰ ਖਰੇ ਡਰਾਵਣੇ॥ ੧੪॥

ਤੀਰਥ ਲਖ ਕਰੋੜ ਪੁਰਬੀ ਨਾਵਣਾ।
ਦੇਵੀ ਦੇਵ ਸਥਾਨ ਸੇਵ ਕਰਾਵਣਾ।
ਜਪ ਤਪ ਸੰਜਮ ਲੱਖ ਸਾਧ ਸਿਧਾਵਣਾ।
ਹੋਮ ਜੱਗ ਨਈ ਵੇਦ ਭੋਗ ਲਗਾਵਣਾ।
ਵਰਤ ਨੇਮ ਲਖ ਦਾਨ ਕਰਮ ਕਮਾਵਣਾ।
ਲਉ ਬਾਲੀ ਦਰਗਾਹ ਪਖੰਡ ਨ ਜਾਵਣਾ॥ ੧੫॥

ਫੇਰ ਭਲੇ ਤੇ ਬੁਰੇ ਦਾ ਨਿਰਣਾ ਕਰਦੇ ਹਨ:—

ਭਲਾ ਸੁਭਾਉ ਮਜੀਠ ਦਾ ਸਹੇ ਅਵੱਟਣ ਰੰਗ ਚੜ੍ਹਾਏ।
ਗੰਨਾਂ ਕੋਲ੍ਹੁ ਪੀੜੀਐ ਟੁੱਟਰ ਪਿਆ ਮਿਠਾਸ ਵਸਾਏ।
ਤੁੰਮੈ ਅੰਮ੍ਰਿਤ ਸਿੰਜੀਐ ਕਉੜੱਤਨ ਦੀ ਬਾਣ ਨ ਜਾਏ।
ਅਵਗੁਣ ਕੀਤੇ ਗੁਣ ਕਰੇ ਭਲਾ ਨ ਅਵਗੁਨ ਚਿਤ ਵਸਾਏ।
ਗੁਣ ਕੀਤੇ ਅਵਗੁਣ ਕਰੇ ਬੁਰਾ ਨ ਮਨ ਅੰਦਰ ਗੁਣ ਪਾਏ।
ਜੋ ਬੀਜੇ ਸੋਈ ਫਲ ਖਾਏ॥ ੧੫॥

ਪਾਣੀ ਪੱਥਰ ਲੀਕ ਜਿਉਂ ਭਲਾ ਬੁਰਾ ਪਰਕਿਰਤ ਸੁਭਾਏ।
ਵੈਰ ਨ ਟਿਕਦਾ ਭਲੇ ਚਿੱਤ ਹੇਤ ਨ ਟਿਕੇ ਬੁਰੇ ਮਨ ਆਏ।
ਭਲਾ ਨ ਹੇਤ ਵਸਾਰਦਾ ਬੁਰਾ ਨ ਮਨਹੁ ਵੈਰ ਵਿਸਰਾਏ।
ਪਥਰ ਮੂਲ ਨ ਭਿਜਈ ਸੌ ਵਰ੍ਹਿਆਂ ਜਲ ਅੰਦਰ ਵੱਸੈ।
ਪਥਰ ਖੇਤ ਨ ਜੰਮਈ ਚਾਰ ਮਹੀਨੇ ਇੰਦਰ ਵੱਸੈ।
ਪਥਰ ਚੰਨਣ ਰਗੜਈ ਚੰਨਣ ਵਾਂਗ ਨ ਪਥਰ ਘਸੈ।
ਸਿਲ ਵਟੇ ਨਿਤ ਪੀਸਦੇ ਰਸ ਕਸ ਜਾਣੇ ਵਾਸ ਨ ਰੱਸੈ।
ਚੱਕੀ ਫਿਰੇ ਸਹੰਸ ਵਾਰ ਖਾਇ ਨ ਪੀਐ ਭੁਖ ਨ ਤੱਸੈ।
ਪੱਥਰ ਘੜੇ ਵਰੱਤਣਾ ਹੇਠ ਉਤੇ ਹੋਇ ਘੜਾ ਵਿਣਸੈ।
ਮੂਰਖ ਸੁਰਤ ਨ ਜਸ ਅਪਜੱਸੈ॥ ੧੬ ॥

ਜਿਉਂ ਹਾਥੀ ਦਾ ਨ੍ਹਾਵਣਾਂ ਬਾਹਰ ਨਿਕਲ ਖੇਹ ਉਡਾਵੇ।
ਜਿਉਂ ਊਠੇ ਦਾ ਖਾਵਣਾ ਪਰ ਹਰ ਕਣਕ ਜਵਾਹਾਂ ਖਾਵੇ।
ਕਮਲੇ ਦਾ ਕਛੋਟੜਾ ਕਦੇ ਲੱਕ ਕਦੇ ਸੀਸ ਵਲਾਵੇ।

ਜਿਉਂ ਕਰ ਟੁੱਟੇ ਹੱਥੜਾ ਸੋ ਚੁੱਤੀ ਸੋ ਵਾਤ ਮਿਲਾਵੇ।
ਸੰਨ੍ਹੀ ਜਾਣ ਲੁਹਾਰ ਦੀ ਖਿਨ ਜਲ ਵਿਚ ਖਿਨ ਅਗਨ ਸਮਾਵੇ।
ਮੱਖੀ ਬਾਣ ਕੁਬਾਣ ਹੈ ਲੈ ਦੁਰਗੰਧ ਸੁਗੰਧ ਨਾ ਭਾਵੇ।
ਮੂਰਖ ਦਾ ਕਿਹੁ ਹੱਥ ਨ ਆਵੇ ॥ ੧੦ ॥

ਕਵੀ ਜੀ ਨੇ ਧਰਮ ਦੇ ਮਾਰਗ ਦਾ ਨਿਚੋੜ ਆਪਣੀਆਂ ਵਾਰਾਂ ਵਿੱਚ ਭਰਿਆ, ਏਸ ਕਰਕੇ ਬੋਲੀ ਵਿੱਚ ਹੋਰ ਬੋਲੀਆਂ ਦੇ ਵੀ ਕਈ ਪਦ ਵਰਤੇ ਹਨ:-

ਚੋਰ ਕਰੇ ਨਿਤ ਚੋਰੀਆਂ ਓੜਕ ਦੁਖ ਭਾਰੀ*।
ਨੱਕ ਕੰਨ ਫੜ ਵੱਢੀਐ ਰਾਵੇ ਪਰ ਨਾਰੀ।

ਸਿੱਖਾਂ ਦੇ ਰਾਜ ਤਕ ਅਜੇਹੇ ਪਾਪ ਕਰਨ ਹਾਰੇ ਦੇ ਨੱਕ ਕੰਨ ਵੱਢਦੇ ਸਨ,ਪਰ ਹੁਣ ਅਜੇਹੀਆਂ ਕਰੜੀਆਂ ਸਜਾਵਾਂ ਸਰਕਾਰ ਨੇ ਬੰਦ ਕਰ ਦਿੱਤੀਆਂ ਹਨ।

ਰੱਬ ਦੇ ਰੰਗ ਦਸਦੇ ਹਨ ਕਿ ਸਰਬ ਥਾਂ ਵਿੱਚ ਵਸਦਾ ਹੈ, ਆਪਣੇ ਨਵੇਂ ਢੰਗ ਵਿੱਚ ਉਸ ਸੱਚੇ ਰੱਬ ਦੀ ਜ਼ਾਤ ਦਾ ਨਿਰਣਾ ਕਰਦੇ ਹਨ। ਰਸਾਇਣ ਵਿਦਯਾ ਦਾ ਚਮਤਕਾਰਾ ਦੱਸ ਕੇ ਅਰ ਉਸਤੋਂ ਵਾਹਿਗੁਰੂ ਦੀ ਸਰਬ ਬਿਆਪਕਤਾ ਸਿੱਧ ਕਰਦੇ ਹਨ:-

× ਸੋਈ ਤਾਂਬਾ ਰੰਗ ਸੰਗ ਜਿਉਂ ਕੈਹਾਂ ਹੋਈ।
ਸੋਈ ਤਾਂਬਾ ਜਿਸਤ ਮਿਲ ਪਿੱਤਲ ਅਵਲੋਈ।
ਸੋਈ ਸੀਸੇ ਸੰਗਤੀ, ਭੰਗਾਰ ਭਲੋਈ।
ਤਾਂਬਾ ਪਾਰਸ ਪਰਸਿਆਂ ਹੋਇ ਕੰਚਨ ਸੋਈ।
ਸੋਈ ਤਾਂਬਾ ਭਸਮ ਹੋਇ ਅਉਖਧ ਕਰ ਭੋਈ।
ਆਪੋ ਆਪ ਵਰਤਦਾ ਸੰਗਤ ਗੁਣ ਗੋਈ।

ਫੇਰ ਕਪਾਹ ਦਾ ਦ੍ਰਿਸ਼ਟਾਂਤ ਦੇਕੇ ਦਸਦੇ ਹਨ, ਪ੍ਰਮਾਤਮਾਂ ਸਭ ਵਿੱਚ ਰਮ ਰਹਿਆ ਹੈ:-

× ਹੋਵੇ ਸੂਤ ਕਪਾਹ ਦਾ ਕਰ ਤਾਣਾ ਵਾਣਾ।
ਸੂਤਹੁ ਕੱਪੜ ਜਾਣੀਐ ਆਖਾਣ ਵਖਾਣਾ।
ਚਉਸੀ ਤੇ ਚਹੁਤਾਰ ਹੋਇ ਗੰਗਾ ਚਲ ਜਾਣਾ।
ਖਾਸਾ ਮਲਮਲ ਸਿਰੀ ਸਾਫ ਤਨ ਸੁਖ ਮਨ ਭਾਣਾ।
ਪੱਗ ਦੁਪੱਟਾ ਚੋਲਣਾ ਪਤ ਕਾ ਪਰਵਾਣਾ।

---

*ਉਸ ਸਮੇਂ ਦੀਆਂ ਸਜਾਵਾਂ ਏਹੀ ਸਨ।

ਆਪੇ ਆਪ ਵਰੱਤਦਾ ਗੁਰਮੁਖ ਰੰਗ ਮਾਣਾਂ।

ਜੁਗ ਆਦਿਕ ਪ੍ਰਮਾਤਮਾਂ ਦੇ ਕਰਤਵ੍ਯ ਦੱਸ ਦੇ ਹਨ:-

ਚਾਰ ਜੁਗ ਕਰ ਥਾਪਦਾ ਸਤਜੁਗ ਤ੍ਰੇਤਾ ਦੁਵਾਪਰ ਸਾਜੇ।
ਚੌਥਾ ਕਲਜੁਗ ਥਾਪਿਆ ਚਾਰ ਵਰਨ ਚਾਰੋਂ ਕੇ ਰਾਜ।
ਬ੍ਰਾਹਮਣ ਖਤ੍ਰੀ ਵੈਸ਼ ਸੂਦ ਜੁਗ ਜੁਗ ਏਕੋ ਵਰਨ ਬਿਰਾਜੇ।
ਸਤਜੁਗ ਹੰਸ ਅਉਤਾਰ ਧਰ ਸੋਹੈ ਬ੍ਰਾਹਮਨ ਦੂਜਾ ਪਾਜੇ।

ਈਸ਼੍ਵਰ ਉਪਮਾ:-

ਆਪਨੜੇ ਹਥ ਆਰਸੀ ਆਪੇ ਹੀ ਦੇਖੈ।
ਆਪੇ ਦੇਖ ਦਿਖਾਇੰਦਾ ਛਿਅ ਦਰਸਨ ਭੇਖੈ।
ਜੇਹਾ ਮੂੰਹ ਕਰ ਭਾਲਦਾ ਤੇ ਵੇਹੈ ਲੇਖੈ।
ਹਸਦੇ ਹਸਦਾ ਦੇਖੀਐ ਸੋ ਰੂਪ ਸਰੇਖੈ।
ਰੋਂਦੇ ਦਿੱਸੇ ਰੋਵੰਦਾ ਹੋਇ ਨਿਮਖ ਨਿਮੇਖੈ।
ਆਪੇ ਆਪ ਵਰੱਤਦਾ ਸਤਿਸੰਗ ਵਿਸੇਖੈ।

ਆਪੇ ਰਸੀਆ ਆਪ ਰਸ:-

ਆਪੇ ਭੁੱਖਾ ਹੋਇ ਕੇ ਆਪ ਜਾਇ ਰਸੋਈ।
ਭੋਜਨ ਆਪ ਬਣਾਇੰਦਾ ਰਸ ਵਿਚ ਰਸ ਗੋਈ।
ਆਪੇ ਖਾਇ ਸਲਾਹਿਕੈ ਹੋਇ ਤ੍ਰਿਪਤ ਸਮੋਈ।
ਆਪੇ ਰਸੀਆ ਆਪ ਰਸ, ਰਸ ਰਸਨਾ ਭੋਈ।
ਦਾਤਾ ਭੁਗਤਾ ਆਪ ਹੈ ਸਰਬੰਗ ਸਮੋਈ।
ਆਪੇ ਆਪ ਵਰੱਤਦਾ ਗੁਰਮੁਖ ਸੁਖ ਹੋਈ।

ਓਹੋ ਹੀ.-

ਆਪੇ ਪਲੰਘ ਵਿਛਾਇ ਕੇ ਆਪ ਅੰਦਰ ਸਉਂਦਾ।
ਸੁਪਨੇ ਅੰਦਰ ਜਾਇ ਕੈ ਦੇਸੰਤਰ ਭਉਂਦਾ।
ਰੰਕ ਰਾਉ ਰਾਉ ਰੰਕ ਹੋਇ ਦੁਖ ਸੁਖ ਵਿਚ ਪਉਂਦਾ।
ਤਤਾ ਸੀਅਰਾ ਹੋਇ ਜਲ ਆਵਟਨ ਖਉਂਦਾ
ਹਰਖ ਸੋਗ ਵਿਚ ਧਾਂਵਦਾ ਚੁਾਵਾਏ ਚਉਂਦਾ।
ਆਪੇ ਆਪ ਵਰੱਤਦਾ ਗੁਰਮੁਖ ਸੁਖ ਚਉਂਦਾ

ਦਰਪਨੁ ਵਾਂਗ ਧਿਆਨ ਧਰ ਆਪ ਆਪ ਨਿਹਾਲੇ।
ਘਟ ਘਟ ਪੂਰਨ ਬ੍ਰਹਮ ਹੈ ਚੰਦ ਜਲ ਵਿਚ ਭਾਲੇ।
ਗੋਰਸ ਗਾਈਂ ਵੇਖਦਾ ਘਿਉ ਦੁਧ ਵਿਚਾਲੇ।
ਫੁੱਲਾਂ ਅੰਦਰ ਵਾਸ ਲੈ ਫਲ ਸਾਉ ਸਮਾਲੇ।

ਕਸ਼ਟ ਅਗਨ ਚਲਿੱਤ ਵੇਖ ਜਲ ਧਰਤ ਹਿਆਲੇ ।
ਘਟ ਘਟ ਪੂਰਨ ਬ੍ਰਹਮ ਹੈ ਗੁਰਮੁਖ ਵੇਖਾਲੇ ।

ਫੇਰ ਈਸ਼੍ਵਰ ਦਾ ਅੰਤ ੨ ਰੰਗਾਂ ਵਿੱਚ ਚਮਤਕਾਰਾ ਦੱਸਦੇ ਹਨ।

ਫੁੱਲਾਂ ਅੰਦਰ ਵਾਸ ਹੋਇ, ਹੋਇ ਭਵਰ ਲੁਭਾਣਾ।
ਅੰਬਾਂ ਅੰਦਰ ਰਸ ਧਰ ਕੋਇਲ ਰਸ ਮਾਣਾ।
ਮੋਰ ਬੰਬੀਹਾ ਹੋਇਕੇ ਘਣ ਵਰਸ ਸਿਞਾਣਾ।
ਖੀਰ ਨੀਰ ਸੰਜੋਗ ਹੋਇ ਕਲੀ ਕੰਧੁ ਵਖਾਣਾ।
ਆਪੇ ਆਪ ਵਰੱਤਦਾ ਗੁਰਮੁਖ ਪਰਮਾਣਾ।

ਓਹੋ ਹੀ:-

ਰੁੱਖਹੁ ਘਰ ਛਾਵਾਇ ਥੰਮ ਥਮਾਇਆ।
ਸਿਰ ਕਰਵੱਤ ਧਰਾਇ ਬੇੜ ਘੜਾਇਆ।
ਲੋਹੇ ਨਾਲ ਜੜਾਇ ਪੂਰੁ ਤਰਾਇਆ।
ਲਖ ਲਹਰੀ ਦਰਯਾਇ ਪਾਰ ਲੰਘਾਇਆ।
ਗੁਰ ਸਿੱਖਾਂ ਭੈ ਭਾਇ ਸ਼ਬਦ ਕਮਾਇਆ।
ਇੱਕਸ ਪਿੱਛੇ ਲਾਇ ਲਖ ਛੁਡਾਇਆ।

ਵਸਤਾਂ ਤੋਂ ਉਪਦੇਸ਼ ਤੇ ਅਮੋਲਕ ਗਿਆਨ ਦੱਸਿਆ, ਕਵੀ ਜੀ ਦਾ ਹੀ ਭਾਗ ਹੈ, ਕਵੀ ਜੀ ਦੀ ਸੋਚ ਨੇ ਬੜੀ ਉੱਚੀ ਉਡਾਰੀ ਮਾਰੀ ਹੈ ਅਰ ਸੱਤਵੇਂ ਗਗਨ ਤੋਂ ਸਚਾਈ ਤੋੜ ਲਿਆਇਆ ਹੈ, ਜੀਕਣ ਤਿਲ ਦਾ ਦ੍ਰਿਸ਼ਟਾਂਤ:-

ਘਾਣੀ ਤਿਲ ਪੀੜਾਇ ਤੇਲ ਕਢਾਇਆ।
ਦੀਵੈ ਤੇਲ ਜਲਾਇ ਹਨੇਰ ਗਵਾਇਆ।
ਮਸ ਮਸਵਾਣੀ ਪਾਇ ਸਬਦ ਲਿਖਾਇਆ।
ਸੁਣ ਸਿਖ ਲਿਖ ਲਿਖਾਇ ਅਲੇਖ ਸੁਣਾਇਆ।
ਗੁਰਮੁਖ ਆਪ ਗਵਾਇ ਸਬਦ ਕਮਾਇਆ।
ਗਿਆਨ ਅੰਜਨ ਲਿਵ ਲਾਇ ਸਹਜ ਸਮਾਇਆ।

ਲੋਹਾ:-

ਲੋਹਾ ਅਹਰਿਣ ਪਾਇ ਤਾਵਣ ਤਾਇਆ।
ਘਣ ਅਹਰਣ ਹਣਵਾਇ ਦੁੱਖ ਸੁਹਾਇਆ।
ਆਰਸੀਆਂ ਘੜਵਾਇ ਮੁੱਲ ਕਰਾਇਆ।
ਖਹੁਰੀ ਸਾਣ ਧਰਾਇ ਅੰਗ ਹਛਾਇਆ।
ਪੈਰਾਂ ਹੇਠ ਰਖਾਇ ਸਿਕਲ ਕਰਾਇਆ॥
ਗੁਰਮੁਖ ਆਪ ਗਵਾਇ ਆਪ ਦਿਖਾਇਆ।

ਰਬਾਬ:-

ਚੰਗਾ ਰੁੱਖ ਵਢਾਇ ਰਬਾਬ ਘੜਾਇਆ।
ਛੇਲੀ ਹੋਇ ਕੁਹਾਇ ਮਾਸ ਵੰਡਾਇਆ।
ਆਂਦਹੁ ਤਾਰ ਬਨਾਇ ਚੰਮ ਮੜਾਇਆ।
ਸਾਧ ਸੰਗਤਿ ਵਿਚ ਆਇ ਨਾਦ ਵਜਾਇਆ।
ਰਾਗ ਰੰਗ ਉਪਜਾਇ ਸਬਦ ਸੁਨਾਇਆ।
ਸਤਿਗੁਰ ਪੁਰਖ ਧਿਆਇ ਸਹਜ ਸਮਾਇਆ।

ਬ੍ਰਿਛ ਤੋਂ ਉਪਦੇਸ਼:-

ਸਿਰ ਤਲਵਾਇਆ ਜੰਮਯਾ ਹੋਇ ਅਚਲੁ ਨ ਚਲਿਆ।
ਪਾਣੀ ਪਾਲਾ ਧੁੱਪ ਸਹਿ ਓਹ ਤਪਹੁ ਨ ਟਲਿਆ।
ਸੁਫਲਿਓ ਬਿਰਖ ਸੁਹਾਵੜਾ ਫਲ ਸੁਫਲਿਓ ਫਲਿਆ।
ਫਲ ਦੇਇ ਵੱਟ ਵਗਾਈਐ ਕਰਵੱਤ ਨ ਹਲਿਆ।
ਬੁਰੇ ਕਰਨ ਬੁਰਿਆਈਆਂ ਭਲਿਆਈ ਭਲਿਆ।
ਅਵਗੁਨ ਕੀਤੇ ਗੁਨ ਕਰਨ ਜਗ ਸਾਧ ਵਿਰਲਿਆ।
ਅਉਸਰ ਆਪ ਛਲਾਇਦੇ ਤਿਨ ਅਉਸਰ ਛਲਿਆ।

ਬੋੜ੍ਹ ਤੋਂ ਉਪਦੇਸ਼:-

ਧਰਤ ਵੜੈ ਵੜ ਬੀਉ ਹੋਇ ਜੜ੍ਹ ਅੰਦਰ ਜੰਮੈ।
ਹੋਇ ਬਰੂਟਾ ਚੁਹਚੁਹਾ ਮੂਲ ਡਾਲ ਧਰੰਮੈ।
ਬਿਰਖ ਅਕਾਰ ਬਿਥਾਰ ਕਰ ਬਹੁ ਜਟਾ ਪਲੰਮੈ।
ਜਟਾ ਲਟਾ ਮਿਲ ਧਰਤ ਵਿੱਚ ਹੋਇ ਮੂਲ ਅਗੰਮੈ।
ਛਾਵ ਘਣੀ ਪਤ ਸੋਹਿਣੇ ਫਲ ਲੱਖ ਲਖੰਮੈ।
ਫਲ ਫਲ ਅੰਦਰ ਬੀਜ ਬਹੁ ਗੁਰ ਸਿੱਖ ਮੁਰੰਮੈ।

ਘਾਹ:-

ਲੱਤਾਂ ਹੇਠ ਲਤਾੜੀਐ ਘਾਹ ਨ ਕੱਢੇ ਸਾਹ ਵਿਚਾਰਾ।
ਗੋਰਸ ਦੇ ਖੜ੍ਹ ਖਾਇ ਕੈ ਗਾਇ ਗਰੀਬੀ ਪਰ ਉਪਕਾਰਾ।
ਦੁੱਧਹੁ ਦਹੀਂ ਜਮਾਈਐ ਦਹੀਅਹੁ ਮੱਖਨ ਛਾਹ ਪਿਆਰਾ।
ਘਿਉ ਤੋਂ ਹੋਵਨ ਹੋਮ ਜੱਗ ਢੰਗ ਸੁਆਰਥ ਚੱਜ ਅਚਾਰਾ।
ਧਰਮ ਧਉਲ ਪਰਗਟ ਹੋਇ ਧੀਰਜ ਵਹੈ ਸਹੈ ਸਿਰ ਭਾਰਾ।
ਇਕ ਇਕ ਜਾਉ ਜਣੇਂਦਿਆਂ ਚਹੁ ਚੱਕਾ ਵਿਚ ਵੱਗ ਹਜਾਰਾ।
ਤ੍ਰਿਣ ਅੰਦਰ ਵੱਡਾ ਪਾਸਾਰਾ।

ਵੜੇਵਾਂ:-

ਹੋਇ ਵੜੇਵਾਂ ਜੱਗ ਵਿੱਚ ਬੀਜੇ ਤਨ ਖੇਹ ਨਾਲ ਗਲਾਯਾ।

ਬੂਟੀ ਹੋਇ ਕਪਾਹ ਦੀ ਟੀਂਡੇ ਹਸ ਹਸ ਆਪ ਖਿੜਾਇਆ* ।
ਦੂੰਹ ਮਿਲ ਵੇਲਨ ਵੇਲਿਆ ਲੂੰ ਲੂੰ ਕਰ ਤੁੰਬ ਤੁੰਬਾਇਆ ।
ਪਿੱਢਣ ਪਿੱਢ ਉਡਾਇਆ ਕਰ ਕਰ ਗੋੜ੍ਹੀਂ ਸੂਤ ਕਤਾਇਆ ।
ਤਣ ਉਣ ਖੁੰਬ ਚੜ੍ਹਾਇ ਕੇ ਦੇ ਦੇ ਦੁਖ ਧਵਾਇ ਰੰਗਾਇਆ ।
ਕੈਂਚੀ ਕਟਨ ਕੱਟਿਆ ਸੂਈ ਧਾਗੇ ਜੋੜ ਸਵਾਇਆ ।
ਲੱਜਣ ਕੱਜਣ ਹੋਇ ਕਜਾਇਆ ।

ਕਿਹਾ ਉੱਚਾ ਖਿਆਲ ਹੈ, ਵੜੇਵੇਂ ਨੂੰ ਤੋੜ ਪੌਸ਼ਾਕਾਂ ਤੱਕ ਪਹੁੰਚਾਇਆ । ਫੇਰ ਖਸਖਸ ਦਾ ਦਾਣਾ ।

ਖਸਖਸ ਦਾਣਾ ਹੋਇਕੈ ਖਾਕ ਅੰਦਰ ਹੋਇ ਖਾਕ ਸਮਾਵੈ ।
ਦੋਸਤ ਪੋਸਤ ਬੂਟੇ ਹੋਇ ਰੰਗ ਬਰੰਗੀ ਫੁੱਲ ਖੜਾਵੈ ।
ਹੋਡਾ ਹੋਡੀ ਡੋਡਿਆਂ ਇਕ ਦੂੰ ਇਕ ਚੜ੍ਹਾਉ ਚੜ੍ਹਾਵੈ ।
ਸੂਲੀ ਉਪਰ ਖੇਲਨਾ ਪਿਛੋਂ ਦੇ ਸਿਰ ਛਤਰ ਧਰਾਵੈ ।
ਚੁਖ ਚੁਖ ਹੋਇ ਮਲਾਇ ਕੈ ਲੋਹੂ ਪਾਣੀ ਰੰਗ ਰੰਗਾਵੈ ।
ਪਿਰਮ ਪਿਆਲਾ ਮਜਲਸੀ ਜੋਗ ਭੋਗ ਸੰਜੋਗ ਬਣਾਵੈ ।
ਅਮਲੀ ਹੋਇ ਸੋ ਮਜਲਸ ਪਾਵੈ ।

ਕੁਮਾਦ:-

ਰਸ ਭਰਯਾ ਰਸ ਰੱਖਦਾ ਬੋਲਨ ਅਣ ਬੋਲਣ ਅਭਰਿੱਠਾ ।
ਸੁਣਿਆਂ ਅਣਸੁਣਿਆਂ ਕਰੈ ਕਰੇ ਵਿਚਾਰ ਡਿੱਠਾ ਅਣਡਿੱਠਾ ।
ਅੱਖੀਂ ਧੂੜ ਅਟਾਈਆਂ ਅਖੀਂ ਵਿਚ ਅੰਗੂਰ ਬਹਿੱਠਾ ।
ਇਕ ਦੂੰ ਬਾਹਲੇ ਬੂਟ ਹੋਇ ਸਿਰ ਤਲਵਾਇਆ ਇਠਹੁ ਇੱਠਾ ।
ਚੋਹ ਖੰਡਾਂ ਵਿਚ ਪੀੜੀਐ ਟੋਟੇ ਲਾਹੇ ਇਤ ਗੁਨ ਮਿੱਠਾ ।
ਵੀਹ ਇਕੀਹ ਵਰੱਤਦਾ ਅਵਗੁਣਿਆਰੇ ਪਾਪ ਪਣਿੱਠਾ ।
ਮੰਨੈ ਗੰਨੈ ਵਾਂਗ ਸੁਧਿੱਠਾ ।

ਅਚਰਜ ਖਿਆਲ ਹੈ, ਕਿੱਡੀ ਦੂਰ ਸੋਚ ਪੁੱਜੀ ਹੈ ।

ਧਰਤੀ ਤੋਂ ਉਪਦੇਸ਼:-

ਜਿਉਂ ਧਰਤੀ ਧੀਰਜ ਧਰਮ ਮਸਕੀਨੀ ਮੂੜੀ ।
ਸਭਹੁ ਨੀਵੀਂ ਹੋਇ ਰਹੀ ਤਿਸ ਮਣੀ ਨ ਕੂੜੀ ।
ਕੋਈ ਹਰਮੰਦਰ ਕਰੈ ਕੋ ਕਰੇ ਅਰੂੜੀ ।
ਜੇਹਾ ਬੀਜੈ ਸੋ ਲੁਣੈ ਫਲ ਅੰਬ ਲਸੂੜੀ ।
ਜੀਵੰਦਿਆਂ ਮਰ ਜੀਵਣਾਂ ਜੁੜ ਗੁਰਮੁਖ ਜੂੜੀ ।

---

*ਟੀਂਡੇ ਦਾ ਹੱਸ ਹੱਸ ਕੇ ਖਿੜਨਾ ਕਿਹਾ ਸੋਹਣਾ ਅਲੰਕਾਰ ਹੈ ।

ਲੱਤਾਂ ਹੇਠ ਲਤਾੜੀਐ ਗਤਿ ਸਾਧਾਂ ਧੂੜੀ ।

ਜਲ ਤੋਂ ਉਪਦੇਸ਼:-

ਜਿਉਂ ਪਾਣੀ ਨਿਵ ਚੱਲਦਾ ਨੀਵਾਨ ਚਲਾਇਆ।
ਸਭਨਾਂ ਰੰਗਾਂ ਵਿਚ ਮਿਲੈ ਰਲ ਜਾਇ ਰਲਾਇਆ।
ਪਰਉਪਕਾਰ ਕਮਾਂਵਦਾ ਉਨ ਆਪ ਗਵਾਇਆ।
ਕਾਠ ਨ ਡੋਬੈ ਪਾਲ ਕੈ ਸੰਗ ਲੋਹ ਤਰਾਇਆ ।
ਵੁਠੇ ਮੀਂਹ ਸੁਕਾਲ ਹੋਇ ਰਸ ਕਸ ਉਪਜਾਇਆ।
ਜੀਵੰਦਿਆਂ ਮਰ ਸਾਧ ਹੋਇ ਸਫਲਿਓ ਜਗ ਆਇਆ॥

ਤਿਲ ਤੋਂ ਉਪਦੇਸ਼:-

ਘਾਣੀ ਤਿਲ ਪੀੜਾਇ ਤੇਲ ਕਢਾਇਆ।
ਦੀਵੇ ਤੇਲ ਜਲਾਇ ਅਨ੍ਹੇਰ ਗਵਾਇਆ।
ਮਸ ਮਸਵਾਨੀ ਪਾਇ ਸ਼ਬਦ ਲਿਖਾਇਆ।
ਸੁਨ ਸਿਖ ਲਿਖ ਲਿਖਾਇ ਸ਼ਬਦ ਕਮਾਇਆ।
ਗਿਆਨ ਅੰਜਨ ਲਿਵ ਲਾਇ ਸਹਜ ਸਮਾਇਆ।

ਤਿਲ ਤੋਂ ਉਪਦੇਸ਼:-

ਲਹੁੜਾ ਤਿਲ ਹੋਇ ਜੰਮਿਆ ਨੀਚਹੁ ਨੀਚ ਨ ਆਪ ਗਣਾਯਾ। ਫੁਲਾਂ ਸੰਗਤ ਵੱਸਿਆ ਹੁਇ ਨਿਰਗੰਧ ਸੁਗੰਧ ਸੁਹਾਇਆ। ਕੋਹਲੂ ਪਾਇ ਪੀੜਾਇਆ ਹੁਇ ਫੁਲੇਲੁ ਖੇਲ ਵਰਤਾਇਆ। ਪਤਤ ਪਵਿਤ੍ਰ ਚਲਿਤ੍ਰ ਕਰ ਪਾਤਸ਼ਾਹ ਸਿਰਧਰ ਸੁਖ ਪਾਇਆ। ਦੀਵੇ ਪਾਇ ਜਲਾਇਆ ਕੁਲ ਦੀਪਕ ਜਗ ਬਿਰਦ ਸਦਾਇਆ। ਕੱਜਲ ਹੋਯਾ ਦੀਵਿਅਹੁ ਅੱਖੀਂ ਅੰਦਰ ਜਾਇ ਸਮਾਇਆ। ਬਾਲਾ ਹੋਇ ਨ ਵਡਾ ਕਹਾਇਆ॥

ਕਵੀ ਜੀ ਨੇ ਕਈ ਵਸਤਾਂ ਦਾ ਨਿਰਨਾਂ ਕਰਕੇ ਲੋਕਾਂ ਨੂੰ ਦੱਸਿਆ ਹੈ ਕਿ ਏਹ ਵਸਤਾਂ ਸਾਨੂੰ ਕੀ ਸਿਖਯਾ ਦੇਂਦੀਆਂ ਹਨ, ਏਹਨਾਂ ਵਸਤਾਂ ਦੇ ਸੁਭਾਵ ਨੂੰ ਜੇ ਗ੍ਰਹਣ ਕਰੀਏ ਤਾਂ ਮਿਤ ਬਣ ਜਾਈਏ, ਵੇਖੋ ਤਿਲ ਗੰਨੇ ਆਦ ਤੋਂ ਕਹੇ ਸੋਹਣੇ (ਨਤੀਜੇ) ਮਿੱਠੇ ਕੱਢੇ ਹਨ, ਏਹੀ ਏਹਨਾਂ ਦੀ ਵਡਿਆਈ ਹੈ।

ਭਾਈ ਗੁਰਦਾਸ ਜੀ ਨੇ ਗੁਰ ਸਿੱਖੀ (ਪੀਰ ਤੇ ਮੁਰੀਦੀ) ਦਾ ਜੋ ਨਿਰਨਾ ਕੀਤਾ ਹੈ, ਕਿਸੇ ਹੋਰ ਨੇ ਘੱਟ ਹੀ ਕੀਤਾ ਹੈ।

ਗੁਰ ਸਿਖ ਅਭੇਦ:-

ਗੁਰ ਸਿਖ ਸਿਖ ਗੁਰ ਹੋਇ ਅਲਖ ਲਖਾਇਆ ।
ਗੁਰ ਦੀਖਯਾ ਲੈ ਸਿੱਖ ਸਿੱਖ ਸਦਾਇਆ।

ਗੁਰ ਸਿਖ ਇਕੋ ਹੋਇ ਜੋ ਗੁਰ ਭਾਇਆ।
ਹੀਰਾ ਕਣੀ ਪਰੋਇ ਹੀਰ ਬਧਾਇਆ।
ਜਲ ਤਰੰਗ ਅਵਲੋਇ ਸਲਲ ਸਮਾਇਆ।
ਜੋਤੀ ਜੋਤ ਸਮੋਇ ਦੀਪ ਦੀਪਾਇਆ।
ਅਚਰਜ ਅਚਰਜ ਢੋਇ ਚਲਤ ਬਨਾਇਆ।
ਦੁਧਹੁ ਦਹੀਂ ਵਿਲੋਇ ਘਿਓ ਕਢਾਇਆ।
ਇਕ ਚਾਨਣ ਤ੍ਰਿਹੁ ਲੋਇ ਪਰਗਟੀ ਆਇਆ।

ਮੁਰੀਦ:-

ਮੁਰਦਾ ਹੋਇ ਮੁਰੀਦ ਨ ਗੱਲੀਂ ਹੋਵਣਾ।
ਸਬਰ ਸਿਦਕ ਸ਼ਹੀਦ ਭਰਮ ਭਉ ਖੋਵਣਾ।
ਗੋਲਾ ਮੁੱਲ ਖਰੀਦ ਕਾਰੇ ਜੋਵਣਾ।
ਨਾ ਤਿਸ ਭੁਖ ਨ ਨੀਂਦ ਨ ਖਾਣਾ ਸੋਵਣਾ।
ਪੀਹਣ ਹੋਇ ਜਦੀਦ ਪਾਣੀ ਢੋਵਣਾ।
ਪਖੇ ਦੀ ਤਾਈਦ ਪਗ ਮਲ ਧੋਵਣਾ।
ਸੇਵਕ ਹੋਇ ਸੰਜੀਦ ਨ ਹੱਸਣ ਰੋਵਣਾ।
ਦਰ ਦਰਵੇਸ਼ ਰਸੀਦ ਪਿਰਮ ਰਸ ਭੋਵਣਾ।
ਚੰਦ ਮੁਮਾਰਖ ਈਦ ਪੁਗ ਖਲੋਵਣਾ॥

ਆਸ਼ਕਾਂ:-

ਲੈਲਾਂ ਮਜਨੂੰ ਆਸ਼ਕੀ ਚਹੁ ਚੱਕੀ ਜਾਤੀ।
ਸੋਰਠ ਬੀਜਾ ਗਾਵੀਐ ਜਸ ਸੁਘੜਾ ਵਾਤੀ।
ਸੱਸੀ ਪੁੰਨੂੰ ਦੋਸਤੀ ਹੋਇ ਜਾਤ ਅਜਾਤੀ।
ਮਹੀਂਵਾਲ ਨੋ ਸੋਹਣੀ ਨੈਂ ਤਰਦੀ ਰਾਤੀ।
ਰਾਂਝਾ ਹੀਰ ਵਖਾਣੀਐ ਓਹ ਪਿਰਮ ਪਰਾਤੀ।
ਪੀਰ ਮੁਰੀਦਾਂ ਪਿਰਹੜੀ ਗਾਵਨ ਪ੍ਰਭਾਤੀ॥

ਮੁਰੀਦਾਂ ਦੀ ਪਰੀਤ:-

ਅਮਲੀ ਅਮਲ ਨ ਛੱਡਈ ਹੋਇ ਬਹਿਨ ਇਕੱਠੇ।
ਜਿਉਂ ਜੂਏ ਜੁਆਰੀਆਂ ਲਗ ਦਾਵ ਉਪੱਠੇ।
ਚੋਰੀ ਚੋਰ ਨ ਪੱਲਰਹਿੰ ਦੁਖ ਸਹਨ ਗਰੱਠੇ।
ਰਹਿਨ ਨ ਗਨਿਕਾ ਵਾੜ੍ਹਿਅਹੁ ਵੇਕਰਮੀ ਲੱਠੇ।
ਪਾਪੀ ਪਾਪ ਕਮਾਂਵਦੇ ਓਇ ਫਿਰਦੇ ਨੱਠੇ।
ਪੀਰ ਮੁਰੀਦਾਂ ਪਿਰਹੜੀ ਸਭ ਪਾਪ ਪਣੱਠੇ॥

**ਕੀ ਇਸ਼ਕ ਸੁਖਾਲਾ ਹੈ, ਮੁਰੀਦੀ ਕਰਨੀ ਹਰਇਕ ਦਾ ਕੰਮ ਹੈ?**

ਉਤ੍ਰ ਦੇਂਦੇ ਹਨ:–

ਵਾਲਹੁੰ ਨਿੱਕੀ ਆਖੀਐ ਖੰਡੇ ਧਾਰਹੁੰ ਸੁਣੀਐ ਤਿੱਖੀ।
ਆਖਣ ਆਖ ਨ ਸੱਕੀਐ ਲੇਖ ਅਲੇਖ ਨ ਜਾਈ ਲਿੱਖੀ।
ਗੁਰਮੁਖ ਪੰਥ ਵਖਾਣੀਐ ਅਪੜ ਨ ਸੱਕੇ ਇਕਤੁ ਵਿੱਖੀ।
ਸਿਲ ਅਲੂਣੀ ਚੱਟਣੀ ਤੁਲ ਨ ਲੱਖ ਅਮਿਓ ਰਸ ਇੱਖੀ।
ਗੁਰਮੁਖ ਸੁਖ ਫਲ ਪਾਇਆਭਾਇ ਭਗਤ ਵਿਰਲੀ ਜੁ ਬਰਿੱਖੀ।
ਸਤਗੁਰ ਤੁਠੈ ਪਾਈਐ ਸਾਧ ਸੰਗਤ ਗੁਰਮਤ ਗੁਰ ਸਿੱਖੀ।
ਚਾਰ ਪਦਾਰਥ ਭਿੱਖਕ ਭਿੱਖੀ॥

ਪ੍ਰੇਮ ਕੇਹਾ ਚਾਹੀਏ, ਦਸਦੇ ਹਨ:–

ਦੀਪਕ ਹੇਤ ਪਤੰਗ ਦਾ ਜਲ ਮੀਨ ਤਰੰਦਾ।
ਮ੍ਰਿਗ ਨਾਦ ਵਿਸਮਾਦ ਹੈ, ਭਵਰ ਕਵਲ ਵਸੰਦਾ।
ਚੰਦ ਚਕੋਰ ਪਰੀਤ ਹੈ ਦੇਖ ਧਿਆਨ ਧਰੰਦਾ।
ਚਕਵੀ ਸੂਰਜ ਹੇਤ ਹੈ ਸੰਜੋਗ ਬਣੰਦਾ।
ਨਾਰ ਭਤਾਰ ਪਿਆਰ ਹੈ ਮਾਂ ਪੁਤ ਮਿਲੰਦਾ।
ਆਪੇ ਆਪ ਵਰਤਦਾ ਗੁਰਮੁਖ ਪੁਚੰਦਾ।।

ਗੁਰ ਸਿੱਖੀ:–

ਗੁਰ ਸਿੱਖੀ ਬਾਰੀਕ ਹੈ ਸਿਲ ਚੱਟਨ ਫਿੱਕੀ।
ਤ੍ਰਿਖੀ ਖੰਡੇ ਧਾਰ ਹੈ ਉਹ ਵਾਲਹੁੰ ਨਿੱਕੀ।
ਭੂਤ ਭਵਿਖਤ ਵਰਤਿਮਾਨ ਸਰਿ ਮਿਕ ਨ ਮਿੱਕੀ।
ਦੁਤੀਯਾ ਨਾਸਤ ਅੰਤ ਘਰ ਹੋਇ ਇੱਕਾ ਇੱਕੀ।
ਦੂਆ ਤੀਆ ਵੀਸਰੇ ਸਣ ਕੁੱਲਾ ਕਿੱਕੀ।
ਸਭੇ ਸਿੱਕਾਂ ਪਰਹਰੈ ਸੁਖ ਇਕਤੁ ਸਿੱਕੀ।

ਭਾਈ ਜੀ ਨੇ ਪ੍ਰੇਮ (ਇਸ਼ਕ) ਦਾ ਕਿਹਾ ਚੰਗਾ ਨਿਰਨਾਂ ਕੀਤਾ ਹੈ।

# ਸੱਤਾ ਤੇ ਬਲਵੰਡ ਡੂੰਮ

ਸੱਤਾ ਤੇ ਬਲਵੰਡ ਦੋ ਰਬਾਬੀ ਗੁਰੂ ਅਰਜਨ ਦੇਵ ਜੀ ਦੇ ਦਰਬਾਰ ਵਿੱਚ ਸਨ, ਸ਼ਬਦ ਸੁਣਾ ਕੇ ਚੌਂਕੀ ਕਰਦੇ ਅਰ ਸੰਗਤ ਨੂੰ ਪ੍ਰਸੰਨ ਕਰਦੇ ਸਨ। ਇੱਕ ਵਾਰੀ ਏਹਨਾਂ ਦੀ ਪੁੱਤ੍ਰੀ ਦਾ ਵਿਵਾਹ ਸੀ, ਏਹਨਾਂ ਗੁਰੂ ਜੀ ਨੂੰ ਕਿਹਾ ਦੀਪ ਮਾਲਾ ਦੀ ਆਮਦਨ ਸਾਨੂੰ ਬਖ਼ਸ਼ੇਰੀ ਹੈ, ਓਹ ਦੇ ਦਿਓ। ਗੁਰੂ ਜੀ ਨੇ ਦੀਪ ਮਾਲਾ ਦੀ ਆਮਦਨ ਦੇ ਦਿੱਤੀ ਜੋ ਸਬੱਬ ਨਾਲ ਇਸ ਵੇਰੀ ਅੱਗੇ ਨਾਲੋਂ ਬਹੁਤ ਥੋੜੀ ਸੀ, ਇਸ ਪਰ ਏਹਨਾਂ ਰਬਾਬੀਆਂ ਨੇ ਝਗੜਾ ਕੀਤਾ ਤੇ ਆਪਣੀ ਬੜੀ ਨਿਰਾਦਰੀ ਜਾਤੀ, ਅਰ ਆਕੜ ਬੈਠੇ, ਰੁਪੱਯਾ ਮੋੜ ਘੱਲਿਆ, ਆਖਣ ਲੱਗੇ ਅਸਾਂ ਹੀ ਗੁਰੂ ਅਰਜਨ ਦੇਵ ਨੂੰ ਗੁਰੂ ਬਣਾਇਆ ਹੈ, ਅਸੀਂ ਚੌਂਕੀ ਨਾਂ ਕਰਾਂਗੇ ਤਾਂ ਗੁਰਿਆਈ ਹੀ ਜਾਂਦੀ ਰਹੂ। ਗੁਰੂ ਜੀ ਨੇ ਆਪਣੇ ਸਿੱਖ ਮਨਾਣ ਨੂੰ ਘੱਲੇ, ਪਰ ਏਹ ਨਾਂ ਮੰਨੇ, ਹੋਰ ਗੁਰੂ ਜੀ ਆਪ ਗਏ ਤਾਂ ਵੀ ਨਾਂ ਮੰਨੇ, ਸਗੋਂ ਅੱਗੋਂ ਅਯੋਗ ਬਚਨ ਮੁਖੋਂ ਕਹਿਣ ਲੱਗੇ, ਕਿ ਗੁਰੂ ਨਾਨਕ ਦੇਵ ਨੂੰ ਵੀ ਮਰਦਾਨੇ ਨੇ ਹੀ ਗੁਰੂ ਬਣਾਇਆ ਸੀ,ਇਸ ਗੱਲ ਤੋਂ ਗੁਰੂ ਜੀ ਨੇ ਓਹਨਾਂ ਨੂੰ ਸਰਾਪ ਦਿੱਤਾ ਕਿ ਤੁਸੀਂ ਫਿੱਟ ਗਏ ਹੋ, ਤੇ ਹੁਕਮ ਦਿੱਤਾ ਕਿ ਕੋਈ ਸਿੱਖ ਏਹਨਾਂ ਨੂੰ ਮੂੰਹ ਨਾਂ ਲਾਏ, ਅਰ ਨਾਂ ਕੋਈ ਸਿਫਾਰਸ਼ ਕਰੇ, ਜੋ ਏਹਨਾਂ ਬਾਬਤ ਕੁਝ ਕਹੇਗਾ ਉਸਦਾ ਸਿਰ ਮੂੰਹ ਕਾਲਾ ਕਰਕੇ, ਖੋਤੇ ਉੱਤੇ ਚੜ੍ਹਾ ਪਿੱਛੇ ਢੋਲ ਤੇ ਮੁੰਡੇ ਲਾ ਕੇ ਗਲੀ ਗਲੀ ਭਵਾਇਆ ਜਾਵੇਗਾ। ਗੁਰੂ ਦਾ ਭਾਣਾ, ਏਹਨਾਂ ਰਬਾਬੀਆਂ ਦੀਆਂ ਦੇਹੀਆਂ ਫਿੱਟ ਗਈਆਂ, ਬੜੇ ਦੁਖੀ ਹੋਏ, ਕੋਈ ਸਿੱਖ ਮੂੰਹ ਨਾਂ ਲਾਵੇ। ਅੰਤ ਲਾਹੌਰ ਵਿੱਚ ਇੱਕ ਸਿੱਖ ਭਾਈ ਲੱਧਾ ਪਰ-ਉਪਕਾਰੀ ਸੀ,ਉਸਦੀ ਸਰਨੀਂ ਗਏ,ਅਰ ਅਰਜ਼ ਕੀਤੀ ਸਾਡੀ ਸਿਫਾਰਸ਼ ਕਰੋ। ਭਾਈ ਲੱਧੇ ਨੇ ਏਹਨਾਂ ਦੀ ਗੱਲ.ਬਾਤ ਸੁਣੀ,ਪਰ ਮੱਥੇ ਨਾਂ ਲੱਗਾ, ਓਹਨਾਂ ਦੀਆਂ ਮਿਨਤਾਂ ਪਰ ਤਰਸ ਖਾਕੇ ਅਖੀਰ ਭਾਈ ਲੱਧਾ ਨੇ ਸਤਿਗੁਰਾਂ ਦਾ ਹੁਕਮ ਪੂਰਾ ਕਰਨ ਲਈ ਆਪਣਾ ਸਿਰ ਮੂੰਹ ਕਾਲਾ ਕਰ ਖੋਤੇ ਤੇ ਸਵਾਰ ਹੋ ਲਾਹੌਰ ਤੇ ਅੰਮ੍ਰਿਤਸਰ ਦੀਆਂ ਗਲੀਆਂ ਫਿਰ, ਗੁਰਾਂ

ਦੇ ਦਰਬਾਰ ਜਾ ਮੱਥਾ ਟੇਕਿਆ। ਗੁਰੂ ਜੀ ਵੇਖਕੇ ਪ੍ਰਸੰਨ ਹੋਏ, ਫੁਰਮਾਇਆ "ਧੰਨ ਭਾਈ ਲੱਧਾ ਪਰਉਪਕਾਰੀ" ਇਹ ਕਿਹਾ ਰੂਪ ਵਟਾਇਆ ਹੈ ? ਲੱਧੇ ਬੇਨਤੀ ਕੀਤੀ ਮਹਾਰਾਜ! ਸੱਤੇ ਬਲਵੰਡੇ ਨੂੰ ਬਖਸ਼ੋ, ਗੁਰਾਂ ਨੇ ਬਖਸ਼ਿਆ, ਅਰ ਫੁਰਮਾਇਆ ਕਿ ਗੁਰੂਆਂ ਦੀ ਮਹਿਮਾਂ ਆਖੋ,ਫਟੇਕ਼ਾ ਹਟ ਜਾਸੀ,ਤੇ ਦੇਹ ਅਰੋਗ ਹੋ ਜਾਵੇਗੀ। ਇਸਪਰ ਰਬਾਬੀਆਂ ਨੇ ਹੇਠ ਲਿਖੀ ਵਾਰ ਆਖੀ, ਅਰ ਓਹਨਾਂ ਦਾ ਦੁਖ ਦੂਰ ਹੋਇਆ। ਵਾਰ ਬਲਵੰਡੇ ਤੇ ਸੱਤੇ ਦੋਹਾਂ ਨੇ ਰਲ ਮਿਲ ਕੇ ਆਖੀ ਜਾਪਦੀ ਹੈ, ਉਸ ਵੇਲੇ ਦੀ ਬੋਲੀ ਦਾ ਪਤਾ ਲੱਗਦਾ ਹੈ । ਬੋਲੀ ਠੇਠ ਜਹੀ ਹੈ, ਪਰ ਬ੍ਰਿਜ ਭਾਸ਼ਾ ਨਾਲ ਮਿਲੀ ਹੋਈ ਹੈ, ਮੁਸਲਮਾਨੀ ਪਦ ਵੀ ਵਰਤੇ ਹਨ:—

ਰਾਮਕਲੀ ਕੀ ਵਾਰ ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ।

ਨਾਉ ਕਰਤਾ ਕਾਦਰ ਕਰੇ ਕਿਉ ਬੋਲੁ ਹੋਵੈ ਜੋ ਖੀਵਦੈ। ਦੇ ਗੁਨਾ ਸਤਿ ਭੈਣ ਭਰਾਵ ਹੈ ਪਾਰੰਗਤਿ ਦਾਨੁ ਪੜੀਵਦੈ । ਨਾਨਕਿ ਰਾਜੁ ਚਲਾਇਆ ਸਚੁ ਕੋਟੁ ਸਤਾਣੀ ਨੀਵ ਦੈ। ਲਹਣੇ ਧਰਿਓਨੁ ਛਤੁ ਸਿਰਿ ਕਰਿ ਸਿਫਤੀ ਅੰਮ੍ਰਿਤੁ ਪੀਵਦੈ। ਮਤਿ ਗੁਰ ਆਤਮ ਦੇਵ ਦੀ ਖੜਗਿ ਜੋਰਿ ਪਰਾਕੁਇ ਜੀਅ ਦੈ । ਗੁਰ ਚੇਲੇ ਰਹ-ਰਾਸਿ ਕੀਈ ਨਾਨਕਿ ਸਲਾਮਤਿ ਥੀਵ ਦੈ। ਸਹਿ ਟਿਕਾ ਦਿਤੋ ਸੁ ਜੀਵਦੈ ॥ ੧ ॥ ਲਹਣੇ ਦੀ ਫੇਰਾਈਐ ਨਾਨਕਾ ਦੋਹੀ ਖਟੀਐ। ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿਪਲਟੀਐ। ਝੁਲੈ ਸੁ ਛਤੁ ਨਿਰੰਜਨੀ ਮਲਿ ਤਖਤੁ ਬੈਠਾ ਗੁਰ ਹਟੀਐ । ਕਰਹਿ ਜਿ ਗੁਰ ਫੁਰਮਾਇਆ ਸਿਲ ਜੋਗੁ ਅਲੂਣੀ ਚਟੀਐ । ਲੰਗਰੁ ਚਲੈ ਗੁਰ ਸਬਦਿ ਹਰਿ ਤੋਟਿ ਨ ਆਵੀ ਖਟੀਐ। ਖਰਚੇ ਦਿਤਿ ਖਸੰਮ ਦੀ ਆਪ ਖਹਦੀ ਖੈਰਿਦ ਬਟੀਐ। ਹੋਵੈ ਸਿਫਤਿ ਖਸੰਮ ਦੀ ਨੂਰੁ ਅਰਸਹੁ ਕੁਰਸਹੁ ਝਟੀਐ। ਤੁਧੁ ਡਿਠੇ ਸਚੇ ਪਾਤਿਸਾਹ ਮਲੁ ਜਨਮ ਜਨਮ ਦੀ ਕਟੀਐ। ਸਚੁ ਜਿ ਗੁਰਿ ਫੁਰਮਾਇਆ ਕਿਉ ਏਦੂ ਬੋਲਹੁ ਹਟੀਐ। ਪੁਤ੍ਰੀ ਕਉਲੁ ਨ ਪਾਲਿਓ ਕਰਿ ਪੀਰਹੁ ਕੰਨ ਮੁਰਟੀਐ। ਦਿਲਿ ਖੋਟੈ ਆਕੀ ਫਿਰਨਿ ਬੰਨਿ ਭਾਰੁ ਉਚਾਇਨਿ ਛਟੀਐ। ਜਿਨਿ ਆਖੀ ਸੋਈ ਕਰੇ ਜਿਨਿ ਕੀਤੀ ਤਿਨੈ ਥਟੀਐ। ਕਉਣੁ ਹਾਰੇ ਕਿਨਿ ਉਵਟੀਐ ॥ ੨ ॥ ਜਿਨਿ ਕੀਤੀ ਸੋ ਮੰਨਣਾ ਕੋ ਸਾਲੁ ਜਿਵਾਹੇ ਸਾਲੀ। ਧਰਮ ਰਾਇ ਹੈ ਦੇਵਤਾ ਲੈ ਗਲਾ ਕਰੇ ਦਲਾਲੀ। ਸਤਿਗੁਰੁ ਆਖੈ ਸਚਾ ਕਰੇ

ਸਾ ਬਾਤ ਹੋਵੈ ਦਰਹਾਲੀ। ਗੁਰ ਅੰਗਦ ਦੀ ਦੋਹੀ ਫਿਰੀ ਸਚੁ
ਕਰਤੈ ਬੰਨਿ ਬਹਾਲੀ। ਨਾਨਕੁ ਕਾਇਆ ਪਲਟੁ ਕਰਿ ਮਲਿ
ਤਖਤੁ ਬੈਠਾ ਸੈ ਡਾਲੀ। ਦਰੁ ਸੇਵੇ ਉਮਤ ਖੜੀ ਮਸਕਲੈ ਹੋਇ
ਜੰਗਾਲੀ। ਦਰਿ ਦਰਵੇਸੁ ਖਸੰਮ ਦੈ ਨਾਇ ਸਚੈ ਬਾਣੀ ਲਾਲੀ।
ਬਲਵੰਡ ਖੀਵੀ ਨੇਕ ਜਨ ਜਿਸ ਬਹੁਤੀ ਛਾਉ ਪਤ੍ਰਾਲੀ। ਲੰਗਰਿ
ਦੌਲਤਿ ਵੰਡੀਐ ਰਸੁ ਅੰਮ੍ਰਿਤ ਖੀਰਿ ਘਿਆਲੀ। ਗੁਰ ਸਿਖਾ ਕੇ
ਮੁਖ ਉਜਲੇ ਮਨਮੁਖ ਥੀਏ ਪਰਾਲੀ। ਪਏ ਕਬੂਲੁ ਖਸਮ
ਨਾਲਿ ਜਾਂ ਘਾਲ ਮਰਦੀ ਘਾਲੀ। ਮਾਤਾ ਖੀਵੀ ਸਹੁ ਸੋਇ
ਜਿਨ ਗੋਇ ਉਠਾਲੀ ॥ ੩ ॥ ਹੋਰਿਓ ਗੰਗ ਵਹਾਈਐ ਦੁਨਿ-
ਆਈ ਆਖੈ ਕਿਕਿਓਨੁ। ਨਾਨਕ ਈਸਰਿ ਜਗਨਾਥਿ ਉਚਹਦੀ
ਵੈਣੁ ਵਿਰਿਕਿਓਨੁ। ਮਾਧਾਣਾ ਪਰਬਤੁ ਕਰਿ ਨੇਤਰ ਬਾਸਕੁ
ਸਬਦਿ ਰਿੜਕਿਓਨੁ। ਚਉਦਹ ਰਤਨ ਨਿਕਾਲਿਅਨੁਕਰਿ ਆਵਾ
ਗਉਣੁ ਚਿਲਿਕਿਓਨੁ। ਕੁਦਰਤਿ ਅਹਿ ਵੇਖਾਲੀਅਨੁ ਜਿਣਿ
ਐਵਡ ਪਿਡ ਠਿਣਕਿਓਨੁ। ਲਹਣੇ ਧਰਿਓਨੁ ਛਤ ਸਿਰਿ
ਅਸਮਾਨਿ ਕਿਆੜਾ ਛਿਕਿਓਨੁ। ਜੋਤਿ ਸਮਾਣੀ ਜੋਤਿ ਮਾਹਿ
ਆਪੁ ਆਪੈ ਸੇਤੀ ਮਿਕਿਓਨੁ। ਸਿਖਾਂ ਪੁਤਾਂ ਘੋਖਿ ਕੈ ਸਭ
ਉਮਤਿ ਵੇਖਹੁ ਜਿਕਿਓਨੁ।ਜਾਂ ਸੁਧੋ ਸੁ ਤਾਂ ਲਹਣਾ ਟਿਕਿਓਨੁ॥੪॥
ਫੇਰਿ ਵਸਾਇਆ ਫੇਰੁ ਆਣਿ ਸਤਿਗੁਰਿ ਖਾਡੂਰੁ। ਜਪੁ ਤਪੁ
ਸੰਜਮੁ ਨਾਲਿ ਤੁਧੁ ਹੋਰ ਮੁਚੁ ਗਰੂਰੁ। ਲਬੁ ਵਿਣਾਹੇ ਮਾਣਸਾ
ਜਿਉ ਪਾਣੀ ਬੂਰੁ। ਵਰਿਐ ਦਰਗਹ ਗੁਰੂ ਕੀ ਕੁਦਰਤੀ ਨੂਰੁ।
ਜਿਤੁ ਸੁ ਹਾਥ ਨ ਲਭਈ ਤੂੰ ਓਹੁ ਠਰੂਰੁ। ਨਉ ਨਿਧਿ ਨਾਮੁ
ਨਿਧਾਨੁ ਹੈ ਤੁਧ ਵਿਚਿ ਭਰਪੂਰੁ। ਨਿੰਦਾ ਤੇਰੀ ਜੋ ਕਰੇ ਸੋ
ਵੰਞੈ ਚੂਰੁ। ਨੇੜੈ ਦਿਸੈ ਮਾਤ ਲੋਕ ਤੁਧੁ ਸੁਝੈ ਦੂਰੁ। ਫੇਰਿ
ਵਸਾਇਆ ਫੇਰੁ ਆਣਿ ਸਤਿਗੁਰਿ ਖਾਡੂਰੁ ॥ ੫ ॥ ਸੋ ਟਿਕਾ ਸੋ
ਬੈਹਣਾ ਸੋਈ ਦੀਬਾਣੁ। ਪਿਯੂ ਦਾਦੇ ਜੇ ਵਿਹਾ ਪੋਤਾ ਪਰਵਾਣੁ।
ਜਿਨਿ ਬਾਸਕੁ ਨੇਤ੍ਰੈ ਘਤਿਆ ਕਰ ਨੇਹੀ ਤਾਣੁ। ਜਿਨਿ ਸਮੁੰਦੁ
ਵਿਰੋਲਿਆ ਕਰਿ ਮੇਰੁ ਮਧਾਣੁ। ਚਉਦਹ ਰਤਨ ਨਿਕਾਲਿਅਨੁ
ਕੀਤੋਨੁ ਚਾਨਾਣੁ। ਘੋੜਾ ਕੀਤੋ ਸਹਿਜ ਦਾ ਜਤ ਕੀਓ ਪਲਾਣੁ।
ਧਣਖੁ ਚੜਾਇਓ ਸਤੁ ਦਾ ਜਸ ਹੰਦਾ ਬਾਣੁ। ਕਲਿ ਵਿਚਿ ਧੂਅੰ
ਧਾਰੁ ਸਾ ਚੜਿਆਰੈ ਭਾਣੁ। ਸਤਹੁ ਖੇਤੁ ਜਮਾਇਓ ਸਤਹੁ
ਛਾਵਾਣੁ। ਨਿਤ ਰਸੋਈ ਤੈਰੀਐ ਘਿਉ ਮੈਦਾ ਖਾਣੁ। ਚਾਰੈ ਕੁੰਡਾਂ
ਸੁਝੀਓ ਸੁ ਮਨ ਮਹਿ ਸਬਦ ਪਰਵਾਣੁ।ਆਵਾਗਉਣੁ ਨਿਵਾਰਿਓ

ਕਰਿ ਨਦਰਿ ਨਿਸਾਣੁ । ਅਉਤਰਿਆ ਅਉਤਾਰ ਲੈ ਸੋ ਪੁਰਖੁ ਸੁਜਾਣੁ । ਝਖੜਿ ਵਾਉ ਨ ਡੋਲਈ ਪਰਬਤੁ ਮੇਰਾਣੁ। ਜਾਣੈ ਬਿਰਥਾ ਜੀਅ ਕੀ ਜਾਣੀ ਹੂ ਜਾਣੁ। ਕਿਆ ਸਾਲਾਹੀ ਸਚੇ ਪਾਤਿਸਾਹ ਜਾਂ ਤੂ ਸੁਘੜੁ ਸੁਜਾਣੁ । ਦਾਨੁ ਜਿ ਸਤਿਗੁਰ ਭਾਵਸੀ ਸੋ ਸਤੇ ਦਾਣੁ । ਨਾਨਕ ਹੰਦਾ ਛਤ੍ਰੁ ਸਿਰਿ ਉਮਤਿ ਹੈਰਾਣੁ। ਸੋ ਟਿਕਾ ਸੋ ਬੈਹਣਾ ਸੋਈ ਦੀਬਾਣੁ। ਪਿਯੂ ਦਾਦੇ ਜੇਵਿਹਾ ਪੋਤਾ ਪਰਵਾਣੁ ॥ ੬ । ਧੰਨੁ ਧੰਨੁ ਰਾਮਦਾਸ ਗੁਰੁ ਜਿਨਿ ਸਿਰਿਆ ਤਿਨੈ ਸਵਾਰਿਆ । ਪੂਰੀ ਹੋਈ ਕਰਾਮਾਤਿ ਆਪਿ ਸਿਰਜਣ ਹਾਰੈ ਧਾਰਿਆ । ਸਿਖੀ ਅਤੈ ਸੰਗਤੀ ਪਾਰ ਬ੍ਰਹਮੁ ਕਰਿ ਨਮਸਕਾਰਿਆ। ਅਟਲੁ ਅਥਾਹੁ ਅਤੋਲੁ ਤੂ ਤੇਰਾ ਅੰਤੁ ਨ ਪਾਰਾਵਾਰਿਆ। ਜਿ ੀ ਤੂ ਸੇਵਿਆ ਭਾਉ ਕਰਿ ਸੇ ਤੁਧੁ ਪਾਰਿ ਉਤਾਰਿਆ। ਲਬੁ ਲੋਭੁ ਕਾਮੁ ਕ੍ਰੋਧੁ ਮੋਹੁ ਮਾਰਿ ਕਢੇ ਤੁਧੁ ਸਪਰਵਾਰਿਆ। ਧੰਨੁ ਸੁ ਤੇਰਾ ਥਾਨੁ ਹੈ ਸਚੁ ਤੇਰਾ ਪੈ ਸਕਾਰਿਆ। ਨਾਨਕੁ ਤੂ ਲੈਹਣਾ ਤੂ ਹੈ ਗੁਰੁ ਅਮਰੁ ਤੂ ਵੀਚਾ-ਰਿਆ। ਗੁਰੁ ਡਿਠਾ ਤਾਂ ਮਨੁ ਸਾਧਾਰਿਆ ॥ ੭ ॥ ਚਾਰੇ ਜਾਗੇ ਚਹੁ ਜੁਗੀ ਪੰਚਾਇਣੁ ਆਪੇ ਹੋਆ। ਆਪੀ ਨੈ ਆਪੁ ਸਾਜਿਓਨੁ ਆਪੇ ਹੀ ਥੰਮਿ ਖਲੋਆ। ਆਪੇ ਪਟੀ ਕਲਮ ਆਪਿ ਆਪਿ ਲਿਖਣ ਹਾਰਾ ਹੋਆ। ਸਭ ਉਮਤਿ ਆਵਣ ਜਾਵਣੀ ਆਪੇ ਹੀ ਨਵਾ ਨਰੋਆ। ਤਖਤਿ ਬੈਠਾ ਅਰਜਨ ਗੁਰੂ ਸਤਿਗੁਰ ਕਾ ਖਿਵੈ ਚੰਦੋਆ। ਉਗਵਣਹੁ ਤੈ ਆਥਵਣਹੁ ਚਹੁ ਚਕੀ ਕੀਅਨੁ ਲੋਆ। ਜਿਨੀ ਗੁਰੂ ਨ ਸੇਵਿਓ ਮਨਮੁਖਾ ਪਇਆ ਮੋਆ। ਦੂਣੀ ਚਉਣੀ ਕਰਾਮਾਤਿ ਸਚੇ ਕਾ ਸਚਾ ਢੋਆ । ਚਾਰੇ ਜਾਗੇ ਚਹੁ ਜੁਗੀ ਪੰਚਾਇਣੁ ਆਪੇ ਹੋਆ ॥ ੮ ॥

# ਸ੍ਰੀ ਗੁਰੂ ਗੋਬਿੰਦ ਸਿੰਘ ਜੀ

ਗੁਰੂ ਗੋਬਿੰਦ ਸਿੰਘ ਜੀ ਸਿੱਖਾਂ ਦੇ ਦਸਵੇਂ ਸਤਗੁਰੂ ਹੋਏ ਹਨ, ਆਪ ਨੇ ਪੋਹ ਸੁਦੀ ਸਪਤਮੀ ਸੰਮਤ ੧੭੨੩ ਬਿਕ੍ਰਮੀ ਨੂੰ ਪਟਣੇ ਸ਼ੈਹਰ ਵਿਚ ਅਵਤਾਰ ਧਾਰਿਆ, ਅਰ ਸੰਮਤ ੧੭੬੫ ਬਿਕ੍ਰਮੀ ਕੱਤਕ ਸੁਦੀ ੫ ਨੂੰ (ਰਿਆਸਤ ਨਜ਼ਾਮ ਦਕਨ) ਵਿਚ ਜੋਤੀ ਜੋਤ ਸਮਾਏ। ਆਪ ਨੇ ਖਾਲਸਾ ਪੰਥ ਸਾਜਿਆ, ਅਰ ਸਿੱਖਾਂ ਨੂੰ ਸਿੰਘ ਬਣਾਇਆ। ਸਾਰੀ ਜ਼ਿੰਦਗੀ ਧਰਮ ਹੇਤ ਗ਼ਰੀਬਾਂ ਤੇ ਦੁਖੀਆਂ ਲਈ ਮੁਸਲਮਾਨਾਂ ਨਾਲ ਲੜਦਿਆਂ ਗੁਜ਼ਾਰੀ, ਕਿਸੇ ਮਾਯਾ,ਰਾਜ ਯਾ ਇਜ਼ਤ ਦੀ ਖਾਤਰ ਨਹੀਂ ਕੇਵਲ ਧਰਮ ਰਖਯਾ ਲਈ, ਜ਼ੁਲਮ ਦਾ ਨਾਸ ਕਰਨ ਲਈ, ਗੁਰੂ ਜੀ ਨੇ ਅਪਣੇ ਚਾਰ ਸਾਹਿਬ ਜ਼ਾਦੇ ਧਰਮ ਤੋਂ ਵਾਰ ਦਿੱਤੇ, ਆਪਦੇ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਵੀ ਧਰਮ ਲਈ ਸੀਸ ਕੁਰਬਾਨ ਕੀਤਾ, ਗੁਰੂ ਗੋਬਿੰਦ ਸਿੰਘ ਜੀ ਨੇ ਆਪਣਾ ਸਰੀਰ ਵੀ ਧਰਮ ਅਰਪਨ ਕੀਤਾ। ਗੁਰੂ ਜੀ ਨੂੰ ਕਵਤਾ ਦਾ ਬੜਾ ਚਾਉ ਸੀ, ਆਪ ਵੀ ਬੜੇ ਗੁਣੀ ਤੇ ਕਵੀ ਸਨ, ਏਹਨਾਂ ਦੀ ਕਵਤਾ ਸਾਰੀ ਪੂਰਬੀ ਹਿੰਦੀ ਵਿਚ ਹੈ ਅਰ ਬਹੁਤ ਸਾਰੀ ਕਵਤਾ ਬੀਰ ਰਸ ਵਿਚ ਹੈ, ਬੀਰ ਰਸ ਦੀ ਕਵਤਾ ਲਿਖਣ ਵਾਲਾ ਹੋਰ ਕੋਈ ਹਿੰਦੀ ਦਾ ਕਵੀ ਇਹਨਾਂ ਦੇ ਤੁੱਲ ਨਹੀਂ ਹੋਯਾ। ਏਹਨਾਂ ਕੋਲ ਕਿੰਨੇ ਹੀ ਕਵੀ ਨੌਕਰ ਸਨ, ਦਸਮ ਸ੍ਰੀ ਗੁਰੂ ਗਰੰਥ ਇਨ੍ਹਾਂ ਦੀ ਕਵਤਾ ਦਾ ਭਰਿਆ ਹੋਯਾ ਹੈ, ਪਰ ਪੰਜਾਬੀ ਬੋਲੀ ਘਟ ਹੈ, ਇਕ ਦੋ ਕਾਫੀਆਂ ਏਹਨਾਂ ਨੇ ਪੰਜਾਬੀ ਵਿਚ ਲਿਖੀਆਂ ਪਰ ਅਸਚਰਜ ਰੰਗ ਉਨ੍ਹਾਂ ਵਿਚ ਬੱਧਾ ਹੈ। ਜਿਵੇਂ:- ਖਿਆਲ ਪਾਤਸ਼ਾਹੀ ੧੦

ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਣਾ।
ਤੁਧੁ ਬਿਨੁ ਰੋਗੁ ਰਜਾਈਆਂ ਦਾ ਓਢਣ ਨਾਗ ਨਿਵਾਸਾਂ ਦੇ ਰਹਿਣਾ।
ਸੂਲ ਸੁਰਾਹੀ ਖੰਜਰੁ ਪਿਆਲਾ ਬਿੰਗ ਕਸਾਈਆਂ ਦਾ ਸਹਿਣਾ।
ਯਾਰੜੇ ਦਾ ਸਾਨੂੰ ਸਥਰੁ ਚੰਗਾ ਭੱਠ ਖੇੜਿਆਂ ਦਾ ਰਹਿਣਾ।

ਅਥਵਾ:-

ਲੱਖੀ ਜੰਗਲ ਖਾਲਸਾ, ਆਇ ਦੀਦਾਰ ਕੀਤੋ ਨੇ।
ਸੁਣਕੇ ਸੱਦ ਮਾਹੀ ਦਾ ਮਝੀਂ ਪਾਣੀ ਘਾਹੁ ਮੁਤੋ ਨੇ,
ਕਿਸੇ ਨਾਲ ਨ ਰਲੀਆ ਕਾਈ ਏਹ ਕੀ ਸ਼ੌਕ ਪਿਓ ਨੇ,
ਗਿਆ ਫਿਰਾਕ ਮਿਲਿਆ ਮਿਤ ਮਾਹੀ ਤਾਂਹੀ ਸ਼ੁਕਰ ਕੀਤੋ ਨੇ।

# ਭਾਈ ਨੰਦ ਲਾਲ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਕਵੀਆਂ ਵਿਚ ਇਕ ਭਾਈ ਨੰਦ ਲਾਲ ਜੀ ਵੀ ਹੋਏ ਹਨ, ਓਹਨਾਂ ਦਾ ਇਕ ਪੰਜਾਬੀ ਕਥਨ ਹੈ:-

ਇਕ ਦਿਹਾੜੇ ਸਤਿਗੁਰ ਪਾਸੋਂ ਮੈਂ ਪ੍ਰੇਮ ਸੁਰਾਹੀ ਪੀਤੀ।
ਭਾਇ ਅਸਾਡੇ ਲਿਖੀ ਫਕੀਰੀ,ਸੋ ਮਸਤਕ ਧਰ ਲੀਤੀ।
ਪਿਛਲੀ ਉਮਰ ਗੁਨਾਹੀਂ ਬੀਤੀ, ਹਰਿ ਕੀ ਭਗਤ ਨ ਕੀਤੀ।
ਅੱਗੋਂ ਸਮਝ ਚਲੋ ਨੰਦ ਲਾਲਾ, ਜੋ ਬੀਤੀ ਹੋ ਬੀਤੀ।

ਕਿਹਾ ਸੋਹਣਾ ਉਪਦੇਸ਼ ਹੈ।

ਨੋਟ-ਭਾਈ ਨੰਦਲਾਲ ਜੀ ਫਾਰਸੀ ਦੇ ਚੰਗੇ ਕਵੀ ਸਨ, ਏਹਨਾਂ ਦਾ ਦੀਵਾਨ ਗੋਯਾ ਮਸ਼ਹੂਰ ਹੈ, ਜਿਸ ਵਿਚ ਪ੍ਰੇਮ ਤੇ ਬਿਰਹੋਂ ਕੁੱਟ ੨ ਕੇ ਭਰਿਆ ਹੈ। ਹਾਫਜ਼ ਦਾ ਰੰਗ ਹੈ, ਨਮੂਨੇ ਲਈ ਕੁਝ ਤੁਕਾਂ ਵੇਖੋ:-

دین و دنیا در کمند آن پری رخسار ما — هر دو عالم قیمت یک تار موی یار ما
من نمی آیم بتاب غمزه مژگان او — یک نگاه جانفزایش بس بود درکار ما
هر نفس گویا بیاد نرگس مخمور او — دیدهٔ شوق است روشن دل هشیار ما

ਪੰਜਾਬੀ ਉਲਥਾ-

ਪਰੀਓਂ ਸੋਹਣੇ ਦੀਨ ਦੁਨੀਆਂ ਲੈ ਜ਼ੁਲਫ ਕਮੰਦੇ ਫਾਹੇ-ਵਲ ਵਲ ਪਾਏ।
ਵਾਲ ਯਾਰ ਤੁਲ ਪੁਜ ਨ ਸੱਕਨ, ਦੋਵੇਂ ਲੋਕ ਵਕਾਏ-ਮੁਲ ਨ ਆਏ।
ਨਖਰੇ ਪਲਕਾਂ ਤੀਰ ਸੋਹਣੇ ਦੇ, ਝੱਲ ਨ ਸੱਕਾਂ ਹਾਏ-ਸੂਲਾਂ ਖਾਏ।
ਜੇ ਇਕ ਨਜ਼ਰ ਮੇਹਰ ਦੀ ਕਰਸੀ, ਮੋਇਆਂ ਚਾ ਜਵਾਏ-ਅਮਰ ਕਰਾਏ।
ਹਰ ਦਮ ਗੋਯਾ ਯਾਦ ਉਸੇ ਦੀ, ਅੱਖ ਨਰਗਸੀ ਆਏ-ਮਸਤ ਕਰਾਏ।
ਸਾਕੀ ਪਿਆਲੇ ਸ਼ੌਕ ਪ੍ਰੇਮ ਦੇ, ਭਰ ਭਰ ਪੀਆ ਪਿਲਾਏ-ਏ ਜੀ ਚਾਏ।

# ਸੱਯਦ ਬੁੱਲ੍ਹੇਸ਼ਾਹ

ਸੱਯਦ ਬੁਲ੍ਹੇ ਸ਼ਾਹ ਜੀ ਪੰਜਾਬ ਦੇ ਮਸ਼ਹੂਰ ਫਕੀਰਾਂ ਵਿਚੋਂ ਹਨ,ਇਹ ਓਹ ਫਕੀਰ ਹਨ ਜਿਨ੍ਹਾਂ ਦਾ ਆਦਰ ਹਿੰਦੂ ਮੁਸਲਮਾਨਾਂ ਵਿਚ ਇਕੋ ਜਿਹਾਹੈ,ਇਨ੍ਹਾਂ ਦੀਆਂ ਕਾਫੀਆਂ ਵੈਰਾਗਪ੍ਰੇਮ ਤੇ ਵੇਦਾਂਤ ਦੀਆਂ ਭਰੀਆਂ ਹੋਈਆਂ ਹਰ ਇਕ ਪੰਜਾਬੀ ਦੀ ਜੀਭ ਤੇ ਹਨ, ਏਹਨਾਂ ਦੀ ਕਵਤਾ ਮਿੱਠੀ,ਸੁਰੀਲੀ ਤੇ ਰਸ ਦਾਇਕ ਹੈ ਅਰ ਬੜੀ ਉੱਚੀ ਪਦਵੀ ਦੀ ਹੈ, ਅਦਵੈਤ ਤੱਕ ਪੁੱਜੀ ਹੈ, ਬੋਲੀ ਠੇਠ ਤੇ ਕਵਿਤਾ ਇਸ਼ਕ ਦੇ ਰੰਗ ਵਿਚ ਰੱਤੀ ਹੋਈ ਹੈ, ਰਾਗ ਵਿਦਯਾ ਦੇ ਅਨੁਸਾਰ ਕੋਈ ਰਾਗੀ ਨਹੀਂ ਜੋ ਏਹਨਾਂ ਦੀਆਂ ਕਾਫੀਆਂ ਨਾਂ ਗਾਉਂਦਾ ਹੋਵੇ। ਪੰਜਾਬੀ ਦੇ ਕਵੀਆਂ ਵਿਚ ਏਹਨਾਂ ਦੀ ਪਦਵੀ ਬੜੀ ਉੱਚੀ ਹੈ, ਜੇ ਏਹਨਾਂ ਨੂੰ ਪੰਜਾਬ ਦੇ ਸ਼ੱਮਸ ਜਾਂ ਮੌਲਾਨਾ ਰੂਮੀ ਆਖਿਆ ਜਾਏ ਤਾਂ ਕੋਈ ਬਹੁਤ ਵਡਿਆਈ ਨਹੀਂ। ਬੁਲ੍ਹੇਸ਼ਾਹ ਹੋਰੀਂ ਕਸੂਰ ਦੇ ਵਸਨੀਕ ਸਨ, ਏਹਨਾਂ ਦਾ ਜਨਮ ਔਰੰਗਜ਼ੇਬ ਦੇ ਸਮੇਂ ਵਿਚ ਹੋਇਆ ਸੀ, ਏਹਨਾਂ ਦੇ ਬਚਨਾਂ ਤੋਂ ਪਤਾ ਲਗਦਾ ਹੈ ਕਿ ਬਾਰ੍ਹਵੀਂ ਸਦੀ ਹਿਜਰੀ ਦੇ ਆਦ ਜਾਂ ਯਾਰ੍ਹਵੀਂ ਦੇ ਅੰਤ ਵਿਚ ਏਹਨਾਂ ਨੇ ਜਨਮ ਲਿਆ ਹੋਸੀ, ਏਹਨਾਂ ਦਾ ਬਚਨ ਹੈ:-

ਸਾਨੂੰ ਆ ਮਿਲ ਯਾਰ ਪਿਆਰਿਆ।

ਦਰ ਖੁਲ੍ਹਾ ਹਸ਼ਰ ਅਜ਼ਾਬ ਦਾ, ਬੁਰਾ ਹਾਲ ਹੋਯਾ ਪੰਜਾਬ ਦਾ,
ਵਿਚ ਹਾਵਿਆਂ ਦੋਜ਼ਖ ਮਾਰਯਾ,ਸਾਨੂੰਆਮਿਲਯਾਰ ਪਿਆਰਿਆ,
ਬਾਰ੍ਹਵੀਂ ਸਦੀਨੇ ਮੂੰਹ ਪਸਾਰਿਆ,ਕਦੀਆਵੀਂ ਦੋਪ੍ਰਕ ਵਾਰਿਆ।

"ਬਾਰ੍ਹਵੀਂ ਸਦੀ ਨੇ ਮੂੰਹ ਪਸਾਰਿਆ" ਤੋਂ ਪਤਾ ਲਗਦਾ ਹੈ ਕਿ ਇਹ ਕਾਫੀ ੧੧੨੦ ਹਿਜਰੀ ਦੇ ਅੰਦਰ ਅੰਦਰ ਹੀ ਲਿਖੀ ਗਈ ਹੋਣੀ ਹੈ, ਮੁਹਾਵਰਾ ਪੈਰ ਪਸਾਰਨਾ ਹੇ, ਪਰ ਇਸ ਤੋਂ ਲੇਟਣ ਜਾਂ ਅੰਤ ਦਾ ਟਪਲਾ ਲੱਗਦਾ ਹੈ, ਇਸ ਕਰਕੇ ਕਵੀ ਜੀ ਨੇ ਆਦ ਜਾਂ ਬਾਰਵੀਂ ਸਦੀ ਦਾ ਅਰੰਭ ਦਸਣ ਲਈ "ਮੂੰਹ ਪਸਾਰਿਆ" ਲਿਖਿਆ ਹੈ। ਇਸ ਕਾਫੀ ਵਿਚ ਪਿਆਰੇ ਦਾ ਬ੍ਰਿਹੋਂ ਲਿਖਿਆ ਹੈ, ਜਾਂ ਮੁਰਸ਼ਦ ਦੇ ਹਿਜਰ ਦਾ

ਵਰਨਨ ਹੈ।ਇਸ ਤੋਂ ਸਿੱਧ ਹੁੰਦਾਹੈ ਕਿ ਬੁਲ੍ਹੇਸ਼ਾਹ ਜੀਦਾ ਜਨਮ ਬਾਰ੍ਹਵੀਂ ਸਦੀ ਦੇ ਆਦ ਵਿਚ ਹੋਇਆ ਸੀ। ਏਹਨਾਂ ਦਾ ਵਿਸਾਲ ਜਾਂ ਚਲਾਣਾਂ ੧੧੭੧ ਹਿਜਰੀ ਵਿਚ ਹੋਇਆ, ਏਹਨਾਂ ਨੂੰ ਮੁੱਢ ਤੋਂ ਹੀ ਰੱਬ ਦੇ ਪਾਸੇ ਦੀ ਲਗਨ ਸੀ, ਏਹਨਾਂ ਨੇ ਅਨਾਇਤ ਸ਼ਾਹ ਫਕੀਰ ਲਾਹੌਰ ਵਾਲਿਆਂ ਨੂੰ ਮੁਰਸ਼ਦ ਚੁਣਿਆਂ, ਅਰ ਓਹਨਾਂ ਦੇ ਮੁਰੀਦ ਬਣੇ। ਏਹਨਾਂ ਨੂੰ ਆਪਣੇ ਗੁਰੂ ਨਾਲ ਏਨਾਂ ਪਿਆਰ ਸੀ ਕਿ ਇਕ ਘੜੀ ਵਿਛੜਿਆਂ ਬੁਲ੍ਹੇਸ਼ਾਹ ਦਾ ਜੀਉ ਬਿਆਕੁਲ ਹੋ ਜਾਂਦਾ ਸੀ। ਗੁਰੂ ਗਰੰਥ ਸਾਹਿਬ ਜੀ ਦੇ ਬਚਨ ਅਨੁਸਾਰ:-"ਮੇਰਾ ਮਨ ਲੋਚੈ ਗੁਰ ਦਰਸਨ ਤਾਈ। ਬਿਲਪ ਕਰੇ ਚਾਤ੍ਰਕ ਕੀ ਨਿਆਈ। ਤ੍ਰਿਖਾ ਨ ਉਤਰੈ ਸਾਂਤ ਨ ਆਵੈ ਬਿਨ ਦਰਸਨ ਸੰਤ ਪਿਆਰੇ ਜੀਉ।....ਇਕ ਘੜੀ ਨ ਮਿਲਤੇ ਤਾ ਕਲਿਜੁਗ ਹੋਤਾ"। ਮੁਰਸ਼ਦ ਵੀ ਆਪਣੇ ਮੁਰੀਦ ਤੇ ਖੁਸ਼ੀ ਸੀ, ਕਿਉਂ ਜੋ ਬੁਲ੍ਹੇ ਵਿਚ ਸਾਰਾ ਸਾਮਾਨ ਗਿਆਨ ਦਾ ਮੌਜੂਦ ਸੀ, ਬਾਲਣ ਤਾਂ ਜਮਾਂ ਸੀ, ਬੱਸ ਇਕ ਚਿਣਗਾਰੀ ਦੀ ਲੋੜ ਸੀ,ਓਹ ਚਿਣਗਾਰੀ ਮੁਰਸ਼ਦਤੋਂ ਲੱਭੀ, ਮੁਰਸ਼ਦ ਨੇ ਸਿੱਖਯਾ ਦਿੱਤੀ ਕਿ "ਜੋ ਵੇਖੇਂ ਤੇ ਪਾਵੇਂ, ਬਾਹਰ ਨਾਂ ਅਲਾਵੇਂ," ਪਰ ਬੁਲ੍ਹੇ ਹੋਰੀਂ ਮਨਸੂਰ ਵਾਂਗਰ ਖੁਲ੍ਹ ਨਿਕਲੇ ਤੇ 'ਸੱਚ' ਦਾ ਸੋਮਾਂ ਪੜਦੇ ਪਾੜਕੇ ਵਗ ਨਿਕਲਿਆ, ਭਲਾ ਸਚਾਈ ਕਿਵੇਂ ਲੁਕਦੀ ? ਇਸ ਪਰ ਮੁਰਸ਼ਦ ਜੀ ਨੇ ਰਤੀ ਕੰਡ ਫੇਰੀ ਅਰ ਗੁੱਸਾ ਪ੍ਰਗਟ ਕੀਤਾ ਤੇ ਬੁਲ੍ਹੇ ਹੋਰਾਂ ਨੂੰ ਕੱਢ ਦਿੱਤਾ,ਬੁਲ੍ਹਾ ਬੇਦਿਲ ਹੋ ਸੁਦਾਈ-ਆਂ ਵਾਂਗ ਫਿਰਦਾ ਰਿਹਾ, ਵੈਰਾਗ ਨੇ ਆ ਜ਼ੋਰ ਪਾਇਆ, ਇਸੇ ਵੈਰਾਗ ਵਿਚ ਬਾਰਾਂ ਮਾਂਹ, ਅੱਠ ਵਾਰਾ ਤੇ ਹੋਰ ਵਿਯੋਗ ਤੇ ਬ੍ਰਿਹੋਂ ਭਰੀਆਂ ਕਾਫੀਆਂ ਲਿਖੀਆਂ। ਇਸੇ ਸਮੇਂ ਵਿਚ ਬੁਲ੍ਹੇ ਨੇ ਨਾਚ ਤੇ ਰਾਗ ਸਿੱਖਯਾ ਤੇ ਅਜੇਹਾ ਸਿੱਖਯਾ ਕਿ ਹੱਦ ਕਰ ਦਿੱਤੀ,ਇਨ੍ਹਾਂਦੀਆਂ ਕਾਫੀਆਂ ਪੜ੍ਹਨ ਅਤੇਗਾਉਣ ਤੇਲੋਕ ਲੋਟ ਪੋਟਹੋਜਾਂਦੇਹਨ,ਆਪਦੇਮੁੜਮੁਰਸ਼ਦਨੂੰਮਿਲਣ ਦੀਆਂ ਦੋ ਰਵਾਇਤਾਂ ਹਨ। ਇਕ ਇਹ, ਕਿ ਜਦ ਬੁੱਲੇ ਸ਼ਾਹ ਨੇ ਇਕ ਚੰਗੀ ਰਾਗ ਵਿਦਯਾ..........ਸਿੱਖਣ ਲਈ ਰੈਹਕੇ ਬੁਲ੍ਹੇ ਨੇ ਰਾਗ ਤੇ ਨਾਚ ਚੰਗਾ ਸਿੱਖ ਲੀਤਾ, ਤਾਂ ਇਕ ਵੇਰ ਜਦ ਸ਼ਾਹ ਇਨਾਇਤ ਜੀਦੀ ਬਰਸੀ ਉਰਸ ਤੇ ਮੁਜਰੇ ਹੋਣਲੱਗੇ ਤਾਂ ਇਹ ਵੀ ਲੁਕਕੇ ਇਕ ਕੰਜਰੀਦੇ ਨਾਲ ਚਲਾ ਗਿਆ,ਗੱਲ ਪਹਿਲੋਂ ਮਿਥੀ ਹੋਈ ਸੀ।ਜਦ ਉਸ ਕੰਜਰੀ ਦਾ ਨਾਚ ਹੋ ਚੁਕਾ ਤਾਂ ਬੁਲ੍ਹੇਸ਼ਾਹ ਨੇ ਕੰਜਰੀ ਦੇ ਕਪੜੇ ਪਾ ਲਏ ਤੇ ਸਭਾ ਵਿਚ ਆਪਣਾ ਨਾਚ ਰੰਗ ਦਿਖਾਇਆ,ਜਿਉਂ ੨ ਇਹ ਕਾਫੀਆਂ ਪੜ੍ਹੇ ਪੀਰ ਜੀ ਨੂੰ ਵਜਦ ਆਉਂਦਾ ਜਾਏ, ਕਿੰਨੀਆਂ ਹੀ ਵਿਛੋੜੇ ਭਰੀਆਂ ਕਾਫੀਆਂ ਪੜ੍ਹੀਆਂ, ਜੀਕਣ:-

ਦੇਖੋ ਪਿਆਰਾ ਮੈਨੂੰ ਸੁਪਨੇ ਛਲ ਗਿਆ ।
ਸੋਈ ਹੋਈ ਮੁਠੀਆਂ,ਜ਼ੁਲੇਖਾਂ ਵਾਕੂ ਕੁੱਠੀਆਂ, ਇਸ਼ਕ ਨੇ ਮੈਂ ਫੱਟੀਆਂ, ਬੰਦ ਬੰਦ ਮੇਰਾ ਹਿਲ ਗਿਆ ।

ਫੇਰ, ਬੁਲ੍ਹਾ:-

ਸਾਈਂ ਛਪ ਤਮਾਸ਼ੇ ਨੂੰ ਆਇਆ,
ਨੀ ਤੁਸੀਂ ਰਲ ਮਿਲ ਨਾਮ ਧਿਆਓ ।
ਲਟਕ ਸਜਣਦੀ ਨਾਹੀਂ ਛਿਪਦੀ,ਸਾਰੀ ਖਲਕਤ ਸਿਕਦੀ ਤਪਦੀ।
ਤੁਸੀਂ ਦੂਰ ਨਾਂ ਢੂੰਡਣ ਜਾਓ ।

ਫੇਰ:-

ਬੱਸ ਕਰ ਜੀ ਹੁਣ ਬੱਸ ਕਰ ਜੀ,
ਇਕ ਬਾਤ ਅਸਾਂ ਨਾਲ ਹੱਸ ਕਰ ਜੀ ।
ਤੁਸੀਂ ਦਿਲ ਮੇਰੇ ਵਿਚ ਵੱਸਦੇ ਸੀ, ਤਦ ਸਾਨੂੰ ਦੂਰ ਕਿਉਂ ਦਿੱਸਦੇ ਸੀ, ਤਦੋਂ ਘਤ ਜਾਦੂ ਦਿਲ ਖੱਸਦੇ ਸੀ, ਹੁਣ ਕਿਤ ਵਲ ਜਾਇਓ ਨੱਸ ਕਰ ਜੀ । ਬਸ ਕਰ ਜੀ ਹੁਣ ਬਸ ਕਰ ਜੀ॥

ਇਸੇ ਤਰਾਂ ਫੇਰ ਕਾਫੀਆਂ ਗਾਵੀਆਂ। ਪੀਰ ਜੀ ਸੁਣਕੇ ਮਸਤ, ਪਰ ਜਦ ਇਹ ਕਾਫੀ ਗਾਵੀ:-

ਬਹੁੜੀਂ ਵੇ ਤਬੀਬਾ ਮੈਂਡੀ ਜਿੰਦ ਗਈਆ,
ਤੇਰੇ ਇਸ਼ਕ ਨਚਾਯਾ ਕਰ ਥੱਈਆ ਥੱਈਆ ।
ਇਸ਼ਕ ਡੇਰਾ ਮੇਰੇ ਅੰਦਰ ਕੀਤਾ, ਭਰ ਕੇ ਜ਼ਹਿਰ ਪਿਆਲਾ ਮੈਂ ਪੀਤਾ, ਝਬ ਦੇ ਆਵੀਂ ਵੇ ਤਬੀਬਾ, ਨਹੀਂ ਤੇ ਮੈਂ ਮਰ ਗਈਆਂ । ਛਪ ਗਿਆ ਸੂਰਜ ਬਾਹਰ ਰਹੀਆ ਲਾਲੀ, ਹੋਵਾਂ ਮੈਂ ਸਦਕੇ ਜੇ ਮੁੜ ਦੇਵੇਂ ਵਖਾਲੀ, ਮੈਂ ਭੁੱਲ ਗਈਆ ਤੇਰੇ ਨਾਲ ਨ ਗਈਆਂ। ਤੇਰੇ ਇਸ਼ਕ ਨਚਾਇਆ ਕਰ ਥੱਈਆ ਥੱਈਆ ।

ਮੁਰਸ਼ਦ ਜੀ ਨੇ ਸੁਣਕੇ ਸਮਾਧੀ ਖੋਲ੍ਹੀ, ਅਰ ਆਖਿਆ ਹੁਣ ਕਾਹਨੂੰ ਛਿਪਨਾਂ ਹੈਂ,ਆ ਹੁਣ ਮਿਲ, ਗਲ ਲਾਕੇ ਜੱਫੀ ਪਾਈ ।

ਹੋਰ ਇਹ ਆਖਦੇ ਹਨ (ਜਿਨ੍ਹਾਂ ਵਿਚ ਰੋਹਤਕੀ ਜੀ ਵੀ ਹਨ) ਕਿ ਸ਼ਾਹ ਇਨਾਇਤ ਜੀ ਇਕ ਮਸੀਤ ਵਿਚ ਨਿਮਾਜ਼ ਪੜ੍ਹਨ ਲਈ ਗਏ ਤਾਂ ਬੁਲ੍ਹੇ ਹੋਰਾਂ ਉਸ ਰਾਹ ਵਿਚ ਮਜਲਸ ਜਮਾਈ ਜਿਸ ਰਾਹ ਮੁਰਸ਼ਦ ਜੀ ਨੇ ਮੁੜਨਾ ਸੀ, ਅਰ ਕਾਫੀਆਂ ਗਾਉਣੀਆਂ ਸ਼ੁਰੂ ਕੀਤੀਆਂ। ਆ ਲੋਕਾਂ ਦੀ ਭੀੜ ਹੋਈ। ਸ਼ਾਹ ਹੋਰੀਂ ਮਸੀਤੋਂ ਮੁੜੇ ਤਾਂ ਓਹਨਾਂ ਦੇ ਕੰਨ ਵਿਚ ਬੁਲ੍ਹੇ ਦੇ ਗਾਉਣ ਦੀ ਸੁਰੀਲੀ ਧੁਨ ਆਉਣ ਲੱਗੀ, ਜਦ ਨੇੜੇ ਆਏ ਤ

ਬੁਲ੍ਹੇ ਗਾਵਿਆਂ :–

ਆਓ ਸਈਓ ਰਲ ਦਿਓ ਨੀ ਵਧਾਈ,
ਮੈਂ ਵਰ ਪਾਯਾ ਰਾਂਝਾ ਮਾਹੀ।
ਅਜ ਤਾਂ ਰੋਜ਼ ਮੁਬਾਰਕ ਚੜ੍ਹਿਆ, ਰਾਂਝਾ ਸਾਡੇ ਵੇਹੜੇ ਵੜਿਆ,
ਹਥ ਖੂੰਡੀ ਮੋਢੇ ਕੰਬਲ ਧਰਿਆ, ਚਾਕਾਂ ਵਾਲੀ ਸ਼ਕਲ ਬਣਾਈ।
ਆਓ ਸਈਓ ਰਲ ਦਿਓ ਨੀ ਵਧਾਈ:

ਸ਼ਾਹ ਹੋਰੀਂ ਉਸ ਵੇਲੇ ਕੰਬਲੀ ਮੋਢੇ ਤੇ ਪਾਈ ਹੱਥ ਵਿਚ ਆਸਾ (ਡੰਡਾ) ਲਈ ਤੁਰੇ ਆਉਂਦੇ ਸਨ, ਬੁਲ੍ਹੇ ਦੀ ਪ੍ਰੇਮ ਭਰੀ ਅਵਾਜ਼ ਨੇ ਓਥੇ ਹੀ ਖਿੱਚ ਲਿਆਂਦਾ। ਆਣ ਖੜੋਤੇ! ਬੁਲ੍ਹੇ ਨੂੰ ਪ੍ਰੇਮ ਵਿਚ ਮੱਥਾ ਟੇਕਣਾ ਡੰਡੌਤ ਕਰਨੀ ਵੀ ਭੁੱਲ ਗਈ, ਗੁਰੂ ਮਿਲਾਪ ਦੇ ਚਾਉ ਵਿਚ ਬੁਲ੍ਹੇ ਦਾ ਦਿਲ ਉਛਲਿਆ ਤੇ ਉਸਨੇ ਇਹ ਟੱਪਾ ਪ੍ਰਾਰਥਨਾ ਤੇ ਬ੍ਰਿਹੋਂ ਭਰੇ ਸ਼ਬਦਾਂ ਵਿਚ ਗਾਵਿਆਂ:–

ਵੱਤ ਨਾ ਕਰਸਾਂ ਮਾਣ ਰੰਝੇਟੇ ਯਾਰ ਦਾ ਵੇ ਅੜਿਆ।
ਇਸ਼ਕ ਅੱਲਾ ਦੀ ਜ਼ਾਤ ਲੋਕਾਂ ਦਾ ਮੇਹਣਾ, ਕੈਨੂੰ ਕਰਾਂ ਪੁਕਾਰ ਕਿਸੇ ਨਹੀਂ ਰਹਿਣਾ, ਓਸੇ ਦਾ ਹਾਲ ਓਹੋ ਜਾਣੇ, ਕੌਣ ਕੋਈ ਦਮ ਮਾਰਦਾ ਵੇ ਅੜਿਆ॥ ੧॥
ਵਤ ਨਾਂ ਕਰਸਾਂ ਮਾਣ ਰੰਝੇਟੇ ਯਾਰ ਦਾ ਵੇ ਅੜਿਆ।
ਅਜ ਅਜੋਕੜੀ ਰਾਤ ਮੇਰੇ ਘਰ ਰੈਹ ਜਾ ਖਾਂ, (ਵੇ ਅੜਿਆ)
ਦੂੰਡਾਂ ਤਕੀਏ ਦਾਇਰੇ ਮੈਥੋਂ ਉਠ ਨੱਸ ਨਾਂ, (ਵੇ ਅੜਿਆ)
ਰਲ ਮਿਲ ਸਈਆਂ ਪੁਛਦੀਆਂ ਫਿਰਦੀਆਂ, ਹੋਇਆ ਵਕਤ ਭੰਡਾਰ ਦਾ ਵੇ ਅੜਿਆ॥ ੨॥ ਵਤ ਨਾ ਕਰਸਾਂ:

ਇਹ ਸੁਣਕੇ ਪੀਰ ਜੀ ਦਾ ਦਿਲ ਉਛਲ ਆਇਆ, ਤੇ ਮੁਰੀਦ ਦੇ ਪ੍ਰੇਮ ਤੇ ਬਿਰਹੋਂ ਨੇ ਖਿੱਚ ਮਾਰੀ, ਆਪ ਬੋਲ ਉਠੇ 'ਵੇ ਤੂੰ ਬੁਲ੍ਹ ਹੈਂ?' ਬੁਲ੍ਹਾ ਦੌੜ ਕੇ ਪੀਰ ਜੀ ਦੇ ਪੈਰਾਂ ਤੇ ਡਿਗਾ ਅਰ ਬੋਲਿਆ "ਜੀ ਹਜ਼ਰਤ! ਮੈਂ ਭੁੱਲਾ ਹਾਂ।" ਏਹ ਸੁਣਕੇ ਪੀਰ ਜੀ ਨੇ ਬੁਲ੍ਹੇ ਨੂੰ ਹਿੱਕ ਨਾਲ ਲਾਇਆ, ਬੁਲ੍ਹਾ ਨਿਹਾਲ ਹੋ ਗਿਆ, ਸ਼ਾਦ ਹੋ ਗਿਆ, ਤਨ ਮਨ ਖਿੜ ਗਿਆ।

ਬੁਲ੍ਹੇਸ਼ਾਹ ਜੀ ਇਕ ਆਜ਼ਾਦ ਫਕੀਰ ਸਨ, ਕਿਸੇ ਮਜ਼੍ਹਬ ਜਾਂ ਧਰਮ ਜਾਂ ਸ਼ਰ੍ਹਾ ਦੇ ਜਾਲ ਵਿਚ ਨਹੀਂ ਫਸੇ, ਓਹ ਅਦਵੈਤ ਜਾਂ "ਫਿਨਾਹਫਿੱਲਾ" ਦੇ ਦਰਜੇ ਤੱਕ ਪੱਜੇ ਹੋਏ ਸਨ। ਰੋਹਤਕੀ ਜੀ ਨੇ ਯਤਨ ਕੀਤਾ ਹੈ ਕਿ ਬੁਲ੍ਹੇ ਜੀ ਨੂੰ ਸ਼ਰੀਅਤ ਦਾ ਪਾਬੰਦ ਵੀ ਦਸਿਆ ਜਾਵੇ, ਪਰ ਓਹਨਾਂ ਦਾ ਮਤਲਬ ਪੂਰਾ ਨਹੀਂ ਹੋ ਸਕਦਾ, ਕਿਉਂਕਿ ਇਸ ਗੱਲ ਦਾ ਵੇਰਵਾ ਬੁਲ੍ਹੇ

ਜੀ ਨੇ ਆਪਣੀ ਕਵਿਤਾ ਵਿਚ ਆਪ ਹੀ ਕਰ ਦਿੱਤਾ ਹੋਇਆ ਹੈ, ਜਿਵੇਂ ਓਹਨਾਂ ਲਿਖਿਆ ਹੈ:-

ਸਈਓ ਹੁਣ ਸਾਜਣ ਮੈਂ ਪਾਇਓਈ,
ਹਰ ਹਰ ਦੇ ਵਿਚ ਸਮਾਇਓਈ।
ਅਹਿਦਅਹਿਦਦਾਗੀਤਸੁਣਾਯਾ,ਇਨਾਂਅਹਿਮਦਹੋਕੇਫਿਰ ਆਯਾ,
ਪਰਦੇ ਵਿਚ ਇਕ ਮੀਮ ਰਖਿਆ, ਨਾਮ ਰਸੂਲ ਧਰਾਇਓਈ।੧।
ਸਈਓ ਹੁਣ ਸਾਜਣਮੈਂਪਾਇਓਈ,ਹਰਹਰਦੇ ਵਿਚ ਸਮਾਇਓਈ,
ਬਾਤੁਨ ਹੋਕੇ ਜ਼ਾਹਰ ਧਾਯੋ, ਘੁੰਗਟ ਖੋਲ ਜਮਾਲ ਵਿਖਾਯੋ,
ਸ਼ਾਹ ਇਨਾਇਤ ਬਨ ਕਰ ਆਯੋ, ਬੁਲ੍ਹਾ ਨਾਮਧਰਾਯੋਈ॥੨॥

ਓਥੇ ਏਹ ਵੀ ਲਿਖਿਆ ਹੈ:-
ਕਿਤੇ ਰੂਮੀ ਹੋ ਕਿਤੇ ਜ਼ੰਗੀ ਹੋ, ਕਿਤੇ ਟੋਪੀ ਪੋਸ਼ ਫਿਰੰਗੀ ਹੋ,
ਕਿਤੇ ਮੈਂ ਖਾਨੇ ਵਿਚ ਭੰਗੀ ਹੋ, ਕਿਤੇ ਮੇਹਰ ਮੇਹਰੀ ਰਲ ਵਸਦੇ ਹੋ।

ਬੁਲ੍ਹੇ ਜੀ ਦੇ ਮੁਰਸ਼ਦ ਜੀ ਨੇ ੧੧੪੧ ਹਿਜਰੀ ਵਿਚ ਚਲਾਣਾ ਕੀਤਾ, ਅਰ ਬੁਲ੍ਹੇਸ਼ਾਹ ਜੀ ਸੰਨ ੧੧੭੧ ਹਿਜਰੀ ਵਿਚ ਇਸ ਸੰਸਾਰ ਅਸਾਰ ਤੋਂ ਚੋਲਾ ਛਡ ਗਏ। ਬੁਲ੍ਹੇ ਜੀ ਦੇ ਦੇਹ ਰੂਪੀ ਚੋਲਾ ਛਡਣ ਦੀ ਤਾਰੀਖ ਇਕ ਫ਼ਾਰਸੀ ਦੇ ਕਵੀ ਨੇ ਇਉਂ ਲਿਖੀ ਹੈ:-

چو بابا شاه شیخ هر دو عالم — مقام خویش اندر خلد ورزید —
رقم کن شیخ کرد ارتحالش — در هاتف اکبر هست توحید —

ਤਾਰੀਖ ਲਿਖਣ ਵਾਲੇ ਦਾ ਖਿਆਲ ਸ੍ਵਾਂਗ ਵਿਚ ਹੀ ਫਾਬਾ ਸੀ, ਇਹ ਨਹੀਂ ਪਤਾ ਸੀ ਕਿ ਬੁਲ੍ਹੇਸ਼ਾਹ ਹੋਰੀਂ ਤਾਂ ਨਰਕ ਸੁਵਰਗ ਤੋਂ ਪਰੇ ਪਰੇਲੇ ਸਨ, ਓਹ ਇਕ ਵਿਚ ਇਕ ਹੋ ਗਏ ਸਨ, ਪਰ ਤਦ ਵੀ ਅੰਤਲੀ ਤੁਕ ਵਿਚ ਕੁਝ ਸਚਾਈ ਦੱਸੀ ਹੈ।

## ਕਾਫ਼ੀਆਂ ਸਾਈਂ ਬੁਲ੍ਹੇਸ਼ਾਹ ਜੀ ਦੀਆਂ

ਬੁਲ੍ਹੇਸ਼ਾਹ ਹੋਰਾਂ ਦੀਆਂ ਕਾਫੀਆਂ ਅਨੇਕ ਹਨ,ਪਰ ਏਹ ਢਾਡੀਆਂ ਤੇ ਕਵਾਲੀਆਂ ਨੂੰ ਹੀ ਜ਼ਬਾਨੀ ਯਾਦ ਹਨ। ਜੋ ਆਮ ਛਪੀਆਂ ਹੋਈਆਂ ਕਾਫੀਆਂ ਲੱਭਦੀਆਂ ਹਨ ਓਹ ਬਹੁਤ ਥੋੜੀਆਂ ਤੇ ਅਸ਼ੁਧ ਹਨ, ਇਕ ਸੱਜਣ ਨੇ ਯਤਨ ਕਰਕੇ ੧੦੦ ਤੋਂ ਉੱਤੇ ਕਾਫੀਆਂ ਇਕੱਤ੍ਰ ਕਰਕੇ ਅਰ ਸੋਧ ਕੇ ਛਪਾਈਆਂ ਹਨ, ਪਰ ਓਹਨਾਂ ਵਿਚ ਵੀ ਕਈ ਨਹੀਂ ਹਨ। ਜੀਕਣ ਓਹ ਕਾਫੀ ਜਿਸ ਵਿਚ ਏਹ ਬਚਨ ਹੈ:-"ਬੁਲ੍ਹੇ ਨਾਲੋਂ ਚੁੱਲ੍ਹਾ

ਢੰਗਾ ਜਿਥੇ ਮੰਨ ਪਕਾਈ ਦਾ" ਨਹੀਂ ਹੈ, ਨਾ ਹੀ ਓਹ ਕਾਫੀ-ਜਿਸ ਵਿਚ ਗੁਰੂ ਗੋਬਿੰਦ ਸਿੰਘ ਜੀ ਦਾ ਜ਼ਿਕਰ ਹੈ, ਦਰਜ ਹੈ, ਪਰ ਫੇਰ ਵੀ ਰੋਹਤਕੀ ਜੀ ਦਾ ਕੰਮ ਸਲਾਘਾ ਯੋਗ ਹੈ, ਅਰ ਪੰਜਾਬੀ ਉੱਤੇ ਉਪਕਾਰ ਹੈ। ਏਹਨਾਂ ਸੰਤਾਂ ਦੀਆਂ ਕਾਫੀਆਂ ਜੀਵ ਦੀ ਤ੍ਰੱਕੀ ਤੇ ਹਰ ਸਮੇਂ ਦੇ ਅਨੁਸਾਰ ਹਨ ਅਰਥਾਤ ਜੀਵ ਦੇ ਨੀਵੇਂ ਦਰਜੇ ਤੋਂ ਚੱਲ ਕੇ ਵੈਰਾਗ, ਭਗਤੀ, ਪ੍ਰੇਮ, ਗਿਆਨ ਵਿਚੋਂ ਲੰਘਦੇ ਹੋਏ ਅਦਵੈਤ ਤੱਕ ਪੁੱਜਣ ਦੇ ਵੇਲਿਆਂ ਲਈ ਅੱਡ ਅੱਡ ਉਪਦੇਸ਼ ਹਨ। ਵੈਰਾਗ, ਭਗਤੀ, ਗਿਆਨ ਅਰ ਅਦਵੈਤ ਭਰੀ ਪਈ ਹੈ, ਚੋਣਵੀਆਂ ਕਾਫੀਆਂ ਲਿਖਦੇ ਹਾਂ:-

ਵੈਰਾਗ

ਉਠ ਜਾਗ ਘੁਰਾੜੇ ਮਾਰ ਨਹੀਂ।
ਇਹ ਸੌਣ ਤੇਰੇ ਦਰਕਾਰ ਨਹੀਂ।

ਇਕ ਰੋਜ਼ ਜਹਾਨੋਂ ਜਾਣਾ ਹੈ, ਜਾ ਕਬਰੇ ਵਿਚ ਸਮਾਣਾ ਹੈ,
ਤੇਰਾ ਗੋਸ਼ਤ ਕੀੜਿਆਂ ਖਾਣਾਂ ਹੈ, ਕਰ ਚੇਤਾ ਮਰਗ ਵਿਸਾਰ ਨਹੀਂ ॥ ੧ ॥ ਉਠ ਜਾਗ:
ਤੇਰਾ ਸ਼ਾਹਾ ਨੇੜੇ ਆਯਾ ਹੈ, ਕੁਛ ਚੋਲੀ ਦਾਜ ਰੰਗਾਯਾ ਹੈ ?
ਕਿ ਅਪਨਾ ਆਪ ਵੰਞਾਯਾ ਹੈ ? ਐ ਗਾਫਲ ਤੈਨੂੰ ਸਾਰ ਨਹੀਂ ॥ ੨ ॥
ਤੂੰ ਸੁਤਿਆਂ ਉਮਰ ਵੰਞਾਈ ਹੈ, ਤੇਰੀ ਸਾਇਤ ਨੇੜੇ ਆਈ ਹੈ,
ਤੂ ਚਰਖੇ ਤੰਦ ਨ ਪਾਈ ਹੈ, ਕੀ ਕਰਸੇਂ ਦਾਜ ਤੱਯਾਰ ਨਹੀਂ ॥ ੩ ॥
ਅਜ ਕਲ ਤੇਰਾ ਮੁਕਲਾਵਾ ਹੈ, ਕਿਉਂ ਸੁਤੀ ਕਰ ਕਰ ਦਾਵਾ ਹੈ,
ਅਨਡਿਠਿਆਂ ਨਾਲ ਮਿਲਾਵਾ ਹੈ, ਇਹ ਭਲਕੇ ਗਰਮ ਬਜ਼ਾਰ ਨਹੀਂ ॥ ੪ ॥
ਤੂੰ ਇਸ ਜਹਾਨੋਂ ਜਾਏਂਗੀ, ਫਿਰ ਕਦਮ ਨ ਏਥੇ ਪਾਏਂਗੀ,
ਏ ਜੋਬਨ ਰੂਪ ਵੰਞਾਏਂਗੀ, ਤੈਂ ਰਹਿਣਾ ਵਿਚ ਸੰਸਾਰ ਨਹੀਂ ॥ ੫ ॥
ਬੁਲ੍ਹਾ ਸ਼ਹੁ ਬਿਨ ਕੋਈ ਨਾਹੀਂ, ਏਥੇ ਉਥੇ ਦੋਹੀਂ ਸਰਾਈਂ,
ਸੰਭਲ ਸੰਭਲ ਕਦਮ ਟਿਕਾਈਂ, ਫਿਰ ਆਵਣ ਦੂਜੀ ਵਾਰ ਨਹੀਂ ॥ ੬ ॥
ਉਠ ਜਾਗ ਘੁਰਾੜੇ ਮਾਰ ਨਹੀਂ, ਇਹ ਸੌਣ:

ਏਸ ਜਗ ਵਿਚ ਰਹਿਣਾ ਨਹੀਂ, ਅਰ ਬੰਦੇ ਦੀ ਪਰਲੋਕ ਗਮਨ ਦੀ ਤਿਆਰੀ ਨਾ ਕਰਨ ਨੂੰ ਕੇਡੇ ਸੋਹਣੇ ਭਾਵ ਵਿਚ ਦਸਿਆ ਹੈ। ਇਸ ਜਿੰਦ ਦਾ ਕਾਲ ਨਾਲ ਵਿਵਾਹ ਰਚਾਇਆ ਹੈ। ਭਗਤਾਂ ਦਾ ਇਹ ਦਸਤੂਰ ਹੈ ਕਿ ਆਪਣੇ ਪਰਮਾਤਮਾਂ ਜਾਂ ਰੱਬ ਦੀ ਭਗਤੀ ਨੂੰ ਇਸ ਤਰਾਂ ਪਰਗਟ ਕਰਦੇ ਹਨ, ਜਿਕਣ ਇਕ ਇਸਤ੍ਰੀ ਆਪਣੇ ਪਿਆਰੇ ਦੇ

ਪਿਆਰ ਵਿਚ ਮੋਹਤ ਹੁੰਦੀ ਹੈ, ਇਹ ਪਿਆਰ ਦੀ ਗੁਰੂਤਾ ਦੀ ਹੱਦ ਹੈ:–

ਰੈਨ ਗਈ ਲਟਕੇ ਸਭ ਤਾਰੇ, ਅਬ ਤੋ ਜਾਗ ਸੁਦਾਗਰ ਪਿਆਰੇ।
ਕਰ ਲੈ ਆਜ ਕਰਨ ਦਾ ਬੇਰਾ, ਬਹੁੜ ਨਾ ਹੋਸੀ ਆਵਣ ਤੇਰਾ।
ਸਾਥ ਤੇਰਾ ਚਲੋ ਚੱਲ ਪੁਕਾਰੇ, ਅਬ ਤੋ ਜਾਗ ਸੁਦਾਗਰ ਪਿਆਰੇ।

"ਲਟਕੇ ਸਭ ਤਾਰੇ" ਕਿਹਾ ਸੋਹਣਾ ਮੁਹਾਵਰਾ ਹੈ, ਇਕ ਹੋਰ ਨਕਸ਼ਾ ਏਸ ਜਗ ਦੀ ਅਸਾਰਤਾ ਦਾ ਖਿੱਚਦੇ ਹਨ:–

ਪਾਣੀ ਭਰ ਭਰ ਗਈਆਂ ਆਪੋ ਅਪਣੀ ਵਾਰ।
ਇਕ ਭਰ ਆਇਆ ਇਕ ਭਰ ਚਲੀਆਂ ਇਕ ਖੜੀਆਂ ਬਾਹਾਂ ਪਸਾਰ। ਹਾਰ ਹਮੇਲਾਂ ਲੰਮੀਆਂ ਗਲ ਵਿਚ ਬਾਹੀਂ ਛਣਕੇ ਚੂੜਾ, ਕੰਨੀ ਬੁਕ ਬੁਕ ਮਛਰਯਾਲੇ ਸਭ ਅਡੰਬਰ ਕੂੜਾ, ਆਗੇ ਸ਼ਹੁ ਨੇ ਝਾਤ ਨਾ ਪਾਈ, ਐਵੇਂ ਗਿਆ ਸ਼ਿੰਗਾਰ ॥ ੧ ॥
ਹੱਥੀਂ ਮੈਂਹਦੀ ਪੈਰੀਂ ਮੈਂਹਦੀ ਸਿਰ ਤੇ ਧੜੀ ਗੁਦਾਈ, ਤੇਲ ਫੁਲੇਲ ਪਾਨਾਂ ਦਾ ਬੀੜਾ ਦੰਦੀ ਮੱਸੀ ਲਾਈ, ਕੋਈ ਜੋ ਸਦ ਪਈਓ ਨੇ ਡਾਢਾ ਵਿਸਰਿਆ ਘਰ ਬਾਰ ॥ ੨ ॥
ਬੁਲ੍ਹਾਸ਼ਾਹ ਦੇ ਪੰਧ ਪਵੇਂ ਤਾਂ ਤੂੰ ਰਾਹ ਪਛਾਣੇ, ਪੌਣ ਸਤਾਰਾਂ ਪਾਸੇ ਤੂੰ ਮੰਗਦੀ ਦਾਓ ਪਿਆ ਤਿੰਨ ਕਾਣੇ।

ਕਹੀ ਅਚਰਜ ਬੋਲੀ ਹੈ, ਅਰ ਨਕਸ਼ਾ ਵੀ ਕਿਹਾ ਸੋਹਣਾ ਖਿੱਚਿਆ ਹੈ, ਅਰ ਸੋਹਣਿਆਂ ਅਰਥਾਤ ਜਪ ਤਪ ਵਾਲਿਆਂ ਦੇ ਮਾਨ ਨੂੰ ਤੋੜਿਆ ਹੈ। ਅੱਗੇ ਕਸੁੰਭੇ ਦੇ ਖੇਤ ਦਾ ਫੋਟੋ ਖਿੱਚਦੇ ਹਨ:–

ਮੈਂ ਕਸੁੰਭੜਾ ਚੁਗ ਚੁਗ ਹਾਰੀ ਨੀ,
ਮੈਂ ਕਸੁੰਭੜਾ ਚੁਗਚੁਗ ਹਾਰੀ ਨੀ।
ਏਸ ਕਸੁੰਭੜੇ ਦੇ ਕੰਡੇ ਭਲੇਰੇ, ਅੜ ਅੜ ਚੁੰਨੀ ਪਾੜੀ ॥ ੧ ॥
ਏਸ ਕਸੁੰਭੇ ਦਾ ਹਾਕਮ ਕਰੜਾ, ਜ਼ਾਲਮ ਹੈ ਪਟਵਾਰੀ ॥ ੨ ॥
ਏਸ ਕਸੁੰਭੇ ਦੇ ਚਾਰ ਮੁਕੱਦਮ, ਮਲਬਾ ਮੰਗਦੇ ਭਾਰੀ ॥ ੩ ॥

ਸ਼ਾਹ ਹੋਰਾਂ ਨੇ ਪਟਵਾਰੀਆਂ ਨੂੰ ਚੰਗਾ ਸਾਰਟੀਫੀਕੇਟ ਦਿੱਤਾ ਹੈ, ਅਰ "ਮਲਬੇ" ਜਾਂ ਮਾਮਲੇ ਦੇ ਵਾਧੇ ਹੋਣ ਦਾ ਰੋਣਾ ਤਦੋਂ ਵੀ ਸੀ, ਏਸੇ ਵਿਸ਼ੇ ਤੇ ਲਿਖਦੇ ਹੋਏ ਸ਼ਾਹ ਜੀ ਨੇ ਚਰਖੇ ਦਾ ਰੰਗ ਬਣਾਇਆ ਹੈ, ਅਰ ਸਭ ਤੋਂ ਪਹਿਲੇ ਚਰਖੇ ਵਿਚ ਉਪਦੇਸ਼ ਏਹਨਾਂ ਹੀ ਦਿੱਤਾ ਹੈ:–

ਚਰਖੇ ਵਿਚ ਉਪਦੇਸ਼:–

ਕੱਤ ਕੁੜੇ, ਨਾ ਵੱਤ ਕੁੜੇ,
ਛੱਲੀ ਲਾਹ ਭਰੋਟੇ ਘੱਤ ਕੁੜੇ।

ਦਾਜ ਵਿਹੂਣੀ ਜਾਵੇਂਗੀ, ਤਾਂ ਕਿਸੇ ਭਲੀ ਨਾਂ ਭਾਵੇਂਗੀ,
ਗੁਣ ਹੋਸੀ ਤਾਂ ਸ਼ਹੁ ਭਾਵੇਂਗੀ, ਤੂੰ ਲੈ ਖਾਂ ਕਾਈ ਮੱਤ ਕੁੜੇ।
ਤੇਰੇ ਬਾਬਲ ਗੰਢੀ ਪਾਈਆਂ ਨੀਂ, ਦਿਨ ਥੋੜੇ ਚਾ ਮੰਗਾਈਆਂ ਨੀਂ,
ਤੈਨੂੰ ਖਬਰਾਂ ਅਜੇ ਨ ਆਈਆਂ ਨੀਂ, ਘਰ ਪੇਕਿਆਂ ਦੇ ਦਿਨ ਸੱਤ ਕੁੜੇ।
ਤੇਰੇ ਨਾਲ ਦੀਆਂ ਦਾਜ ਰੰਗਾਏ ਨੀ, ਓਨ੍ਹਾਂ ਸੂਹੇ ਸਾਲੂ ਪਾਏ ਨੀ,
ਤੂੰ ਉਲਟੇ ਪੈਰ ਕਿਉਂ ਚਾਏ ਨੀ, ਓਥੇ ਜਾਏਂ ਤਾਂ ਲੱਗੀ ਤੱਤ ਕੁੜੇ।
ਬੁਲ੍ਹੇ ਸ਼ਾਹ ਤੈਨੂੰ ਵਿਆਹਨ ਆਵੇਗਾ, ਜੂੜਾ ਬੀੜਾ ਹਾਰ ਲਿਆਵੇਗਾ,
ਗੁਣ ਹੋਵੇ ਤਾਂ ਗਲ ਲਾਵੇਗਾ, ਨਹੀਂ ਰੋਵੇਂਗੀ ਹੰਝੂ ਰੱਤ ਕੁੜੇ।

ਫੇਰ:-

ਕਰ ਕੱਤਣ ਵਲ ਧਿਆਨ ਕੁੜੇ।

ਨਿੱਤ ਮੱਤੀ ਦੇਂਦੀ ਮਾਂ ਧੀਆ, ਕਿਉਂ ਫਿਰਦੀ ਐਵੇਂ ਆਨ ਧੀਆਂ,
ਤੂੰ ਸ਼ਰਮ ਧਰਮ ਨ ਗਵਾ ਧੀਆ, ਤੂੰ ਕਦੀ ਤਾਂ ਸਮਝ ਨਦਾਨ ਕੁੜੇ।
ਚਰਖਾ ਮੁਫਤ ਤੇਰੇ ਹੱਥ ਆਯਾ, ਪਲਯੋਂ ਨਹੀਂ ਕੁਛ ਖੋਲ੍ਹ ਗਵਾਯਾ,
ਨਾਂ ਹੀ ਕਦਰ ਮੇਹਨਤ ਦਾ ਪਾਯਾ, ਜਦ ਹੋਇਆ ਕੰਮ ਅਸਾਨ ਕੁੜੇ।
ਇਸ ਚਰਖੇ ਦੀ ਕੀਮਤ ਭਾਰੀ, ਤੂੰ ਕੀ ਜਾਣੇ ਕਦਰ ਗੰਵਾਰੀ,
ਉੱਚੀ ਨਜ਼ਰ ਫਿਰੇਂ ਹੰਕਾਰੀ, ਵਿਚ ਅਪਣੀ ਸ਼ਾਨ ਗੁਮਾਨ ਕੁੜੇ।
ਐਸਾ ਚਰਖਾ ਕਿਉਂ ਗੁਵਾਯਾ, ਕਿਉਂ ਤੂੰ ਖੇਹ ਦੇ ਵਿਚ ਰੁਲਾਯਾ,
ਜਦ ਦਾ ਹੱਥ ਤੇਰੇ ਏਹ ਆਯਾ, ਤੂੰ ਕਦੀ ਨ ਵਾਹਿਆ ਆਨ ਕੁੜੇ।
ਨਿੱਤ ਮੱਤੀ ਦਿਆਂ ਇਸ ਵਲੱਲੀ ਨੂੰ, ਇਸ ਭੋਲੀ ਕਮਲੀ ਝੱਲੀ ਨੂੰ
ਜਦ ਪਵੇਗਾ ਵਕਤ ਇਕੱਲੀ ਨੂੰ, ਤਦ ਹਾਏ ਹਾਏ ਕਰਸੀ ਜਾਨ ਕੁੜੇ।
ਤੇਰੇ ਨਾਲ ਦੀਆਂ ਸਭ ਸਈਆਂ ਨੇ, ਉਨ੍ਹਾਂ ਸਭ ਪੂਣੀਆਂ ਕੱਤ ਲਈਆਂ ਨੇ
ਤੈਨੂੰ ਬੈਠੀ ਨੂੰ ਪਿਛੇ ਪਾਯਾ ਨੇ, ਹੁਣ ਬੈਠੀਏਂ ਕਿਉਂ ਹੈਰਾਨ ਕੁੜੇ।

ਇਹ ਹਾਲ ਦੱਸ ਕੇ ਹੁਣ ਮੱਤ ਦੇਂਦੇ ਹਨ:-

ਜੇ ਦੀਵਾ ਅਪਨੇ ਪਾਸ ਜਗਾਵੇਂ, ਕੱਤ ਕੱਤ ਸੂਤ ਭਰੋਟੇ ਪਾਵੇਂ,
ਅੱਖ ਵਿਚੋਂ ਤੂੰ ਰਾਤ ਲੰਘਾਵੇਂ, ਔਖੀ ਕਰਕੇ ਜਾਨ ਕੁੜੇ।
ਰਾਜ ਪੇਕਾ ਦਿਨ ਚਾਰ ਕੁੜੇ, ਨਾਂ ਏਥੋਂ ਏਡ ਗੁਜ਼ਾਰ ਕੁੜੇ,
ਤੂੰ ਸਦਾ ਨ ਪੇਕੇ ਰੈਹਣਾ ਈਂ, ਨਾਂ ਪਾਸ ਅੰਬੜੀ ਬੈਹਣਾ ਈਂ,
ਤਾਂ ਨਿੱਤ ਵਿਛੋੜਾ ਸੈਹਣਾ ਈਂ, ਵੱਸ ਪੈਗੀ ਸੱਸ ਨਣਾਨ ਕੁੜੇ।
ਜਦ ਘਰ ਬੇਗਾਨੇ ਜਾਵੇਂਗੀ, ਮੁੜ ਵੱਤ ਨਾ ਓਥੋਂ ਆਵੇਂਗੀ,
ਓਥੇ ਜਾਕੇ ਪੱਛੋਤਾਵੇਂਗੀ, ਕੁਛ ਅਗਦੋਂ ਕਰ ਸਮਿਆਨ ਕੁੜੇ।
ਜਦ ਸਭ ਸਈਆਂ ਟੁਰ ਜਾਣਗੀਆਂ, ਫੇਰ ਮੂਲ ਨ ਓਥੇ ਆਣਗੀਆਂ,
ਓਹ ਚਰਖੇ ਮੂਲ ਨ ਡਾਹਣਗੀਆਂ, ਤੇਰਾ ਤ੍ਰਿੰਞਣ ਪਿਆ ਵੈਰਾਨ ਕੁੜੇ।

ਇਕ ਐਸਾ ਵੇਲਾ ਆਵੇਗਾ, ਸਭ ਅੰਗ ਸਾਕ ਭਜ ਜਾਵੇਗਾ,
ਕਰ ਮੱਦਤ ਪਾਰ ਲੰਘਾਵੇਗਾ, ਓਹ ਬੁਲ੍ਹੇ ਦਾ ਸੁਲਤਾਨ ਕੁੜੇ।

ਆਹ! ਕਿਸ ਰੰਗ ਦੀ ਕਵਤਾ ਹੈ, ਅੱਗੇ ਅੰਤ ਵੇਲੇ ਦੇ ਤਰਲੇ ਜਾਂ ਡੋਲੀ ਵਿਚ ਪਈ ਕੁੜੀ ਦੀਆਂ ਚੀਕਾਂ ਦਾ ਨਕਸ਼ਾ ਖਿੱਚਿਆ ਹੈ:—

ਮਿਲ ਲਓ ਸਹੇਲੜੀਓ ਨੀ,
ਮੇਰੀ ਗ਼ਾਜ਼ ਗਹੇਲੜੀਓ ਨੀ,
ਮੈਂ ਸਹੁਰੇਘਰ ਚੱਲੀ।
ਅੰਮਾਂ ਬਾਬਲ ਦਾਜ ਰੰਗਾਯਾ, ਇਕ ਚੋਲੀ ਇਕ ਚੁੰਨੀ।
ਦਾਜ ਤਿਨ੍ਹਾਂ ਦੇ ਦੇਖ ਕੇ ਮੈਂ ਹੰਝੂ ਭਰ ਭਰ ਰੁੰਨੀ।
ਪਲਕ ਵਿਛੋੜਾ ਸੱਈਯਾਂ ਦਾ ਮੈਂ ਡਾਰੋਂ ਕੂੰਜ ਵਿਛੁੰਨੀ।
ਮਿਲ ਲਓ ਸਹੇਲੜੀਓ, ਮੇਰੀ ਗ਼ਾਜ਼ਃ
ਰੰਗ ਬਰੰਗੇ ਸੂਲ ਏਥੇ ਚੰਬੜ ਜਾਂਦੇ ਜੇਹੜੇ।
ਏਥੋਂ ਦੇ ਦੁਖ ਨਾਲੇ ਜਾਂਦੇ, ਅਗਲੇ ਮੈਂ ਪਾਂ ਕੇਹੜੇ।
ਸੱਸ ਨਣਾਨਾਂ ਦੇਵਣ ਤਾਨ੍ਹੇ ਵਡੀ ਨਮੋਸ਼ੀ ਮੈਨੂੰ।
ਏਥੇ ਸਾਨੂੰ ਰੈਹਣ ਨ ਮਿਲਦਾ, ਜਾਣਾ ਵਾਰੋ ਵਾਰੀ।
ਚੰਗ ਚੰਗੇਰੇ ਪਕੜ ਮੰਗਾਏ, ਮੈਂ ਕਿਸਦੀ ਪਨਿਹਾਰੀ।
ਜਿਸ ਗੁਣ ਪੱਲੇ ਬੋਲ ਸਵੱਲੇ, ਸੋਈ ਸ਼ਹੁ ਨੂੰ ਪਿਆਰੀ।
ਬੁਲ੍ਹਾ ਸ਼ਹੁ ਸੱਤਾਰ ਸੁਣੀਂਦਾ, ਵੇਲਾ ਨਿੱਕਲ ਜਾਏ।
ਮੇਹਰ ਇਨਾਇਤ ਤਦਹੀ ਹੋਵੇ, ਜਾਂ ਅਪਣਾ ਆਪ ਸੁਨਾਏ।
ਅਦਲ ਕਰੇ ਤਾਂ ਜਾਣਾ ਕੋਈ, ਫਜ਼ਲੋਂ ਬਖ਼ਰਾ ਪਾਏ।

ਪੱਕੇ ਭਗਤੀ ਅਰ ਨਿਮ੍ਰਤਾ ਭਾਵ ਵਿਚ ਕਵੀ ਜੀ ਰੱਤੇ ਹੋਏ ਜਾਪਦੇ ਹਨ, ਅੱਗੇ ਹੁਣ ਗੁਰੂ ਦੀ ਲੋੜ ਦੱਸਦੇ ਨਨ:—

ਮੈਂ ਹੁਣ ਲਖਿਆ ਸੋਹਣਾ ਯਾਰ।

ਜੋ ਕੋਈ ਉਸਨੂੰ ਭਾਲਣ ਜਾਵੇ, ਬਾਝ ਵਸੀਲੇ ਹੱਥ ਨਾਂ ਆਵੇ,
'ਸ਼ਾਹ ਇਨਾਇਤ' ਭੇਦ ਬਤਾਵੇ, ਤਾਂ ਖੁਲ੍ਹੇ ਸਭ ਅਸਰਾਰ॥ ੧॥
ਮੈਂ ਹੁਣ ਲਖਿਆ ਸੋਹਣਾ ਯਾਰ।

ਸ੍ਰੀ ਗੁਰੁ ਗ੍ਰੰਥ ਸਾਹਿਬ ਜੀ ਵਿਚ ਵੀ ਬਚਨ ਹੈ:—

ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ।
ਏਤੇ ਚਾਨਣ ਹੋਦਿਆ ਗੁਰ ਬਿਨੁ ਘੋਰ ਅੰਧਾਰ।

ਇਸ ਜਗ ਤੋਂ ਜਾਂ ਜੀਉ ਉਥਾਨ ਹੋਯਾ, ਤਾਂ ਪ੍ਰੇਮ ਇਸ਼ਕ ਨੇ ਆਣ ਮੋਹਿਆ, ਇਸ਼ਕ ਵਿਚ ਜੀਵ ਦੀ ਇਕ ਅਨੋਖੀ ਗਤੀ ਹੁੰਦੀ ਹੈ, ਕਦੀ

ਪਿਆਰੇ ਦਾ ਝਲਕਾਰਾ ਵੇਖ ਵੱਡਾ ਆਨੰਦ, ਕਦੀ ਪਿਆਰੇ ਦੇ ਵਿਛੋੜੇ ਦਾ ਦੁਖ, ਜਾਂ ਪਿਆਰੇ ਨੇ ਮੂੰਹ ਦਿਖਾਇਆ ਤਾਂ ਜੀਉ ਉਭਰ ਆਇਆ, ਅਰ ਜੇ ਰਤਾ ਓਹਲੇ ਹੋ ਗਿਆ ਤਾਂ ਬੱਸ ਕਾਲ ਨੇ ਮੂੰਹ ਦਿਖਾਇਆ।

ਪ੍ਰੇਮ ਦੀਆਂ ਸਾਰੀਆਂ ਹਾਲਤਾਂ ਦਾ ਬੁੱਲ੍ਹੇ ਜੀ ਨੇ ਅਸਚਰਜ ਨਕਸ਼ਾ ਖਿੱਚਿਆ ਹੈ, ਕਾਰਨ ਇਕ ਏਹ ਵੀ ਹੈ ਕਿ ਸ਼ਾਹ ਹੋਰੀਂ ਆਪ ਪ੍ਰੇਮ ਕਟਾਰੀ ਦੇ ਫੱਟੇ ਹੋਏ ਸਨ, ਆਪਣੇ ਹੀ ਜੀ ਦਾ ਫੋਟੋ ਸਾਹਮਣੇ ਰੱਖਿਆ ਹੈ:—

ਇਸ਼ਕ ਕਸਾਈ ਨੇ ਜੇਹੀ ਕੀਤੀ, ਹਰਗਿਜ਼ ਖਬਰ ਨ ਕਾਈ।
ਇਸ਼ਕ ਰਵਾੜੀ ਲਾਈ ਛਾਤੀ, ਫੇਰ ਨ ਝਾਤੀ ਪਾਈ।
ਮਾਪਿਆਂ ਕੋਲੋਂ ਛਿਪ ਛਿਪ ਰੋਵਾਂ, ਕਰ ਕਰ ਲੱਖ ਬਹਾਨੇ।
ਇਸ਼ਕ ਅਸਾਂ ਨਾਲ ਕੇਹੀ ਕੀਤੀ, ਲੋਕ ਮਾਰਦੇ ਤਾਨ੍ਹੇ।

ਫੇਰ:—

"ਮਿਤਰ ਪਿਆਰੇ ਦੇ ਕਾਰਨ ਨੀ ਮੈਂ,ਰੋਜ਼ਉਲ੍ਹਾਮੇਂ ਸੈਹਨੀ ਹਾਂ।"

ਪ੍ਰੇਮ, ਸੱਚਾ ਪ੍ਰੇਮ ਜੀਉ ਵਿਚ ਘਰ ਕਰ ਗਿਆ, ਉਸ ਦਸ਼ਾ ਤੇ ਪੁੱਜ ਗਏ ਕਿ ਹਰ ਵੇਲੇ ਮਨ ਵਿਚ ਪਿਆਰੇ ਦਾ ਵਾਕ, ਸੋਹਣੇ ਦੀ ਸੂਰਤ ਹਰ ਦਮ ਪਾਸ "ਦਮ ਦਮ ਸਦਾ ਸਮਾਲਦਾ ਦੰਮ ਨ ਬਿਰਥਾ ਜਾਇ" ਵਾਲੇ ਗੁਰਵਾਕ ਅਨੁਸਾਰ ਦਸ਼ਾ ਹੋ ਗਈ। ਜੇ ਕਦੀ ਮਨ ਹਿੱਲਿਆ ਤੇ ਯਾਰ ਦਾ ਰੂਪ ਰਤੀ ਓਹਲੇ ਹੋ ਗਿਆ, ਬਸ ਜੀ ਦੀ ਅਵਸਥਾ ਬਦਲ ਗਈ,ਉਸ ਸਮੇਂ ਪਿਆਰੇ ਨੂੰ ਨਿਹੋਰੇ ਦੇਂਦੇ ਹਨ:—

ਘੁੰਗਟ ਚੱਕ ਓ ਸੱਜਣਾਂ,
ਹੁਣ ਸ਼ਰਮ ਕਾਸਨੂੰ ਰੱਖੀਆ ਵੇ।

ਜ਼ੁਲਫ ਕੁੰਡਲ ਨੇ ਘੇਰਾ ਪਾਯਾ, ਬਿਸੀਅਰ ਹੋਕੇ ਡੰਗ ਚਲਾਯਾ,
ਵੇਖ ਅਸਾਂ ਵਲ ਤਰਸ ਨ ਆਯਾ, ਕਰਕੇ ਖ਼ੂਨੀ ਅੱਖੀਆਂ ਵੇ।੧।

ਘੁੰਗਟ ਚੱਕ ਓ ਸੱਜਣਾ ਹੁਣ:

ਦੋ ਨੈਨਾਂ ਦਾ ਤੀਰ ਚਲਾਯਾ, ਮੈਂ ਆਜਜ਼ ਦੇ ਸੀਨੇ ਲਾਯਾ,
ਘਾਇਲ ਕਰਕੇ ਮੁਖ ਛਪਾਯਾ,ਏਹ ਚੋਰੀਆਂ ਕਿਨ ਦੱਸੀਆਂ ਵੇ।੨।
ਬਿਰਹੋਂ ਕਟਾਰੀ ਕੱਸਕੇ ਮਾਰੀ, ਤਦ ਮੈਂ ਹੋਯਾ ਬੇਦਿਲ ਭਾਰੀ,
ਮੁੜ ਨ ਲਈ ਤੈਂ ਸਾਰ ਹਮਾਰੀ, ਪੀਤਾਂ ਤੇਰੀਆਂ ਕੱਚੀਆਂ ਵੇ।੩।
ਨੇਹੁ ਲਗਾਕੇ ਮਨ ਹਰ ਲਿੱਤਾ, ਫੇਰ ਨ ਅਪਣਾ ਦਰਸ਼ਨ ਦਿੱਤਾ,
ਜ਼ੈਹਰ ਪਿਆਲਾ ਮੈਂ ਆ ਪੀਤਾ, ਸੀ ਅਕਲੋਂ ਮੈਂ ਕੱਚੀਆਂ ਵੇ।੪।
ਸ਼ਰਤ 'ਇਨਾਇਤ' ਮੁਖੋਂ ਨਾਂ ਬੋਲਾਂ,ਸੂਰਤ ਤੇਰੀ ਹਰ ਵਲ ਟੋਲਾਂ,
ਸਾਹਬ ਹੋਕੇ ਫਿਰ ਕਿਉਂ ਡੋਲਾਂ, ਅਜ ਕੌਲੋਂ ਮੈਂ ਸੱਚੀਆਂ ਵੇ।੫।

ਆਹਾ ! ਕਿਸ ਅਸਚਰਜ ਬਿਹੋਂ ਤੇ ਵਿਯੋਗ ਦੇ ਭਰੇ ਬਚਨ ਹਨ, ਐਉਂ ਜਾਪਦਾ ਹੈ ਕਿ ਜਿਵੇਂ ਬੁਲ੍ਹੇ ਜੀ ਨੇ ਇਹ ਵਾਕ ਆਪਣੇ ਮੁਰਸ਼ਦ ਜੀ ਦੇ ਵਿਯੋਗ ਵਿਚ ਨਿਹੋਰੇ ਵਜੋਂ ਕਰਕੇ ਉਚਾਰੇ ਹਨ। ਅੱਗੇ ਪ੍ਰੇਮ ਦੇ ਕਾਰੇ, ਜਿਸਨੇ ਕਈ ਆਸ਼ਕ ਮਾਰੇ, ਦੱਸਦੇ ਹੋਏ ਲਿਖਦੇ ਹਨ:-

ਕਿਉਂ ਇਸ਼ਕ ਅਸਾਂ ਤੇ ਆਯਾ ਹੈ,
ਤੂੰ ਆਯਾ ਹੈਂ ਮੈਂ ਪਾਇਆ ਹੈ।
ਇਬ੍ਰਾਹੀਮ ਚਾ ਚਿਖਾ ਸਟਾਯੋ,ਜ਼ਿਕਰੀਏ ਸਿਰ ਕਲਵਤ ਧਕਾਯੋ,
ਯੂਸਫ ਹੱਟੋ ਹੱਟ ਵਿਕਾਯੋ, ਕਹਿ ਸਾਨੂੰ ਕੀ ਲਿਆਯਾ ਹੈਂ ॥ ੧ ॥

ਫੇਰ:-

ਮੈਨੂੰ ਛੱਡ ਗਏ, ਆਪ ਲੱਦ ਗਏ, ਮੈਂ ਵਿਚ ਕੀ ਤਕਸੀਰ।
ਰਾਤੀਂ ਨੀਂਦ ਨ ਸੁਖ ਸੁੱਤੀ, ਦਿਨੇ ਪਲੱਟਾਂ ਨੀਰ ॥ ੧ ॥
ਤੋਪਾਂ ਤੇ ਤਲਵਾਰਾਂ ਕੋਲੋਂ, ਤਿੱਖੇ "ਇਸ਼ਕ ਦੇ ਤੀਰ" ॥ ੨ ॥
ਇਸ਼ਕੇ ਜੇਡ ਨ ਜ਼ਾਲਮ ਕੋਈ, ਇਹ ਜੈਹਮਤ ਬੇ ਪੀਰ ॥ ੩ ॥
ਇਕ ਪਲ ਸਾਇਤ ਅਰਾਮ ਨ ਦੇਵੇ,ਬੜੀ ਵਿਛੋੜੇ ਦੀ ਪੀੜ ॥ ੪ ॥
ਬੁਲ੍ਹਾ ਸ਼ਾਹ ਜੇ ਕਰੇ ਇਨਾਇਤ, ਸਭ ਦੁਖ ਹੋਣ ਤੁਗ਼ੀਰ ॥ ੫ ॥

'ਇਨਾਇਤ' ਤੋਂ ਆਪਣੇ ਮੁਰਸ਼ਦ ਜੀ ਵੱਲ ਇਸ਼ਾਰਾ ਹੈ ਕਿ ਜੇ ਮੇਹਰ ਕਰੇ ਤਾਂ ਵਾਹਿਗੁਰੂ ਤੋਂ ਵਿਛੜਨ ਦਾ ਦੁਖ ਦੂਰ ਹੋ ਸਕਦਾ ਹੈ। ਫੇਰ ਪ੍ਰੇਮ ਦਾ ਹੋਰ ਵਰਨਨ ਕਰਦੇ ਹਨ:-

ਬੁਲ੍ਹਾ ਸ਼ਾਹ ਕੀ ਜਾਣਾ ਜ਼ਾਤ ਇਸ਼ਕ ਦੀ ਕੌਣ,
ਨਾਂ ਸੌਣਾਂ ਤੇ ਕੰਮ ਉਖੇਰਾ ਢੂੰਢੇ ਜਾਗਣ ਸੌਣ।
ਰਾਂਝੇ ਨੂੰ ਮੈਂ ਗਾਲੀਆਂ ਦੇਵਾਂ ਮਨ ਵਿਚ ਕਰਾਂ ਦੁਆਈਂ।
ਮੈਂ ਤੇ ਰਾਂਝਾ ਇਕੋ, ਦੂਈ ਲੋਕਾਂ ਨੂੰ ਅਜਮਾਈਂ।
ਜਿਸ ਬੇਲੇ ਵਿਚ ਬੇਲੀ ਵੱਸੇ ਉਸ ਦੀਆਂ ਲਵਾਂ ਬਲਾਈਂ।
ਬੁਲ੍ਹਾ ਸ਼ਹੁ ਨੂੰ ਪਾਸੇ ਛੱਡਕੇ ਜੰਗਲ ਵੱਲ ਨ ਜਾਈਂ।

ਜਦ ਇਸ਼ਕ ਨੇ ਘਰ ਕਰ ਲੀਤਾ ਤਾਂ ਆਸ਼ਕ ਤੇ ਮਾਸ਼ੂਕ ਦਾ ਪਰਦਾ ਉੱਠਦਾ ਹੈ, ਇਸ ਪਰ ਦੱਸਦੇ ਹਨ:-

ਵਾਹ ਵਾਹ ਰਮਜ਼ ਸਜਣ ਦੀ ਹੋਰ,
ਆਸ਼ਕ ਬਿਨਾਂ ਨ ਸਮਝੇ ਕੋਰ।
ਕੋਠੇ ਤੇ ਚੜ੍ਹ ਦੇਵਾਂ ਹੋਕਾ, ਇਸ਼ਕ ਵਿਹਾਝੋ ਕੋਈ ਨ ਲੋਕਾ,
ਇਸਦਾ ਮੂਲ ਨ ਖਾਣਾ ਧੋਖਾ,ਜੰਗਲ ਬਸਤੀ ਮਿਲੇ ਨ ਠੌਰ ॥ ੧ ॥
ਵਾਹ ਵਾਹ ਰਮਜ਼ ਸਜਣ ਦੀ ਹੋਰ।
ਆਸ਼ਕ ਦੋਹੀਂ ਜਹਾਨੀਂ ਮੁੱਠੇ, ਨਾਜ਼ ਮਾਸ਼ੂਕਾਂ ਦੇ ਓਹ ਕੁੱਠੇ,

ਇਸ਼ਕ ਦਾ ਫੱਟਯਾ ਕੋਈ ਨ ਛੁੱਟੇ,ਕੀਤਸੁ ਬਾਂਦਾ ਫੱਟ ਫਿਲੌਰ ॥੨॥
ਦੋ,ਦੀਦਾਰ ਹੋਯਾ ਜਦ ਰਾਹੀ, ਅੱਚਣਚੇਤ ਪਈ ਗਲ ਫਾਹੀ,
ਡਾਢੀ ਕੀਤੀ ਬੇ ਪਰਵਾਹੀ, ਮੈਨੂੰ ਮਿਲਗਿਆ ਠੱਗ ਲਹੌਰ ॥ ੩ ॥
ਸ਼ੀਰੀਂ ਹੈ ਬਿਰਹੋਂ ਦਾ ਖ਼ਾਨਾ, ਕੋਹ ਚੋਟੀ ਫਿਰਹਾਦ ਨਿਮਾਨਾ,
ਯੂਸਫ ਮਿਸਰ ਬਜ਼ਾਰ ਵਿਕਾਨਾ, ਉਸਨੂੰ ਨਾਹੀਂ ਵੇਖਣ ਕੌਰ ॥੪॥
ਲੈਲਾਂ ਮਜਨੂੰ ਦੋਵੇਂ ਖ਼ਰਦੇ, ਸੋਹਣੀ ਡੁਬੀ ਵਿਚ ਬਹਿਰ ਦੇ,
ਹੀਰ ਵੰਞਾਏ ਸਭੇ ਘਰ ਦੇ, ਉਸਦੀ ਛਿੱਕੀ ਮਾਹੀ ਡੋਰ ॥ ੫ ॥
ਆਸ਼ਕ ਫਿਰਦੇ ਚੁੱਪ ਚੁਪਾਤੇ, ਜੈਸੇ ਮਸਤ ਸਦਾ ਮਦ ਮਾਤੇ,
ਦਾਮ ਜ਼ੁਲਫ ਦੇ ਅੰਦਰ ਫਾਥੇ, ਓਥੇ ਵੱਸ ਨ ਚੱਲੇ ਹੋਰ ॥ ੬ ॥

ਇਸ ਕਾਫੀ ਵਿਚ ਵੀ ਪਹਿਲੋਂ ਮੁਰਸ਼ਦ ਦੇ ਲਾਹੌਰ ਵਿਚ ਮਿਲਣ ਤੇ ਫੇਰ ਵਿਛੜਨ ਦਾ ਸਾਫ ਵਰਨਨ ਕੀਤਾ ਹੈ । ਫੇਰ ਸਤਿਗੁਰ ਦੇ ਦਰਸ ਦੀ ਤਾਂਘ ਵਿਚ ਆਖਦੇ ਹਨ:-

ਮੇਰੇ ਮਾਹੀ ਕਿਉਂ ਚਿਰ ਲਾਯਾ ਹੈ ।
ਕਹਿ ਬੁਲ੍ਹਯਾ ਹੁਣ ਪ੍ਰੇਮ ਕਹਾਣੀ, ਜਿਤ ਤਨ ਲੱਗੇ ਸੋਤਨਜਾਣੀ,
ਅੰਦਰ ਝਿੜਕਾਂ ਬਾਹਰ ਤ੍ਰਾਨੇ,ਨੇਹੁੰ ਲਾਮੈਂ ਏਹਸੁਖ ਪਾਇਆ ਹੈ॥੧॥
ਨੈਣਾਂ ਬਾਣ ਰੁਦਨ ਦੀ ਪਕੜੀ,ਇਕ ਮਰਨਾ ਦੂਜੀ ਜਗਦੀਫੱਕੜੀ,
ਬ੍ਰਿਹੋਂ ਜਿੰਦ ਅਵੱਲੜੀ ਜੱਕੜੀ,ਨੀ ਮੈਂ ਰੋ ਰੋ ਹਾਲ ਵੰਞਾਯਾਹੈ ॥੨॥
ਮੇਰੇ ਮਾਹੀ ਕਿਉਂ ਚਿਰ ਲਾਯਾ ਹੈ ।

ਇਸ਼ਕ ਦਾ ਸਵਾਦ ਤਦ ਹੀ ਜਾਪਦਾ ਹੈ ਜਦ ਯਾਰ ਇਕ ਵਾਰੀ ਮਿਲ ਕੇ ਫੇਰ ਵਿਛੋੜਾ ਦੇ ਜਾਏ। ਹਾਂ ਜੀ ਸੁਖ ਦਾ ਥਹੁ ਤਦੋ ਲੱਗ ਦਾ ਹੈ, ਜਦ ਸੁਖ ਦੇ ਮਗਰੋਂ ਦੁਖ ਵੰਘਾਰਦਾ ਹੈ। ਬੁਲ੍ਹੇਸ਼ਾਹ ਹੋਰਾਂ ਤੋਂ ਕੁਝ ਆਪਣੇ ਗੁਰੂ ਦੀ ਬੇਫੁਰਮਾਨੀ ਹੋ ਗਈ ਸੀ, ਜਿਸ ਪਰ ਗੁਰੂ ਨੇ ਕੱਢ ਦਿੱਤਾ ਸੀ। ਬੱਸ ਤਦ ਸਤਿਗੁਰ ਦੇ ਆਤਮ ਰਸ ਦੇ ਸੁਆਦ ਦਾ ਪਤਾ ਲੱਗਾ, ਤੇ ਓਹਨਾਂ ਦੇ ਵਿਯੋਗ ਤੇ ਬ੍ਰਿਹੋਂ ਨੇ ਆਣ ਸਤਾਇਆ।

ਬੁਲ੍ਹੇ ਹੋਰਾਂ ਨੇ ਰੋ ਰੋ ਕੇ ਆਪਣਾ ਹਾਲ ਵੰਞਾਇਆ, ਸੁਦਾਈਆਂ ਵਾਂਗ ਗੁਰੂ ਦਰਸ਼ਨ ਬਿਨ ਅਕੁਲਾਏ, ਕਿਧਰੇ ਰਾਗ ਸਿੱਖੇ, ਕਿਧਰੇ ਨਾਚ ਨੱਚੇ, ਭੇਸ ਵਟਾਇਆ, ਕਈ ਭੇਸ ਗੁਰੂ ਨੂੰ ਮਨਾਉਣ ਲਈ ਕੀਤੇ, ਅਰ ਅੰਤ ਨੂੰ ਗੁਰੂ ਮਨਾ ਹੀ ਲਿਆ। ਆਪ ਦੇ ਗੁਰੂ ਵਿਛੋੜੇ ਦੇ ਸਮੇਂ ਦੀਆਂ ਕਾਫੀਆਂ ਬੜੀਆਂ ਹੀ ਬ੍ਰਿਹੋਂ ਦੀਆਂ ਭਰੀਆਂ ਹੋਈਆਂ ਹਨ। ਇਸ ਵਿਛੋੜੇ ਵਿਚ ਕਿਹਾ ਹੋਇਆ ਕਵੀ ਜੀ ਦਾ ਅਠਵਾਰਾ ਤੇ ਬਾਰਾਂਮਾਹ ਮਸ਼ਹੂਰ ਹੈ:-

ਦੋਹਰਾ– ਛਨਿੱਛਰ ਵਾਰ ਉਤਾਵਲੇ ਵੇਖ ਸਜਣ ਦੀ ਸੋ,
ਅਸਾਂ ਮੁੜ ਘਰ ਫੇਰ ਨ ਆਵਣਾ ਜੋ ਹੋਣੀ ਹੋਗ ਸੋ ਹੋ।

ਵਾਹ ਵਾਹ ਛਨਿੱਛਰ ਵਾਰ ਵਹੀਲੇ, ਦੁਖ ਸਜਣਦੇ ਮੈਂ ਦਿਲ ਪੀਲੇ,
ਢੂੰਡਾਂ ਔਝੜ ਜੰਗਲ ਬੇਲੇ, ਅਧੜੀ ਰੈਨ ਕਵਲੜੇ ਵੇਲੇ,
ਬਿਰਹੋਂ ਘੇਰੀਆਂ ॥ ੧ ॥
ਖੜੀ ਤਾਂਘਾਂ ਤੁਸਾਡੀਆਂ ਤਾਂਘਾਂ, ਰਾਤੀਂ ਸੁੱਤੜੇ ਸ਼ੇਰ ਉਲਾਂਘਾਂ,
ਉੱਚੀ ਚੜ੍ਹਕੇ ਕੂਕਾਂ ਚਾਂਘਾਂ, ਸੀਨੇ ਅੰਦਰ ਰੜਕਣ ਸਾਡਾਂ,
ਪਿਆਰੇ ਤੇਰੀਆਂ ॥ ੨ ॥

ਦੋਹਰਾ– ਐਤਵਾਰ ਸੁਨੇਤ੍ਰ ਹੈ ਜੋ ਜੋ ਕਦਮ ਧਰੇ,
ਉਹ ਭੀ ਆਸ਼ਕ ਨਹੀਂ ਹੈ ਜੋ ਸਿਰ ਦੇਂਦਾ ਉਜ਼ਰ ਕਰੇ।

ਐਤਵਾਰ ਦੂਰ ਨਹਾਇਤ, ਵਿਚੋਂ ਜਾਇ ਹਿਜਰ ਦੀ ਸਾਇਤ,
ਤਾਂ ਮੈਂ ਤਾਰੀਆਂ ॥ ੩ ॥
ਤੇਰੀ ਯਾਰੀ ਜਹੀ ਨ ਯਾਰੀ, ਤੇਰੇ ਪਕੜ ਵਿਛੋੜੇ ਮਾਰੀ,
ਇਸ਼ਕ ਤੁਸਾਡੇ ਕਿਆ ਮਤ ਮਾਰੀ, ਤਾਂ ਮੈਂ ਹੋਈਆਂ ਵੇਦੂਨ ਭਾਰੀ,
ਕੀ ਕੁਛ ਕਾਰੀਆਂ ॥ ੪ ॥

ਦੋ:– ਸੋਮਵਾਰ ਸੈ ਵਾਰ ਹੈ ਕਿਆ ਰਲ ਕਰੇ ਪੁਕਾਰ,
ਅੱਗੇ ਲੱਖ ਕਰੋੜ ਸਹੇਲੀਆਂ ਮੈਂ ਕਿਸਦੀ ਪਨਿਹਾਰ।

ਮੈਂ ਦੁਖਯਾਰੀ ਦੁਖ ਸਵਾਰ, ਰੋਣਾਂ ਅਖੀਆਂ ਦਾ ਰੁਜ਼ਗਾਰ,
ਮੇਰੀ ਖਬਰ ਨ ਲੈਂਦਾ ਯਾਰ, ਹੁਣ ਮੈਂ ਜਾਤਾ ਮਰਦੀ ਵਾਰ,
ਮੋਯਾਂ ਨੂੰ ਮਾਰਦਾ ॥ ੫ ॥
ਮੇਰੀ ਉਸੇ ਨਾਲ ਲੜਾਈ, ਜਿਨ੍ਹੇਂ ਮੈਨੂੰ ਬਰਛੀ ਲਈ,
ਸੀਨੇ ਅੰਦਰ ਭਾ ਭੜਕਾਈ, ਕਟ ਕੱਟ ਖਾਵੇ ਬਿਰਹੋਂ ਕਸਾਈ,
ਪਿੱਛਾ ਯਾਰ ਦਾ ॥ ੬ ॥

ਦੋ:– ਮੰਗਲ ਮੈਂ ਗਲ ਪਾਣੀ ਆਯਾ ਲਬਾਂ ਤੇ ਆਵਣ ਹਾਰ,
ਮੈਂ ਘੁੰਮਣ ਘੇਰਾਂ ਘੇਰੀਆਂ ਉਹ ਵੇਖੇ ਖੜਾ ਕਿਨਾਰ।

ਮੰਗਲ ਬੰਦੀਵਾਨ ਦਿਲਾਂ ਦੇ, ਬੁੱਡੇ ਸ਼ਹੁ ਦਰਯਾਵਾਂ ਜਾਂਦੇ,
ਕੱਪਰ ਕੜਕ ਦੁਪਹਿਰੀਂ ਖਾਂਦੇ, ਵਲਵਲ ਗੋਤਿਆਂ ਦੇ ਮੂੰਹ ਆਂਦੇ,
ਮਾਰੀ ਯਾਰ ਦੀ ॥ 2 ॥

ਕੈਂਢੇ ਵੇਖੇ ਖਲਾ ਤਮਾਸ਼ਾ, ਸਾਡੀ ਮੌਤ ਓਹਨਾਂ ਦਾ ਹਾਸਾ,
ਮੇਰੇ ਦਿਲ ਵਿਚ ਆਯੋ ਸਾਸਾ, ਵੇਖਾਂ ਦੇਸੀ ਕਦੋਂ ਦਲਾਸਾ,
ਨਾਲ ਪਿਆਰ ਦੇ ॥ ੮ ॥

ਦੋਃ—ਬੁਧ ਸੁਧ ਰਹੀ ਮਹਬੂਬ ਦੀ ਸੁਧ ਅਪਣੀ ਰਹੀ ਨ ਹੋਰ,
ਮੈਂ ਬਲਿਹਾਰੀ ਓਸਦੇ ਜੋ ਖਿੱਚਦਾ ਮੇਰੀ ਡੋਰ ।

ਬੁਧ ਸੁਧ ਆ ਗਿਆ ਬੁਧਵਾਰ, ਮੇਰੀ ਖਬਰ ਲਏ ਦਿਲਦਾਰ,
ਸੁਖ ਦੁੱਖਾਂ ਤੋਂ ਘੱਤਾਂ ਵਾਰ, ਦੁਖਾਂ ਆਣ ਮਿਲਾਯਾ ਯਾਰ,
ਪਿਆਰੇ ਤਾਰੀਆਂ ॥ ੯ ॥

ਪਿਆਰੇ ਚਲਣ ਨ ਦੇਸਾਂ ਚਲਿਆਂ, ਲੈਕੇ ਨਾਮ ਜ਼ੁਲਫ਼ਦੇ ਵਲੀਆਂ
ਜਾਂ ਉਹ ਚਲਿਆ ਤਾਂ ਮੈਂ ਛਲਿਆਂ, ਤਾਂ ਮੈਂ ਰਖਸਾਂ ਦਿਲ ਰਲਿਆਂ,
ਲੈਸਾਂ ਵਾਰੀਆਂ ॥ ੧੦ ॥

ਦੋਃ—ਜੋ ਮੈਂ ਰਾਤ ਸੁਹਾਵਣੀ, ਦੁਖ ਦਰਦ ਨ ਆਹੀ ਪਾਪ,
ਉਹ ਜਾਮਾਂ ਸਾਡਾ ਪੈਹਨਕੇ, ਆਯਾ ਤਮਾਸ਼ੇ ਆਪ ।

ਅਗੋਂ ਆ ਗਈ ਜੁਮੇਂਰਾਤ, ਸ਼ਰਾਬੇ ਗਾਗਰ ਮਿਲੀ ਬਰਾਤ,
ਲਗ ਰਿਹਾ ਮਸਤ ਪਿਆਲਾ ਹਾਥ, ਮੈਨੂੰ ਭੁੱਲ ਗਈ ਜ਼ਾਤ ਸਫ਼ਾਤ,
ਦੀਵਾਨੀ ਹੋ ਰਹੀ ॥ ੧੧ ॥

ਐਸੀ ਜ਼ੈਹਮਤ ਲੋਕ ਨ ਪੀਵਣ, ਮੁੱਲਾਂ ਘੋਲ ਤਾਵੀਜ਼ ਪਿਲਾਵਣ,
ਪੜ੍ਹਨਅਜ਼ੀਮਤਜਿੰਨਬੁਲਾਵਣ, ਸਈਆਂਸ਼ਾਹਮਦਾਰਕਹਿਲਾਵਣ,
ਮੈਂ ਚੁਪ ਹੋ ਰਹੀ ॥ ੧੨ ॥

ਦੋਃ—ਰੋਜ਼ ਜੁਮਾਂ ਦੇ ਬਖਸ਼ੀਆਂ ਮੈਂ ਜਹੀਆਂ ਲਖ ਵਾਰ,
ਫਿਰਉਹਕਿਉਂਕਰਨਬਖਸ਼ੇਆਂ ਜੋੜ੍ਹੀਪੀਰਮੁਕੀਮਗੁਜ਼ਾਰ ।

ਜੁਮਾਂ ਦੀ ਹੋਰੀ ਹੋਰ ਬਹਾਰ, ਹੁਣ ਮੈਂ ਜਾਤਾ ਸ਼ਹੀ ਭਤਾਰ,
ਬੀਬੀ ਬਾਂਦੀ ਬੇੜਾ ਪਾਰ, ਸਿਰ ਤੇ ਕਦਮ ਧਰੇਂਦਾ ਯਾਰ,
ਸੁਹਾਗਣ ਹੋ ਰਹੀ ॥ ੧੩ ॥

ਆਸ਼ਕ ਹੋ ਹੋ ਗੱਲਾਂ ਦੱਸੇ, ਛੋੜ ਮਸ਼ੂਕਾਂ ਕੈਂ ਵਲ ਨੱਸੇ,
ਬੁਲ੍ਹਾਸ਼ਾਹ ਅਸਾਡੇ ਵੱਸੇ, ਤਾਰੀਖ ਵਹੁੜੀ ਦੀ ਕੇਹੜੀ ਦਿੱਸੇ,
ਗਲ ਲਗ ਸੋ ਰਹੀ ॥ ੧੪ ॥

ਦੋ:- ਕਹੋ ਕਾਤਕ ਕੈਸੀ ਬਨੀ, ਜੋ ਬਨਿਯੋਂ ਕਠਨ ਬਭੋਗ,
ਸੀਸ ਖੱਪਰ ਹਥ ਜੋਰ ਕੇ, ਮਾਂਗੂ ਭੀਖ ਸੰਜੋਗ।

ਕਤਕ ਗਿਆ ਕੱਤਣ ਤ੍ਰੰਮਣ, ਲਗੀ ਚਾਟ ਹੋਈਆਂ ਅੱਤਣ,
ਦਰ ਦਰ ਲਗੀ ਧੂੰਮਾਂ ਘੱਤਣ, ਔਖੀ ਘਾਟ ਪੁਚਾਏ ਪੱਤਣ,
ਸ਼ਾਮੀ ਵਾਸਤੇ ॥ ੧ ॥

ਹੁਣ ਮੈਂ ਸੋਈ ਬੇਦਰਦਾ ਲੋਕਾ, ਕੌਣੀ ਦਿਓ ਉਚੇ ਚੜ੍ਹ ਹੋਕਾ,
ਮੇਰਾ ਉਸ ਸੰਗ ਨੇਹੁੰ ਚਰੋਕਾ, ਬੁਲ੍ਹਾ ਸ਼ਹੁ ਬਿਨ ਜੀਵਨ ਔਖਾ,
ਜਾਂਦਾ ਪਾਸ ਤੇ ॥ ੨ ॥

ਦੋ:- ਪੋਹ ਹੁਣ ਪੁੱਛੋ ਜਾਇਕੇ, ਤੁਮ ਨਿਆਰੇ ਰਹੋ ਕਿਉਂ ਮੀਤ,
ਕਿਸ ਮੋਹਨ ਮਨ ਮੋਹ ਲੀਆ, ਜੋ ਪੱਥਰ ਕਰਿਓ ਚੀਤ।

ਪਾਲੇ ਪੋਹ ਪਵਨ ਕਿਤ ਗਈਆਂ, ਲੱਦੇ ਹੋਤ ਨ ਔਧੁੜ ਗਈਆਂ,
ਨਾਂ ਸੰਗ ਮਾਪੇ ਸੱਜਣ ਸਈਆਂ, ਪਿਆਰੇ ਇਸ਼ਕ ਜਵਾਲੀ ਲਈਆਂ
ਦੁੱਖਾਂ ਰੋਲੀਆਂ ॥ ੩ ॥

ਕੜ ਕੜ ਕੱਪੜ ਕੜਕ ਡਰਾਈਏ, ਮਾਰੂ ਥਲ ਵਿਚ ਡੇਰਾ ਪਾਈਏ,
ਜੀਉਂ ਦੇ ਮੋਏ ਨੀ ਮੇਰੀਏ ਮਾਈਏ, ਬੁਲ੍ਹਾ ਸ਼ਾਹ ਕਿਉਂ ਅਜੇ ਨ ਆਈਏ,
ਹੰਝੂ ਡੋਲੀਆਂ ॥ ੪ ॥

ਦੋ:- ਫਾਗਨ ਫੁੱਲੇ ਖੇਤ ਜਿਉਂ ਬਨ ਤਿਨ ਫੁਲ ਸੰਗਾਰ,
ਹਰ ਡਾਲੀ ਫੁੱਲ ਪੱਤੀਆਂ, ਗਲ ਫੂਲਨ ਕੇ ਹਾਰ।

ਹੋਰੀ ਖੇਲਣ ਸਈਆਂ ਵੱਗਣ, ਮੇਰੇ ਨੈਣ ਝਲਾਰੀਂ ਵੱਗਣ,
ਔਖੇ ਜੀਂਵਦਿਆਂ ਦਿਨ ਤੱਗਣ, ਸੀਨੇ ਬਾਣ ਪਰੇਮ ਦੇ ਲੱਗਣ,
ਹੋਰੀ ਹੋ ਰਹੀ ॥ ੫ ॥

ਜੋ ਕੁਝ ਰੋਜ਼ ਅਜ਼ਲ ਥੀਂ ਹੋਈ, ਲਿੱਖੀ ਕਲਮ ਨ ਮੇਟੇ ਕੋਈ,
ਦੁੱਖਾਂ ਸੂਲਾਂ ਦਿੱਤੀ ਢੋਈ, ਬੁਲ੍ਹਾ ਸ਼ਹੁ ਨੂੰ ਆਖੇ ਕੋਈ,
ਜਿਸ ਨੂੰ ਰੋ ਰਹੀ ॥ ੬ ॥

ਦੋ:- ਚੇਤ ਚਮਨ ਮੈਂ ਕੋਇਲਾਂ, ਨਿਤ ਕੂ ਕੂ ਕਰਨ ਪੁਕਾਰ,
ਮੈਂ ਸੁਣ ਸੁਣ ਘੁਣ ਘੁਣ ਝੁਰ ਮਰੂੰ, ਕਬ ਘਰ ਆਵੇ ਯਾਰ।

ਹੁਣ ਕੀ ਕਰਾਂ ਜੋ ਆਯਾ ਚੇਤ, ਬਣ ਤਿਣ ਫੂਲ ਰਹੇ ਸਭ ਖੇਤ,
ਅਪਣਾ ਅੰਤ ਨ ਦੇਂਦੇ ਭੇਤ, ਸਾਡੀ ਹਾਰ ਤੁਸਾਡੀ ਜੇਤ,
ਹੁਣ ਮੈਂ ਹਾਰੀਆਂ ॥ ੭ ॥

ਹੁਣ ਮੈਂ ਮਾਰਿਆ ਅਪਣਾ ਆਪ, ਤੁਸਾਡਾ ਇਸ਼ਕ ਅਸਾਡਾ ਖ਼ਾਪ,
ਤੇਰੇ ਨੇਹੁੰ ਦਾ ਸੋਖਾ ਤਾਪ, ਬੁਲ੍ਹਾ ਸ਼ਹੁ ਕੀ ਲਾਯਾ ਪਾਪ,
ਕੀੜੀ ਮਾਰੀਆਂ ॥ ੮ ॥

ਦੋ:- ਸਾਵਣ ਮਾਹ ਸੁਹਾਵਣਾ ਧਰਤੀ ਬੂੰਦ ਪਈ
ਅਨਹਦ ਗਾਜੇ ਮੇਘਲਾ ਮਨ ਦੀ ਪ੍ਰੀਤ ਗਈ।

ਬਲਿਹਾਰਾਂ ਮੋਹਨ ਸਾਰੇ ਸਾਵਣ, ਦੂਤੀ ਦੁਖ ਲਗੇ ਉਠ ਜਾਵਣ,
ਨੀਂਗਰ ਖੇਡਣ ਕੁੜੀਆਂ ਗਾਵਣ,ਮੈਂ ਘਰ ਰੰਗ ਰੰਗੀਲੇ ਆਵਣ,
ਆਸਾਂ ਪੁੰਨੀਆਂ ॥ ੯ ॥

ਮੇਰੀਆਂਆਸਾਂਰੱਬਪੁਜਾਈਆਂ,ਮੈਂਤਾਂਉਨਸੰਗਅਖੀਆਂ ਲਾਈਆਂ,
ਸੱਈਆਂਦੇਣ ਮੁਬਾਰਕਆਈਆਂ,ਸ਼ਾਹਇਨਾਇਤਆਖਾਂਸਾਈਆਂ,
ਪਾਸੇ ਹੋਣੀਆਂ ॥ ੧੦ ॥

ਦੋ:- ਭਾਦਰੋਂ ਭਾਵੇ ਤਬ ਸਖੀ ਜੋ ਪਲ ਪਲ ਹੋਏ ਮਿਲਾਪ,
ਜੋ ਘਟ ਦੇਖੂੰ ਖੋਲ੍ਹ ਕੇ ਘਟ ਘਟ ਦੇ ਵਿਚ ਆਪ।

ਆ ਹੁਣ ਭਾਦੋਂ ਭਾਗ ਜੁ ਲਾਯਾ, ਸਾਹਬ ਕੁਦਰਤ ਸੇਤੀ ਪਾਯਾ,
ਹਰ ਹਰਦੇ ਵਿਚ ਆਪ ਸਮਾਯਾ,'ਸ਼ਾਹਇਨਾਇਤ'ਆਪ ਲਖਾਯਾ,
ਤਾਂ ਮੈਂ ਲਖਿਆ ॥ ੧੧ ॥

ਆਖਰ ਹੋਈ ਉਮਰ ਤਸੱਲੀ, ਪਲ ਪਲ ਮੰਗਣ ਨੈਣ ਤਜੱਲੀ,
ਜੋ ਕੁਝ ਹੋਸੀ ਕਰਸੀ ਅੱਲਾ, ਬੁਲ੍ਹਾ ਸ਼ਹੁ ਬਿਨ ਕੁਝ ਨ ਭੱਲਾ,
ਪ੍ਰੇਮ ਰਸ ਚਖਿਆ ॥ ੧੨ ॥*



ਕਵੀ ਜੀ ਨੇ ਦੋਹਰਿਆਂ ਵਿਚ ਬਾਹਲੀ ਹਿੰਦੀ ਭਾਸ਼ਾ ਵਰਤੀ ਹੈ, ਪਰ ਏਹਨਾਂ ਦਾ ਰੰਗ ਵਖਰਾ ਹੀ ਹੈ। ਸੱਚ ਹੈ ਦੋਹਰੇ ਸਜਦੇ ਵੀ ਬ੍ਰਿਜ-ਭਾਸ਼ਾ ਵਿਚ ਹੀ ਹਨ।

ਸਾਈਂ ਬੁਲ੍ਹੇ ਸ਼ਾਹ ਜੀ ਨੂੰ ਯਾਰ (ਸਤਿਗੁਰੂ) ਦੀ ਤਾਂਘ ਵਿਚ ਮੱਕੇ ਮਦੀਨੇ ਦੀ ਤਾਂਘ ਵੀ ਉਠ ਗਈ:-

ਕਿਉਂ ਕਰ ਜਾਈਏ ਕਾਬੇ ਨੂੰ,
ਦਿਲ ਲੋਚੇ ਤਖਤ ਹਜਾਰੇ ਨੂੰ ।
ਲੋਕ ਜੁ ਸਜਦਾ ਮੱਕੇ ਨੂੰ ਕਰਦੇ, ਮੇਰਾ ਯਾਰ ਪਿਆਰੇ ਨੂੰ ॥ ੧ ॥
ਔਗਣ ਵੇਖ ਨ ਭੁਲ ਮੀਆਂ ਰਾਂਝਾ, ਯਾਦ ਕਰੀਂ ਉਸ ਕਾਰੇ ਨੂੰ ॥ ੨ ॥
ਮੈਂ ਮਣਤਾਰੂ ਤਰਨ ਨ ਜਾਣਾ, ਸ਼ਰਮ ਪਈ ਤੁਧ ਤਾਰੇ ॥ ੩ ॥
ਸਾਨੀ ਤੇਰਾ ਕੋਈ ਨ ਮਿਲਯਾ, ਬੁਲ੍ਹਾ ਢੂੰਡ ਰਿਹਾ ਜਗ ਸਾਰੇ ਨੂੰ ॥ ੪ ॥

ਬੁਲ੍ਹਾ ਜੀ ਜਦ ਮੁਰਸ਼ਦ ਜੀ ਦੇ ਸਾਹਮਣੇ ਹੋਏ ਤਾਂ ਆਪ ਨੇ ਗੁਰੂ ਮਿਲਾਪ ਦੇ ਉਮਾਹ ਵਿਚ ਗਾਂਵਿਆਂ:-

ਵੱਤ ਨ ਕਰਸਾਂ ਮਾਣ ਰੰਝੇਟੇ ਯਾਰ ਦਾ ਵੇ ਅੜਿਆ।
ਇਸ਼ਕ ਅੱਲ੍ਹਾ ਦੀ ਬਾਤ ਲੋਕਾਂ ਦਾ ਮੇਹਣਾ, ਕਿਉਂ ਕਰ ਕਰਾਂ ਪੁਕਾਰ ਕਿਸੇ ਨਹੀਂ ਰਹਿਣਾ, ਅੱਗੇ ਦੀ ਗਲ ਓਹਾ ਜਾਣੇ, ਕੌਣ ਕੋਈ ਦਮ ਮਾਰਦਾ ਵੇ ਅੜਿਆ। ੧। ਵੱਤ ਨਾ ਕਰਸਾਂ:
ਅੱਜ ਅਜੋਕੜੀ ਰਾਤ ਮੇਰੇ ਘਰ ਵੱਸ ਖਾਂ ਵੇ ਅੜਿਆ, ਦਿਲ ਦੀਆਂ ਘੁੰਡੀਆਂ ਖੋਲ੍ਹ ਅਸਾਂ ਨਾਲ ਹੱਸ ਖਾਂ ਵੇ ਅੜਿਆ, ਦਿਲਬਰ ਯਾਰ ਕਰਾਰ ਕੀਤੋਈ, ਕੀ ਇਤਬਾਰ ਸੁਹਣੇ ਯਾਰ ਦਾ ਵੇ ਅੜਿਆ ॥ ੨ ॥ ਵੱਤ ਨ ਕਰਸਾਂ:
ਜਾਨ ਕਰਾਂ ਕੁਰਬਾਨ ਭੇਤ ਨ ਦੱਸਣਾਈਂ ਵੇ ਅੜਿਆ, ਢੂੰਡਾਂ ਤਕੀਏ ਦਾਇਰੇ ਮੈਥੋਂ ਉਠ ਨੱਸ ਜਾਏਂ ਅੜਿਆ, ਰਲ ਮਿਲ ਸਈਆਂ ਪੁਛਦੀਆਂ ਫਿਰਦੀਆਂ, ਹੋਯਾ ਵਕਤ ਭੰਡਾਰਦਾ ਵੇ ਅੜਿਆ।੩।
ਹਿਕ ਕਰਦਿਆਂ ਖੁਦੀ ਹੰਕਾਰ ਉਨ੍ਹਾਂ ਨੂੰ ਚਾ ਤਾਰਨਾਏਂ ਵੇ ਅੜਿਆ, ਇਕ ਪਿਛੇ ਫਿਰਨ ਖੁਵਾਰ ਸੜਿਆਂ ਨੂੰ ਸਾੜਨਾਏਂ ਵੇ ਅੜਿਆ, ਮੈਂਡੇ ਸੁਹਣੇ ਯਾਰ ਵੇ, ਕੀ ਇਤਬਾਰ ਤੇਰੇ ਪਿਆਰ ਦਾ ਵੇ ਅੜਿਆ ॥ ੪ ॥ ਵੱਤ ਨ ਕਰਸਾਂ:
ਚਿਕੜ ਭਰਿਆਂ ਦੇ ਨਾਲ ਝੁੰਬੁਰੁ ਘੱਤਨਾਏਂ ਵੇ ਅੜਿਆ, ਲਾਯਾ ਮੈਂ ਹਾਰ ਸਿੰਗਾਰ ਮੈਥੋਂ ਉਠ ਨੱਸਨਾਏਂ ਵੇ ਅੜਿਆ, ਬੁਲ੍ਹਾ ਸ਼ਹੁ ਘਰ ਆਓ ਪਿਆਰੇ ਹੋਯਾ ਵਕਤ ਦੀਦਾਰ ਦਾ ਵੇ ਅੜਿਆ।੫।
ਵੱਤ ਨ ਕਰਸਾਂ ਮਾਣ ਰੰਝੇਟੇ ਯਾਰ ਦਾ ਵੇ ਅੜਿਆ ॥

ਜਦ ਪਿਆਰੇ ਮੁਰਸ਼ਦ ਦਾ ਮੇਲ ਹੋਇਆ, ਗੁਰੂ ਨੇ ਹਿੱਕ ਨਾਲ ਲਾਇਆ, ਬੜੇ ਆਨੰਦ ਵਿਚ ਆਏ। ਕਹੇ ਭੋਲੇ ਮਨ ਨਾਲ ਗਾਉਂਦੇ ਹਨ? ਆਪਣੇ ਪਿਆਰੇ ਨਾਲ ਸੰਜੋਗ ਦੀ ਰਾਤ ਨੂੰ ਵਧਾਉਂਦੇ ਹਨ। ਹਾਂ ਜੀ ਸਤਿਗੁਰੂ ਨੂੰ ਤੱਕ ਤੱਕ ਕੇ ਰੱਜਦੇ ਨਹੀਂ ਤੇ ਹਰ ਸਮੇਂ ਸਤਿਗੁਰੂ ਦੀ ਹਜ਼ੂਰੀ ਵਿਚ ਰਹਿਣ ਦੀ ਇੱਛਾ ਨੂੰ ਕਿਸ ਤਰਾਂ ਪ੍ਰਗਟ ਕਰਦੇ

ਹਨ। ਹਾਇ ਅੰਞਾਣ ਪਨ, ਭੋਲੇ ਪਨ ਤੇ ਬਾਲ ਪਨ ਨਾਲ ਕਹਿੰਦੇ ਨੇ ਘੜਿਆਲੀ ਨੂੰ ਕੱਢ ਦਿਓ, ਨਾ ਪਹਿਰ ਤੇ ਘੜੀਆਂ ਵਜਾਵੇ ਤੇ ਨਾਂ ਰਾਤ ਵੰਞੇ। ਜੀਕਰ ਜੇ ਆਖੀਏ ਕੁਕੜ ਬਾਂਗ ਨਾਂ ਦੇਵੇ ਤਾਂ ਦਿਨ ਹੀ ਨਾਂ ਚੜ੍ਹੇਗਾ। ਇਸ ਪ੍ਰੇਮ ਦੇ ਉੱਚੇ ਰੰਗ ਵਿਚ ਮੱਤੇ ਸਾਈਂ ਬੁਲ੍ਹੇ ਸ਼ਾਹ ਜੀ ਦੀ ਬੇਸੁੱਧੀ ਤੇ ਸਤਿਗੁਰੂ ਪਿਆਰ ਤੇ ਵਿਸ਼ਵਾਸ਼ ਦੀ ਦਸ਼ਾ ਹੈ:-

ਘੜਿਆਲੀ ਦਿਓ ਨਿਕਾਲ ਨੀ,
ਹੁਣ ਪੀ ਘਰ ਆਯਾ ਲਾਲ ਨੀ।

ਘੜੀ ਘੜੀ ਘੜਿਆਲ ਵਜਾਵੇ, ਰਾਤ ਵਸਲ ਦੀ ਪਿਆ ਘਟਾਵੇ,
ਮੇਰੇ ਦਿਲ ਦੀ ਬਾਤ ਜੇ ਪਾਵੇ, ਹਥੋਂ ਚਾ ਸੁੱਟੇ ਘੜਿਆਲ ਨੀ।੧।
ਮੁਖ ਵੇਖਣ ਦਾ ਅਜਬ ਨਜ਼ਾਰਾ, ਦੁਖ ਦਲਿਦਰ ਉਠ ਗਿਆ ਸਾਰਾ,
ਰੈਨ ਵਡੀ ਕਿਆ ਕਰੇ ਪਸਾਰਾ, ਦਿਨ ਅੱਗੇ ਧਰੋ ਦਿਵਾਲ ਨੀ।੨।
ਅਨਹਦ ਵਾਜਾ ਵਜੇ ਸੁਹਾਨਾ, ਪੁੱਤ੍ਰ ਸੁਘੜਾ ਤਾਨ ਤ੍ਰਾਨਾ,
ਨਮਾਜ਼ਰੋਜ਼ਾ ਭੁਲਗਿਆ ਦੁਗਾਨਾ, ਮਧ ਪਯਾਲਾ ਧਨ ਕਲਾਲ ਨੀ।੩।
ਮੈਨੂੰ ਅਪਨੀ ਖਬਰ ਨ ਕਾਈ, ਕੀ ਜਾਨਾ ਮੈਂ ਕਿਥੇ ਵਿਹਾਈ,
ਏਹ ਗਲ ਕਿਉਂਕਰ ਛਿਪੇ ਛਪਾਈ, ਹੁਣ ਹੋਯਾ ਫ਼ਜ਼ਲ ਕਮਾਲ ਨੀ।੪।
ਟੂਣੇ ਕਾਮਣ ਕਰੇ ਬਥੇਰੇ, ਸਿਹਰੇ ਆਏ ਵਡੇ ਵਡੇਰੇ,
ਹੁਣ ਘਰ ਆਏ ਜਾਨੀ ਮੇਰੇ, ਲਖ ਵਰ੍ਹੇ ਰਹਾਂ ਉਦ੍ਹੇ ਨਾਲ ਨੀ।੫।
ਬੁਲ੍ਹਾ ਸ਼ਹੁ ਦੀ ਛੇਜ ਪਯਾਰੀ, ਨੀ ਮੈਂ ਤਾਰਨ ਹਾਰੇ ਤਾਰੀ,
ਕਿਵੇਂ ਕਿਵੇਂ ਹੁਣ ਆਈ ਵਾਰੀ, ਹੁਣ ਵਿਛੜਨ ਹੋਯਾ ਮੁਹਾਲ ਨੀ।੬

ਘੜਿਆਲੀ ਦਿਓ ਨਿਕਾਲ ਨੀ,
ਹੁਣ ਪੀ ਘਰ ਆਯਾ ਲਾਲ ਨੀ।

ਹੋਰ ਵਾਕ:-

ਹਾਜੀ ਲੋਕ ਮੱਕੇ ਨੂੰ ਜਾਂਦੇ, ਅਸਾਂ ਜਾਣਾ ਤਖਤ ਹਜ਼ਾਰੇ।
ਜਿਤ ਵਲ ਯਾਰ ਉਤੇ ਵਲ ਕਾਬਾ, ਭਾਵੇਂ ਵੇਖ ਕਤਾਬਾਂ ਚਾਰੇ।
ਹਾਜੀ ਲੋਕ ਮੱਕੇ ਨੂੰ ਜਾਂਦੇ, ਮੇਰੇ ਘਰ ਵਿਚ ਨੌ ਸ਼ਹੁ ਮੱਕਾ।
ਵਿਚੇ ਹਾਜੀ ਤੇ ਵਿਚੇ ਗ਼ਾਜ਼ੀ ਵਿਚੇ ਚੋਰ ਉਚੱਕਾ।

ਫੇਰ ਆਖਦੇ ਹਨ:-

ਟੂਣੇਂ ਕਾਮਣ ਕਰਕੇ ਨੀ ਮੈਂ,
ਪਿਆਰਾ ਯਾਰ ਮਨਾਵਾਂ ਗੀ।

ਇਸ ਟੂਣੇਂ ਨੂੰ ਪੜ੍ਹ ਫੁਕਾਂਗੀ, ਸੂਰਜ ਅਗਨ ਜਲਾਵਾਂ ਗੀ।
ਅਖੀਆਂ ਕਾਜਲ ਕਾਲੇ ਬਾਦਲ, ਭਵਾਂ ਸੇ ਆਗ ਲਗਾਵਾਂ ਗੀ।
ਔਰ ਬਸਾਤ ਨਹੀਂ ਕੁਝ ਮੇਰੇ, ਜੋਬਨ ਧੜੀ ਗੁੰਦਾਵਾਂ ਗੀ।

ਸੱਤ ਸਮੁੰਦਰ ਦਿਲ ਦੇ ਅੰਦਰ, ਦਿਲ ਸੇਂ ਲਹਿਰ ਉਠਾਵਾਂ ਗੀ।
ਬੱਦਲੀ ਹੋਕਰ ਚਮਕ ਡਰਾਵਾਂ,ਮੈਂ ਬਾਦਲ ਘਰ ਘਰਜਾਵਾਂ ਗੀ।
ਨਾਂ ਮੈਂ ਵਿਆਹੀ ਨਾਂ ਮੈਂ ਕੰਵਾਰੀ, ਬੇਟਾ ਗੋਦ ਖਿਡਾਵਾਂ ਗੀ।
ਬੁਲ੍ਹਾ ਲਾ ਮਕਾਨ ਦੀ ਬੇੜੀ, ਬੈਹ ਕੇ ਨਾਦ ਵਜਾਵਾਂ ਗੀ।

ਆਪਣੇ ਪ੍ਰੀਤਮ ਜੀ ਦੇ ਵਿਛੋੜੇ ਸਮੇਂ ਅਰਜ਼ਾਂ ਕਰਦੇ ਹਨ:-

ਕਦੀ ਮੋੜ ਮਹਾਰਾਂ ਢੋਲਿਆ,
ਤੇਰੀਆਂ ਵਾਟਾਂ ਤੋਂ ਸਿਰ ਘੋਲਿਆ।

ਮੈਂ ਨ੍ਹਾਤੀ ਧੋਤੀ ਰਹਿ ਗਈ,ਕਾਈ ਗੰਢ ਮਾਹੀ ਦਿਲ ਬੈਹ ਗਈ,
ਕਿਤੇ ਸੁਖਨ ਅਵਲੜਾ ਬੋਲਿਆ, ਕਦੇ ਮੋੜ ਮੁਹਾਰਾਂ ਢੋਲਿਆ ॥੧॥
ਬੁਲ੍ਹਾਸ਼ਹੁ ਕਦ ਘਰ ਆਵਸੀ, ਮੇਰੀ ਬਲਦੀ ਭਾ ਬੁਝਾਵ ਸੀ,
ਤੇਰੀਆਂ ਵਾਟਾਂ ਤੋਂ ਸਿਰ ਘੋਲਿਆ,ਕਦੀ ਮੋੜ ਮੁਹਾਰਾਂ ਢੋਲਿਆ ॥੨॥

ਸਾਡੇ ਵਲ ਮੁਖੜਾ ਮੋੜ ਵੇ ਪਿਆਰਿਆ,
ਸਾਡੇ ਵਲ ਮੁਖੜਾ ਮੋੜ ।

ਆਪੇ ਲਾਈਆਂ ਕੁੰਡੀਆਂ ਤੈਂ ਤੇ ਆਪੇ ਖਿੱਚਦਾ ਡੋਰ। ਸਾਡੇ ਵਲ:
ਅਰਸ਼ੀਂ ਕੁਰਸ਼ੀਂ ਬਾਂਗਾਂ ਮਿਲੀਆਂ,ਮੱਕੇ ਪੈ ਗਿਆਸ਼ੋਰ। ਸਾਡੇਵਲ:
ਡੋਲੀ ਪਾਕੇ ਲੈ ਚਲੇ ਖੇੜੇ,ਨਾਂ ਕੁਝ ਉਜ਼ਰ ਨਾਂ ਜ਼ੋਰ। ਸਾਡੇ ਵਲ:
ਜੇ ਮਾਏ ਤੈਨੂੰ ਖੇੜੇ ਪਿਆਰੇ, ਡੋਲੀ ਪਾ ਦੇਵੇਂ ਹੋਰ। ਸਾਡੇ ਵਲ:
ਬੁਲ੍ਹਾਸ਼ਹੁ ਅਸੀ ਮਰਨਾ ਨਾਹੀਂ,ਵੇ ਮਰ ਗਈਆਂ ਹੋਰ। ਸਾਡੇ ਵਲ:

ਜਦ ਆਪਣੇ ਪਿਆਰੇ ਗੁਰੂ ਦਾ ਮਿਲਾਪ ਹੁੰਦਾ ਹੈ, ਅਰ ਮੁਰਸ਼ਦ ਬਹੁੜਦਾ ਹੈ, ਦਿਲ ਵਿਚ ਠੰਢ ਵਰਤਦੀ ਹੈ, ਤਾਂ ਚਾਈਂ ਚਾਈਂ ਗਾਉਂਦੇ ਹਨ:-

ਆਓ ਸਈਓ ਰਲ ਦਿਓ ਨੀ ਵਧਾਈ,
ਮੈਂ ਵਰ ਪਾਇਆ ਰਾਂਝਾ ਮਾਹੀ ।

ਅਜ ਤਾਂ ਰੋਜ਼ ਮੁਬਾਰਕ ਚੜ੍ਹਿਆ, ਰਾਂਝਾ ਸਾਡੇ ਵੇਹੜੇ ਵੜਿਆ,
ਹਥ ਖੂੰਡੀ ਮੋਢੇ ਕੰਬਲ ਧਰਿਆ,ਚਾਂਕਾ ਵਾਲੀ ਸ਼ਕਲ ਬਣਾਈ ॥੧॥
ਗੁਮਟ ਚਊਆਂ ਦੇ ਵਿਚ ਰਲਦਾ,ਜੰਗਲ ਜੂਹਾਂ ਦੇ ਵਿਚ ਰਲਦਾ,
ਹੈ ਕੋਈ ਅਲ੍ਹਾ ਦੇ ਵਲ ਭਲਦਾ,ਅਸਲਹਕੀਕਤਖਬਰ ਨ ਕਾਈ ॥੨॥
ਬੁਲ੍ਹੇਸ਼ਾਹ ਇਕ ਸੌਦਾ ਕੀਤਾ, ਕੀਤਾ ਜ਼ੈਹਰ ਪਿਆਲਾ ਪੀਤਾ,
ਨ ਕੁਛ ਲਾਹਾ ਤੋਟਾ ਲੀਤਾ, ਦਰਦ ਦੁਖਾਂ ਦੀ ਗਠੜੀ ਚਾਈ ॥੩॥

ਹੌਲੀ ਹੌਲੀ ਸ਼ਾਹ ਹੋਰਾਂ ਦਾ ਨੇਹੁ ਏਸ ਦੁਨੀਆਂ ਨਾਲੋਂ ਘਟਦਾ ਗਿਆ, ਤੇ ਰੱਬੀ ਨੇਹੁੰ ਵਧਿਆ। ਹਰ ਜਗਾ,ਹਰ ਵਸਤ ਵਿਚ ਇਕੋ ਰੱਬ ਦਾ ਝਲਕਾਰਾ ਦਿਸਣ ਲਗ ਪਿਆ, ਸੰਸਾਰ ਵਲੋਂ ਜੀਊ ਉਪਰਾਮ

ਹੋ ਗਿਆ। ਹੁਣ ਦੁਨੀਆਂ ਕੂੜੀ ਦਿਸਦੀ ਹੈ, ਇਸ ਸਾਰੇ ਦਾ ਕਾਰਨ "ਇਸ਼ਕ" ਜਾਂ ਪਿਆਰੇ ਸਤਿਗੁਰ (ਮੁਰਸ਼ਦ) ਦਾ ਪ੍ਰੇਮ ਦਸਦੇ ਹਨ। ਜਦ ਅਨਹਦ ਸ਼ਬਦ ਦੀ ਘਨਘੋਰ ਪੈਂਦੀ ਹੈ ਤਾਂ ਕਹਿੰਦੇ ਹਨ:-

ਬੰਸੀ ਅਚਰਜ ਕਾਹਨ ਬਜਾਈ।

ਬੰਸੀ ਵਾਲਿਆ ਚਾਕਾ ਰਾਂਝਾ, ਤੇਰਾ ਸੁਰ ਸਭ ਨਾਲ ਹੈ ਸਾਂਝਾ,
ਤੇਰੀਆਂ ਮੌਜਾਂ ਸਾਡਾ ਮਾਂਝਾ, ਸਾਡੀ ਸੁਰ ਤੈਂ ਆਪ ਮਿਲਾਈ ।੧।

ਜੀਉ ਦੀ ਉਪਰਾਮਤਾ ਤੇ ਸੱਚੀਆਂ ੨ ਗੱਲਾਂ ਸ਼ਰ੍ਹਾਂ ਤੇ ਫਕੀਰਾਂ ਦਾ ਤਅਲਕ ਦਸਦੇ ਹਨ:-

ਬੁਲ੍ਹੇ ਨੂੰ ਲੋਕ ਮਤੀਂ ਦੇਂਦੇ, ਬੁਲ੍ਹਾ ਤੂੰ ਜਾ ਬੈਹ ਮਸੀਤੀ।
ਵਿਚ ਮਸੀਤਾਂ ਕੀ ਕੁਝ ਹੁੰਦਾ, ਜੇ ਦਿਲੋਂ ਨਮਾਜ਼ ਨ ਕੀਤੀ।
ਬਾਹਰੋਂ ਪਾਕ ਕੀਤੇ ਕੀ ਹੁੰਦਾ, ਜੇ ਅੰਦਰੋਂ ਗਈ ਨ ਪਲੀਤੀ।
ਬਿਨ ਮੁਰਸ਼ਦ ਕਾਮਲ ਬੁਲ੍ਹਿਆ ਤੇਰੀ ਐਵੇਂ ਗਈ ਇਬਾਦਤ ਕੀਤੀ।

ਏਸ ਬਚਨ ਦਾ ਭਾਵ ਵੀ ਓਹੋ ਜਾਪਦਾ ਹੈ ਜੋ "ਨਾਨਕ ਗੁਰੂ ਨ ਚੇਤਨੀ ਮਨ ਅਪਨੇ ਸੁ ਚੇਤ, ਛੁਟੇ ਤਿਲ ਬੂਆੜ ਜਿਉ ਸੁੰਞੇ ਅੰਦਰ ਖੇਤ" ਦਾ ਹੈ। ਅੱਗੇ-

ਜਿੰਦ ਕੁੜਕੀ ਦੇ ਮੂੰਹ ਆਈ,
ਜਿੰਦ ਕੁੜਕੀ ਦੇ ਮੂੰਹ ਆਈ।

ਸ਼ਰੀਅਤ ਤੋਂ ਬੇ ਸ਼ਰੀਅਤ ਕਰਕੇ ਭੁਲੇ ਧੂੰਏਂ ਵਿਚ ਪਾਈ।
ਹਥੀ ਢਲਕ ਗਈ ਮੇਰੇ ਚਰਖੇ ਦੀ ਹੁਣ ਮੈਥੋਂ ਕੱਤਿਆ ਨ ਜਾਵੇ।
ਹੁਣ ਦਿਨ ਚੜ੍ਹਿਆ ਰਾਤ ਕਦ ਹੋਵੇ ਮੈਨੂੰ ਪਿਆਰਾ ਮੂੰਹ ਦਿਖਾਵੇ।
ਤਕਲੜੇ ਵਲ ਪੈ ਪੈ ਜਾਂਦੇ ਹੁਣ ਕੌਣ ਲੁਹਾਰ ਸਦਾਵੇ।

ਹਥੀ ਢਲਕ ਗਈ।

ਤਕਲਿਓਂ ਵਲ ਲਾਹ ਲੁਹਾਰਾ ਤੰਦ ਚਲੇਂਦਾ ਨਾਹੀਂ।
ਘੜੀ ਘੜੀ ਏਹ ਝੋਲੇ ਖਾਂਦਾ ਛੱਲੀ ਕਿਤ ਬਿਧ ਲਾਹਵੇ।
ਦੋਪੀਤੇ ਨਹੀਂ ਜੋ ਬੀੜਾ ਬੰਨ੍ਹਾਂ, ਮੈਨੂੰ ਬਾਇੜ ਹਥ ਨ ਆਵੇ।
ਚਮੜਿਆਂ ਨੂੰ ਚੋਪੜ ਨਾਹੀਂ ਮੇਰੀ ਮਾਲ੍ਹ ਪਈ ਬਰੜਾਵੇ।
ਤ੍ਰਿੰਵਣ ਕੱਤਾਂ ਜਾ ਸੱਦੋ ਸਈਆਂ ਬਿਰਹੋਂ ਢੋਲ ਬਜਾਵੇ।
ਤੀਲ੍ਹੀ ਨਹੀਂ ਜੋ ਪੂਣੀਆਂ ਵੱਟਾਂ ਗੜੋਛਾ ਪੂਣੀਆਂ ਖਾਵੇ।
ਮਾਹੀ ਛਿੜ ਗਿਆ ਨਾਲ ਮਹੀਂ ਦੇ ਅੜੀਓ ਕੱਤਣ ਕਿਥੋਂ ਭਾਵੇ।
ਜਿਤ ਵਲ ਯਾਰ ਉਤੇ ਵਲ ਅਖੀਆਂ ਮੇਰਾ ਦਿਲ ਬੇਲੇ ਨੂੰ ਧਾਵੇ।
ਗਰਜ਼ ਏਹੋ ਮੈਨੂੰ ਆਣ ਮਿਲੇ ਹੁਣ ਕੌਣ ਵਸੀਲੇ ਪਾਵੇ।
ਸੈ ਮਣਾਂ ਦਾ ਕੱਤ ਲਿਆ, ਬੁਲ੍ਹਾ ਸ਼ਾਹ ਨੂੰ ਜੇ ਗਲ ਲਾਵੇ।

ਫੇਰ ਕਰਮ ਕਾਂਡ ਦੇ ਬਾਰੇ ਵਿਚ ਦੱਸਦੇ ਹਨ:-

ਮੀਆਂ ਮੈਂ ਕੱਤਦੀ ਕੱਤਦੀ ਮੁੱਠੀ।
ਭਲਾ ਹੋਇਆ ਮੇਰਾ ਚਰਖਾ ਟੁੱਟਾ, ਮੇਰੀ ਜਿੰਦ ਅਜ਼ਾਬੋਂ ਛੁੱਟੀ।
ਬੁਲ੍ਹਾ ਸ਼ਹੁ ਨੇ ਨਾਚ ਨਚਾਏ, ਓਥੇ ਧਰਮ ਪਈ ਕਰ ਕੁੱਟੀ।

ਸਤਗੁਰ ਦੇ ਇਸ਼ਕ ਵਿਚ ਆਪਾ ਨਿਵਾਰਕੇ ਆਖਦੇ ਹਨ:-

ਕਿਉਂ ਮੈਨੂੰ ਕਮਲੀ ਕਹਿੰਦੇ,
ਮੈ ਨੂੰ ਕੀ ਹੋਯਾ ਹੁਣ ਗਈ ਗਵਾਤੀ ਮੈਂ।
'ਮੈਂ' ਵਿਚ ਵੇਖਾਂ ਤਾਂ 'ਮੈਂ' ਨਹੀਂ ਹੁੰਦੀ, 'ਮੈਂ' ਵਿਚ ਵਸਨਾਏਂ 'ਤੈਂ'।
ਸਿਰ ਤੇ ਪੈਰਾਂ ਤੀਕਰ ਤੂੰ ਹੈਂ, ਅੰਦਰ ਬਾਹਰ ਤੈਂ।

ਫੇਰ:-

ਮੈਂ ਵਿਚ 'ਮੈਂ' ਨ ਰਹਿ ਗਈ ਰਾਈ,
ਜਬਕੋ ਪਯਾਰੇ ਸੰਗ ਪ੍ਰੀਤ ਲਗਾਈ।
ਹੋਏ ਨੈਣ ਨੈਣਾਂ ਦੇ ਬਰਦੇ, ਦਰਸਨ ਸੈ ਕੋਹਾਂ ਤੇ ਕਰਦੇ,
ਪਲ ਪਲ ਦੌੜਨ ਡਰਦੇ ਮਰਦੇ, ਤੈਂ ਕੋਈ ਲਾਲਚਘੱਤ ਛਰਮਾਈ।
ਹੁਣਅਸਾਂ ਵਾਹਦਤਵਿਚ ਘਰਪਾਯਾ, ਰਹੁੰਨਦੀਆਂਵਿਹਣਉਜਾਲਾ,
ਕਦੀ ਅੱਗ ਭੜਕ ਕਦੀ ਪਾਲਾ, ਨਿਤ ਬਿਰਹੋਂ ਅੱਗ ਲਗਾਈ।
ਮੈਂ ਵਿਚ 'ਮੈਂ' ਨ ਰਹਿ ਗਈ ਰਾਈ।

ਕਵੀ ਜੀ ਦੀ ਫੇਰ ਇਹ ਦਸ਼ਾ ਹੋਈ ਕਿ ਹਰ ਸਮੇਂ ਏਕਤਾ ਵਿਚ ਮਗਨ:-

ਆਪਣੇ ਤਨ ਦੀ ਖਬਰ ਨ ਕਾਈ,
ਸਾਜਨ ਦੀ ਖਬਰ ਲਿਆਵੇ ਕੌਣ।
ਨਾਂ ਹੂੰ ਖਾਕੀ ਨਾਂ ਹੂੰ ਆਤਸ਼, ਨਾਂ ਹੂੰ ਪਾਣੀ ਪੌਣ।
ਕੁੱਪੇ ਦੇ ਵਿਚ ਰੋੜ ਖੜਕਦੇ, ਮੂਰਖ ਆਖੇ ਬੋਲੇ ਕੌਣ।
ਬੁਲ੍ਹਾਸ਼ਹੁ ਮੈਂ ਘਟਘਟ ਰਵਿਆ, ਜਿਉਂ ਆਟੇਵਿਚਲੌਣ।

ਉੱਚੀ ਕੂਕ ਦੇ ਹਨ:-

ਮੈਂ ਬੇਕੈਦ, ਮੈਂ ਬੇਕੈਦ, ਨਾਂ ਰੋਗੀ ਨਾਂ ਵੈਦ ॥ ੧ ॥
ਨਾਂ ਮੈਂ ਮੋਮਨ, ਨਾਂ ਮੈਂ ਕਾਫਰ, ਨਾਂ ਸੱਯਦ ਨਾਂ ਸੈਦ ॥ ੨ ॥
ਚੌਧੀਂ ਤਬਕੀਂ ਸੈਰ ਅਸਾਡਾ, ਕਿਤੇ ਨ ਹੁੰਦਾ ਕੈਦ ॥ ੩ ॥
ਬੁਲ੍ਹਾ ਸ਼ਹੁ ਦੀ ਜ਼ਾਤ ਕੀ ਪੁਛੇਂ, ਨਾਂ ਪੈਦਾ ਨਾਂ ਪੈਦ ॥ ੪ ॥

ਨੀ ਸਈਓ ਮੈਂ ਗਈ ਗਵਾਤੀ,
ਖੋਲ ਘੁੰਗਟ ਮੁਖ ਨਾਚੀ।

ਜਿਤ ਵਲ ਵੇਖਾਂ ਦਿਸਦਾ ਓਹੀ, ਕਸਮ ਉਸੇ ਦੀ ਹੋਰ ਨ ਕੋਈ,
ਨਾਮ ਨਿਸ਼ਾਨ ਨ ਮੇਰਾ ਸਈਓ, ਜੋ ਆਖਾਂ ਤੁਸੀ ਚੁਪਕਰ ਰਹੀਓ,
ਏਹ ਗਲ ਮੂਲ ਨ ਕਿਸੇ ਕਹੀਓ, ਬੁਲ੍ਹਾ ਖੂਬ ਹਕੀਕਤ ਜਾਣੀ ॥੧॥

ਹੁਣ ਸ਼ਾਹ ਹੋਰਾਂ ਨੂੰ ਏਸ ਸੱਚ ਦੇ ਛਪਾਣ ਦੀ ਯਾਦ ਆਈ, ਆਪਣੇ ਮੁਰਸ਼ਦ ਦਾ ਹੁਕਮ ਚੇਤੇ ਆਇਆ, ਗੱਲ ਕਰਕੇ ਝਕਦੇ ਹਨ:-

ਮੈਂ ਗੱਲ ਓਥੇ ਦੀ ਕਰਦਾ ਹਾਂ,
ਪਰ ਗੱਲ ਕਰਦਾ ਵੀ ਡਰਦਾ ਹਾਂ,
ਮੂੰਹ ਆਈ ਬਾਤ ਨ ਰਹਿੰਦੀ ਹੈ।

ਝੂਠ ਆਖਾਂ ਤੇ ਕੁਝ ਬਚਦਾ ਹੈ, ਸੱਚ ਆਖਿਆਂ ਭਾਂਬੜ ਮਚਦਾ ਹੈ,
ਜੀ ਦੋਹਾਂ ਗੱਲਾਂ ਤੋਂ ਜਚਦਾ ਹੈ, ਜਚ ਜਚਕੇ ਜੀਹਬਾ ਕਹਿੰਦੀ ਹੈ ॥੧॥
ਮੂੰਹ ਆਈ ਬਾਤ ਨ ਰਹਿੰਦੀ ਹ।

ਇਕ ਲਾਜ਼ਮ ਬਾਤ ਅਦਬਦੀ ਹੈ, ਸਾਨੂੰ ਬਾਤ ਮਾਲੂਮ ਸਭਦੀ ਹੈ,
ਹਰਹਰ ਵਿਚ ਸੂਰਤ ਰੱਬ ਦੀ ਹੈ, ਕਹੁ ਜ਼ਾਹਰ ਕਹੁ ਛਪੇਂਦੀ ਹੈ ॥੨॥
ਮੂੰਹ ਆਈ ਬਾਤ ਨ ਰਹਿੰਦੀ ਹੈ।

ਸੰਗਦੇ ਵੀ ਹਨ ਪਰ ਸੱਚ ਨਿਕਲ ਹੀ ਜਾਂਦਾ ਹੈ:-

ਜਿਸ ਪਾਯਾ ਭੇਦ ਕਲੰਦਰ ਦਾ, ਰਾਹ ਖੋਜਿਆ ਅਪਣੇ ਅੰਦਰ ਦਾ,
ਸੁਖਵਾਸੀ ਹੈ ਇਸ ਮੰਦਰ ਦਾ, ਜਿਥੇ ਚੜ੍ਹਦੀ ਹੈ ਨਾਂ ਲੈਂਹਦੀ ਹੈ ॥੩॥
ਏਥੇ ਦੁਨੀਆਂ ਵਿਚ ਹਨੇਰਾ ਹੈ, ਅਤੇ ਤਿਲਕਣ ਬਾਜੀ ਵੇਹੜਾ ਹੈ,
ਅੰਦਰ ਵੜਕੇ ਵੇਖੋ ਕੇਹੜਾ ਹੈ, ਬਾਹਰ ਖਲਕਤ ਪਈ ਢੂੰਡੇਂਦੀ ਹੈ ॥੪॥
ਜਦੋਂ ਜ਼ਾਹਰ ਹੋਏ ਨੂਰ ਹੋਰੀਂ, ਜਲ ਗਏ ਪਹਾੜਾਂ ਤੂਰ ਹੋਰੀਂ,
ਤਦੋਂ ਦਾਰ ਚੜ੍ਹੇ ਮਨਸੂਰ ਹੋਰੀਂ, ਓਥੇ ਸ਼ੇਖੀ ਮੈਂਡੀ ਨ ਤੈਂਡੀ ਹੈ ॥੫॥
ਜੇ ਜ਼ਾਹਰ ਕਰਾਂ ਅਸਰਾਰਤਾਈਂ, ਸਭ ਭੁੱਲ ਜਾਵਣ ਤਕਰਾਰਤਾਈਂ,
ਫਿਰ ਮਾਰਨ ਬੁਲ੍ਹੇ ਯਾਰ ਤਾਈਂ, ਏਥੇ ਮਖ਼ਫ਼ੀ ਗੱਲ ਸੁਹੇਂਦੀ ਹੈ ॥੬॥

ਮੂੰਹੋਂ ਆਖਦੇ ਹਨ ਕਿ "ਰਾਜ਼" ਨੂੰ ਛਪਾਣਾ ਹੀ ਲੋੜੀਏ, ਪਰ ਭੇਦ (ਰਾਜ਼) ਬਦੋ ਬਦੀ ਖੁਲ੍ਹਦਾ ਹੀ ਜਾਂਦਾ ਹੈ। ਅੰਤਲੀ ਤੁਕ ਹੀ ਸਿੱਧ ਕਰਦੀ ਹੈ। ਹੁਣ ਖੁਲ੍ਹਕੇ ਅਦਵੈਤ ਵਿਚ ਆਣਕੇ ਬੋਲਦੇ ਹਨ:-

ਮਾਟੀ ਕਰਮ ਕਰੇਂਦੀ ਯਾਰ,
ਮਾਟੀ ਕਰਮ ਕਰੇਂਦੀ ਯਾਰ।
ਮਾਟੀ ਜੋੜਾ ਮਾਟੀ ਘੋੜਾ, ਮਾਟੀ ਕਾ ਅਸਵਾਰ।
ਮਾਟੀ ਮਾਟੀ ਨੂੰ ਦੌੜਾਵੇ, ਮਾਟੀ ਕਾ ਖੜਕਾਰ।
ਮਾਟੀ ਮਾਟੀ ਨੂੰ ਮਾਰਨ ਲਾਗੀ, ਮਾਟੀ ਦੇ ਹਥਿਆਰ।
ਜਿਸ ਮਾਟੀ ਪਰ ਬਹੁਤੀ ਮਾਟੀ, ਤਿਸ ਮਾਟੀ ਹੰਕਾਰ।

ਮਾਟੀ ਬਾਗ ਬਗੀਚਾ ਮਾਟੀ, ਮਾਟੀ ਦੀ ਗੁਲਜ਼ਾਰ।
ਮਾਟੀ ਮਾਟੀ ਨੂੰ ਵੇਖਣ ਆਈ, ਮਾਟੀ ਦੀ ਬਹਾਰ।
ਹੱਸ ਖੇਡ ਫਿਰ ਮਾਟੀ ਹੋਈ, ਮਾਟੀ ਪਾਉਂ ਪਸਾਰ।
ਬੁੱਲ੍ਹਾ ਜਾਂ ਇਹ ਬੁਝਾਰਤ ਬੁੱਝੀ, ਲਾਹ ਸਿਰੋਂ ਭੁਏਂ ਮਾਰ।
ਮਾਟੀ ਕਰਮ ਕਰੇਂਦੀ ਯਾਰ।

ਫੇਰ:-

ਸਭ ਇਕੋ ਰੂੰ ਕਵਾਈ ਦਾ,
ਇਕ ਆਪ ਸਰੂਪ ਵਟਾਈ ਦਾ।

ਰੂੜੀ ਤੇ ਜੋ ਗੱਦੋਂ ਚਾਰੇ, ਸੋ ਬੀ ਵਾਗੀ ਗਾਈਂ ਦਾ।
ਸਭਨਗਰਾਂ ਵਿਚ ਆਪੇ ਦਿੱਸੇ,ਓਹਾ ਮੇਹਰ ਗਿਰਾਈਂ ਦਾ।
ਹਰ ਜੀ ਮੈਂ ਹਰਜੀ ਹੋ ਖੇਲੇ, ਸਦਿਆ ਚਾਈਂ ਚਾਈਂ ਦਾ।
ਇਸ਼ਕ ਮੁਸ਼ਕਦੀ ਸਾਰ ਕੀ ਜਾਣੇ,ਕੁੱਤਾ ਸੁਰ ਸਰਾਈਂ ਦਾ।
ਸਾਰੇ ਤਿਸ ਨੂੰ ਵੇਖ ਹਮੇਸ਼ਾਂ, ਏਹੋ ਦਰਸ਼ਨ ਸਾਈਂ ਦਾ।
ਬਾਗ ਬਹਾਰਾਂ ਜੇ ਤੂੰ ਲੋੜੇਂ,ਚਾਕਰ ਥੀਵੇਂ ਅਰਾਈਂ ਦਾ।
ਸਭ ਇਕੋ ਰੂੰ ਕਵਾਈ ਦਾ,
ਇਕ ਆਪ ਸਰੂਪ ਵਟਾਈ ਦਾ।

ਲੋਕ ਰੱਬ ਨੂੰ ਲਾ-ਮਕਾਨ ਆਖਦੇ ਹਨ ਕਿ ਉਸਦਾ ਕੋਈ ਖਾਸ ਅਸਥਾਨ ਨਹੀਂ, ਗੱਲ ਕੀ ਬੇਥਾਵਾਂ ਹੋਇਆ। ਬੁੱਲ੍ਹੇ ਹੋਰੀਂ ਦੱਸਦੇ ਹਨ ਕਿ ਇਹ ਗੱਲ ਝੂਠ ਹੈ:-

ਕਿਨੂੰ ਲਾ ਮਕਾਨੀ ਦੱਸਦੇ ਹੋ,
ਤੁਸੀ ਹਰ ਰੰਗ ਦੇ ਵਿਚ ਵਸਦੇ ਹੋ।

ਆਪ ਸੁਣਾਵੇਂ ਆਪੇ ਗਾਵੇਂ, ਤੇਰੀ ਵਾਹਦਤ ਤੂੰਹੇ ਬੁਝਾਵੇਂ,
ਹਥੋਂ ਕੋਲ ਸਰੋਦ ਸੁਣਾਵੇਂ, ਕਿਤੇ ਜਾਹਲ ਹੋਕੇ ਨੱਸਦੇ ਹੋ ॥੧॥
ਤੂਹੇਂ ਸੁਣਾਵੇਂ ਤੂੰਹੇਂ ਗਾਵੇਂ, ਅਨਲਹਕ ਦੀ ਤਾਰ ਹਿਲਾਵੇਂ,
ਮਨਸੂਰ ਸੂਲੀ ਤੇ ਚਾ ਚੜ੍ਹਾਵੇਂ, ਅਤੇ ਕੋਲ ਖਲੋਕੇ ਹੱਸਦੇ ਹੋ ॥੨॥
ਕਿਤੇ ਰੂੰਮੀ ਹੋ ਕਿਤੇ ਜੰਗੀ ਹੋ, ਕਿਤੇ ਟੋਪੀ ਪੋਸ਼ ਫਰੰਗੀ ਹੋ,
ਕਿਤੇ ਮੈ ਖਾਨੇ ਵਿਚ ਭੰਗੀ ਹੋ,ਕਿਤੇ ਮੇਹਰ ਕੈਹਰ ਰਲ ਵੱਸਦੇਹੋ ॥੩॥

"ਟੋਪੀ ਪੋਸ਼ ਫਰੰਗੀ" ਦਾ ਪਦ ਦੱਸਦਾ ਹੈ ਕਿ ਬੁੱਲ੍ਹੇ ਸ਼ਾਹ ਦੇ ਵੇਲੇ ਵੀ ਫਰੰਗੀਆਂ ਦਾ ਪੰਜਾਬ ਵਿਚ ਆਉਣ ਜਾਣ ਸੀ। ਬੁੱਲ੍ਹੇਸ਼ਾਹ ਜੀ ਦੀ ਦ੍ਰਿਸ਼ਟ ਵਿਚੋਂ ਹੁਣ ਤਾਂ ਆਸ਼ਕ ਤੇ ਮਾਸ਼ੂਕ ਦਾ ਭੇਦ ਉਠ ਗਿਆ ਸੀ,ਤੇ ਦੋਵੇਂ ਇਕ ਸਰੂਪ "ਨਾਨਕ ਗੁਰ ਤੇ ਗੁਰ ਹੋਆ ਵੇਖਹੁ ਤਿਸ ਦੀ ਰਜਾਇ" ਦੇ ਵਾਕ ਅਨੁਸਾਰ ਮੁਰਸ਼ਦ ਨਾਲ ਮੁਰਸ਼ਦ ਰੂਪ ਹੋ ਗਏ।

ਆਪ ਉਚਾਰਦੇ ਹਨ:-

"ਰਾਂਝਾ ਰਾਂਝਾ ਕਰਦੀ ਨੀ ਮੈਂ ਆਪੇ ਰਾਂਝਾ ਹੋਈ।
ਸੱਦੋ ਨੀ ਮੈਨੂੰ ਧੀਦੂ ਰਾਂਝਾ ਹੀਰ ਨ ਆਖੋ ਕੋਈ।"

ਹੁਣ ਤੇ ਸਿਜਦਾ ਤੇ ਪ੍ਰਾਰਥਨਾ ਸਭ ਗਈ,ਜਦਦੂਈ ਹੀ ਨ ਰਹੀ, ਤਾਂ ਅਬਾਦਤ ਕਾਹਦੀ ? ਫੇਰ:-

ਇਸ਼ਕ ਭੁਲਾਯਾ ਸਿਜਦਾ ਤੇਰਾ, ਹੁਣ ਕਿਉਂ ਪਾਵੇਂ ਐਵੇਂ ਝੇੜਾ,
ਬੁੱਲ੍ਹਾ ਹੁੰਦਾ ਚੁੱਪ ਬਥੇਰਾ, ਪਰ ਇਸ਼ਕ ਕਰੇਂਦਾ ਮਾਰੋ ਮਾਰ।
ਇਸ਼ਕ ਦੀ ਨਵੀਓਂ ਨਵੀਂ ਬਹਾਰ।

ਆਪਣਾ ਆਪ ਸੱਜਣ ਵਿਚ ਲੀਨ ਕਰ ਦੇਂਦੇਂ ਹਨ:-

ਤੂਹੀਓਂ ਹੈਂ ਮੈਂ ਨਾਹੀਂ ਵੇ ਸੱਜਣਾਂ,ਤੂਹੀਓਂ ਹੈਂ ਮੈਂ ਨਾਹੀਂ।
ਖੂਹੇ ਦੇ ਪਰਛਾਵੇਂ ਵਾਂਙੂ ਘੂੰਮ ਰਹਾਂ ਮਾਂਨ ਮਾਹੀਂ।
ਜਾਂ ਬੋਲਾਂ ਤਾਂ ਤੂੰ ਨਾਲੇ ਬੋਲੇਂ, ਚੁਪ ਕਰਾਂ ਮਨ ਮਾਹੀਂ।
ਜਾਂ ਸੋਵਾਂ ਤਾਂ ਤੂੰ ਨਾਲੇ ਸੋਵੇਂ, ਜਾਂ ਤੁਰਾਂ ਤਾਂ ਰਾਹੀਂ।
ਬੁੱਲ੍ਹਾ 'ਸ਼ਹੁ' ਘਰ ਆਯਾ ਸਾਡੇ,ਜਿੰਦੜੀ ਘੋਲ ਘੁਮਾਈਂ।
ਤੂਹੀਓਂ ਹੈਂ ਮੈਂ ਨਾਹੀਂਵੇ ਸੱਜਣਾਂ,ਤੂਹੀਓਂ ਹੈਂ ਮੈਂ ਨਾਹੀਂ।

ਜਗਤ ਵੱਲ ਧਿਆਨ ਕਰਦੇ ਹਨ ਤਾਂ ਪਿਆਰੇ ਬਿਨਾਂ ਕੁਝ ਨਹੀਂ ਦਿਸਦਾ। ਪੰਡਤ, ਮੁੱਲਾਂ, ਕਾਜ਼ੀ ਸਭ ਐਵੇਂ ਕੋਰੇ ਜਾਪਦੇ ਹਨ, ਸਾਰੇ ਦੁਨੀਆਂ ਦੇ ਇਲਮ ਬਖੇੜੇ ਭਾਸਦੇ ਹਨ, ਬਰਨ ਕਰਦੇ ਹਨ:-

ਇਕੋ ਅਲਫ ਤੇਰੇ ਦਰਕਾਰ,
ਇਲਮੋਂ ਬੱਸ ਕਰੀਂ ਓ ਯਾਰ।

ਇਲਮ ਨ ਆਵੇ ਵਿਚ ਸ਼ੁਮਾਰ, ਇਕੋ ਅਲਫ ਤੇਰੇ ਦਰਕਾਰ,
ਜਾਂਦੀ ਉਮਰ ਨਹੀਂ ਇਤਬਾਰ, ਇਲਮੋਂ ਬੱਸ ਕਰੀਂ ਓ ਯਾਰ।
ਬਹੁਤਾਇਲਮ ਅਜ਼ਾਜ਼ੀਲ ਪੜ੍ਹਿਆ,ਝੁੱਗਾਝਾਂਜਾਉਸਦਾ ਗਲਿਆ,
ਗਲਵਿਚਤੌਕਲਾਨਤਦਾ ਪੜਿਆ,ਆਖਰਗਿਆਓਹਬਾਜ਼ੀ ਹਾਰ।
ਜਦਮੈਂਸਬਕਇਸ਼ਕਦਾਪੜ੍ਹਿਆ,ਦਰਯਾਦੇਖਵਾਹਦਤਦਾ ਡਰਿਆ,
ਘੁੰਮਣ ਘੇਰਾਂਦੇ ਵਿਚ ਅੜਿਆ, 'ਸ਼ਾਹ ਇਨਾਇਤ' ਕੀਤਾ ਪਾਰ।
ਇਕੋ ਅਲਫ ਤੇਰੇ ਦਰਕਾਰ,
ਇਲਮੋਂ ਬੱਸ ਕਰੀਂ ਓ ਯਾਰ।

ਫੇਰ:-

ਇਕ ਅਲਫ ਪੜ੍ਹੋ ਛੁਟਕਾਰਾ ਹੈ।
ਇਸ ਅਲਫੋਂ ਦੋਤਿੰਨ ਚਾਰ ਹੋਏ,ਫਿਰਲੱਖ ਕਰੋੜ ਹਜ਼ਾਰ ਹੋਏ,
ਫਿਰ ਓਥੋਂ ਬੇਸ਼ੁਮਾਰ ਹੋਏ,ਇਕ ਅਲਫ ਦਾ ਨੁਕਤਾ ਨਿਆਰਾ ਹੈ।

ਅਲਫ ਨੂੰ ਛੱਡ ਇਕ ਨੁਕਤੇ ਵਿਚ ਗੱਲ ਮੁਕਾਂਦੇ ਹਨ। ਸੱਚ ਹੈ, ਇਕ ਨੁਕਤਾ ਹੀ ਸਾਰੀ ਦੁਨੀਆਂ ਦਾ ਕਾਰਨ ਹੈ, ਸਾਰਾ Space ਦੇਸ ਕੇਵਲ ਨੁਕਤਿਆਂ ਤੋਂ ਹੀ ਬਣਿਆਂ ਹੈ। ਅੱਗੇ ਦਸਦੇ ਹਨ:-

ਇਕ ਨੁਕਤੇ ਵਿਚ ਗਲ ਮੁਕਦੀ ਹੈ।
ਫੜ ਨੁਕਤਾ ਛੋੜ ਹਸਾਬਾਂ ਨੂੰ, ਕਰ ਦੂਰ ਕੁਫ਼ਰ ਦਿਆਂ ਬਾਬਾਂ ਨੂੰ,
ਲਾਹ ਦੋਜ਼ਖ ਗੋਰ ਅਜ਼ਾਬਾਂ ਨੂੰ, ਕਰ ਸਾਫ ਦਿਲਾਂ ਦਿਆਂ ਖਾਬਾਂ ਨੂੰ,
ਗੱਲ ਇਸ ਘਰ ਦੇ ਵਿਚ ਢੁਕਦੀ ਹੈ ॥ ੧ ॥ ਇਕ ਨੁਕਤੇ ਵਿਚ॰
ਐਵੇਂ ਮੱਥਾ ਜਿਮੀਂ ਘਸਾਈ ਦਾ, ਲੰਮਾਂ ਪੈ ਮੇਹਰਾਬ ਦਿਖਾਈ ਦਾ,
ਪੜ੍ਹ ਕਲਮਾਂ ਲੋਕ ਹਸਾਈਦਾ, ਦਿਲ ਅੰਦਰ ਸਮਝ ਨ ਲਿਆਈਦਾ,
ਬੇ ਸਮਝੇ ਖਲਕਤ ਝੁਕਦੀ ਹੈ ॥ ੨ ॥
ਇਕ ਜੰਗਲ ਬਹਿਰੀਂ ਜਾਂਦੇ ਨੀ, ਇਕ(ਦਾਣਾ)ਰੋਜ਼ੀ ਖਾਂਦੇ ਨੀ,
ਬੇਸਮਝ ਵਜੂਦ ਥਕਾਂਦੇ ਨੀ, ਘਰ ਆਵਣ ਹੋਕੇ ਮਾਂਦੇ ਨੀ,
ਐਵੇਂ ਚਿਲਿਆਂ ਵਿਚ ਜਿੰਦ ਸੁਕਦੀ ਹੈ ॥ ੩ ॥

ਸਮੇਂ (ਕਲਜੁਗ) ਦਾ ਹਾਲ ਲਿਖਦੇ ਹਨ:-

ਉਲਟੇ ਹੋਰ ਜਮਾਨੇ ਆਏ।
ਕਾਉਂ ਲਗੜ੍ਹ ਨੂੰ ਮਾਰਨ ਲੱਗੇ, ਚਿੜੀਆਂ ਜੱਰੇ ਖਾਏ।
ਅਰਾਕੀਆਂ ਨੂੰ ਚਾਬਕ ਪੈਂਦੀ, ਗੱਦੋਂ ਖੋਦ ਪਵਾਏ।
ਬੁਲ੍ਹਾ ਹੁਕਮ ਹਜੂਰੋਂ ਆਯਾ, ਤਿਸ ਨੂੰ ਕੌਣ ਹਟਾਏ।

ਫੇਰ ਪੰਜਾਬ ਦੇਸ ਦਾ ਹਾਲ ਲਿਖਦੇ ਹਨ:-

ਸਾਨੂੰ ਆ ਮਿਲ ਯਾਰ ਪਿਆਰਿਆ।
ਦਰ ਖੁਲ੍ਹਾ ਹਸ਼ਰ ਅਜ਼ਾਬ ਦਾ, ਬੁਰਾ ਹਾਲ ਹੋਯਾ ਪੰਜਾਬ ਦਾ,
ਵਿਚ ਹਾਵਿਆਂ ਦੋਜ਼ਖ ਮਾਰਿਆ, ਸਾਨੂੰ ਆ ਮਿਲ ਯਾਰ ਪਿਆਰਯਾ।
ਬਾਰ੍ਹਵੀਂ ਸਦੀ ਨੇ ਮੂੰਹ ਪਸਾਰਯਾ, ਕਦੀ ਆਵੀਂ ਦੋ ਪੁਤ੍ਰ ਵਾਰਯਾ,
ਤੇਰੇ ਦੁਖਾਂ ਨੇ ਸਾਨੂੰ ਮਾਰਯਾ, ਸਾਨੂੰ ਆ ਮਿਲ ਯਾਰ ਪਿਆਰਯਾ।
ਬੁਲ੍ਹਾ ਸ਼ਹੁ ਮੇਰੇ ਘਰ ਆਵਸੀ, ਮੇਰੀ ਬਲਦੀ ਭਾਹ ਬੁਝਾਵਸੀ,
ਅਨਾਇਤ ਦਮ ਬਦਮ ਚਿਤਾਰਯਾ, ਸਾਨੂੰ ਆ ਮਿਲ ਯਾਰ ਪਿਆਰਯਾ।

ਇਹ ਬਚਨ ਫਰਖ ਸਿੱਯਰ ਦੇ ਸਮੇਂ ਦਾ ਜਾਪਦਾ ਹੈ, ਜਦ ਬੰਦੇ ਬਹਾਦਰ ਨੇ ਪੰਜਾਬ ਵਿਚ ਤ੍ਰਥੱਲੀ ਲਿਆਂਦੀ ਹੋਈ ਸੀ। ਕਵੀ ਜੀ ਸਿੱਖਾਂ ਦੇ ਇਕ "ਪੋਲੀਟੀਕਲ" ਹਾਲਤ ਵਿਚ ਜ਼ਾਹਰ ਹੋਣ ਤੇ ਮੁਸਲਮਾਨਾਂ ਦੇ ਰਾਜ ਨੂੰ (ਜੇਹੜਾ ਅੱਗੇ ਹੀ ਢੈਂਦਾ ਜਾ ਚੁਕਾ ਸੀ) ਜੜ੍ਹੋਂ

ਪਹੁੰਚਣ ਦੇ ਸਮੇਂ ਦਾ ਜ਼ਿਕਰ ਕਰਦੇ ਹਨ। ਅੱਗੇ ਮਜ਼ਹਬ ਬਾਬਤ ਲਿਖਦੇ ਹਨ,ਤੇ ਆਪਣਾ ਮਤ ਦੱਸਦੇ ਹਨ:-

ਹਿੰਦੂ ਨਾਂ, ਨਹੀਂ ਮੁਸਲਮਾਨ, ਭਏ ਤ੍ਰਿੰਜਨ ਤਜ ਅਭਮਾਨ।
ਸੁੰਨੀ ਨਾਂ ਨਹੀਂ ਹਮ ਸ਼ੀਆ, ਸੁਲ੍ਹਾ ਕੁਲ ਕਾ ਮਾਰਗ ਲੀਆ।
ਭੁੱਖੇ ਨਾਂ ਨਹੀਂ ਹਮ ਰੱਜੇ, ਨੰਗੇ ਨਾਂ ਨਹੀਂ ਹਮ ਕੱਜੇ।
ਰੋਂਦੇ ਨਾਂ ਨਹੀਂ ਹਮ ਹਸਦੇ, ਉਜੜੇ ਨਾਂ ਨਹੀਂ ਹਮ ਵਸਦੇ।
ਪਾਪੀ ਨਾਂ ਸੁ ਧਰਮੀ ਨਾਂ, ਪਾਪ ਪੁੰਨ ਕੀ ਰਾਹ ਨ ਜਾਣੇ।
ਬੁਲ੍ਹਾਸ਼ਾਹ ਜੋ ਹਰ ਚਿੱਤ ਲਾਗੇ,ਹਿੰਦੂ ਤੁਰਕ ਦੋਊ ਜਨ ਤਿਆਗੇ।

'ਤੁਰਕ' ਪਦ ਉਸ ਵੇਲੇ ਮੁਸਲਮਾਨ ਦੀ ਥਾਂ ਵਰਤਿਆ ਜਾਂਦਾ ਸੀ, ਜੀਕਣ ਸਿੱਖਾਂ ਨੇ ਵੀ ਆਪਣੇ ਲੇਖਾਂ ਵਿਚ ਤੁਰਕ ਪਦਨੂੰ ਮੁਸਲਮਾਨ ਦੀ ਥਾਂ ਵਰਤਿਆ ਹੈ। ਕਬੀਰ ਜੀ ਨੇ ਵੀ ਤੁਰਕ ਪਦ ਮੁਸਲਮਾਨਾਂ ਦੀ ਥਾਂ ਲਿਖਿਆ ਹੈ, ਜਿਵੇਂ-"ਹਿੰਦੂ ਤੁਰਕ ਦੋਹਾਂ ਮੈਂ ਨਾਹੀਂ" ਆਪ ਦੇ ਉਕਤ ਵਾਕ ਤੋਂ ਆਪ ਜੀ ਦੇ ਮਜ਼ਹਬ ਪਰ ਚਾਨਣਾ ਪੈਂਦਾ ਹੈ, ਜਿਸ ਵਿਚੋਂ ਸਾਨੂੰ ਸਿੱਖੀ ਦੀ ਰਿਸ਼ਮ ਦੀਹਦੀ ਹੈ ਤੇ ਜਾਪਦਾ ਇਉਂ ਹੈ ਜੀਕੂੰ ਇਹ ਸ੍ਰੇਣੀ ਵੀ ਗੁਰੂ ਘਰ ਦੀ ਵਰੋਸਾਈ ਹੋਈ ਹੈ।

ਕਵੀ ਜੀ ਨੇ ਕਈ ਥਾਈਂ ਆਪਣੇ ਆਪ ਨੂੰ ਨਿਮਰਤਾ ਭਾਵ ਵਿਚ ਨੀਚ ਵੀ ਲਿਖਿਆ ਹੈ ਜਿਵੇਂ:-

ਮੈਂ ਚੂੜੇਡੀਆਂ ਸੱਚੇ ਸਾਹਿਬ ਦੀ ਸਰਕਾਰੋਂ।
ਧਿਆਨ ਦੀ ਛਜਲੀ, ਗਿਆਨ ਦਾ ਝਾੜੂ,ਕਾਮਕ੍ਰੋਧਨਿਤਝਾੜੋਂ।
ਮੈਂ ਚੂੜੇੜੀਆਂ ਸੱਚੇ ਸਾਹਿਬ ਦੀ ਸਰਕਾਰੋਂ।
ਕਾਜ਼ੀ ਜਾਣੇ ਹਾਕਮ ਜਾਣੇ, ਫਾਰਗ਼ਖਤੀ ਬੇਗਾਰੋਂ। ਦਿਨੇ ਰਾਤ ਮੈਂ ਏਹੋ ਮੰਗਦੀ ਦੂਰ ਨ ਕਰ ਦਰਬਾਰੋਂ। ਤੁਝ ਬਾਝੋਂ ਮੇਰਾ ਹੋਰ ਨ ਕੋਈ, ਕਿਤ ਵਲ ਕਰੂੰ ਪੁਕਾਰੂੰ। ਬੁੱਲ੍ਹਾ ਸ਼ਹੁ ਇਨਾਇਤ ਕਰਕੇ ਥਿਖਰਾ ਮਿਲੇ ਦੀਦਾਰੋਂ।

ਫੇਰ ਤੀਰਥਾਂ ਬਾਬਤ ਆਪਣੀ ਸੰਮਤੀ ਦੱਸਦੇ ਹਨ:-

ਮੱਕੇ ਗਿਆਂ ਗਲ ਮੁਕਦੀ ਨਾਹੀਂ,ਜਿੱਚਰ ਦਿਲੋਂ ਨਆਪਮੁਕਾਈਏ।
ਗੰਗਾ ਗਿਆਂ ਗਲ ਮੁਕਦੀ ਨਾਹੀਂ, ਭਾਵੇਂ ਸੌ ਸੌ ਗੋਤੇ ਲਾਈਏ।
ਗਯਾ ਗਿਆਂ ਗਲ ਮੁਕਦੀ ਨਾਹੀਂ,ਭਾਵੇਂ ਕਿਤਨੇ ਪਿੰਡ ਭਰਾਈਏ।
ਬੁਲ੍ਹਾ ਸ਼ਾਹ ਗੱਲ ਤਾਹੀਂ ਮੁਕਦੀ, ਜਦ 'ਮੈਂ' ਖੜਧਾਰ ਲੁਟਾਈਏ।

ਹਉਮੈਂ ਨੂੰ ਲੁਟਾਓ ਤੇ ਅੱਲਾ ਨੂੰ ਪਾਓ,ਏਹੀ ਰੱਬ ਦੇ ਰਾਹ ਦਾ ਗੁਰ ਹੈ। ਫੇਰ ਉਚਰਦੇ ਹਨ:-

ਛੱਠ ਨਿਮਾਜ਼ਾਂ ਤੇ ਚਿੱਕੜ ਰੋਜ਼ੇ, ਕਲਮੇਂ ਤੇ ਫਿਰ ਗਈ ਸਿਆਹੀ।
ਬੁਲ੍ਹਾ ਸ਼ਾਹ ਸ਼ਹੁ ਅੰਦਰੋਂ ਪਾਇਆ, ਭੁੱਲੀ ਫਿਰੇ ਲੁਕਾਈ।

ਆਪ ਦਾ ਏਹ ਭੀ ਵਾਕ ਹੈ:-

ਜਾਂ ਆਖ ਸੁਣਾਯਾ ਢੱਗੇ ਨੂੰ, ਕਿਉਂ ਕਾਲਾ ਕਰਦਾ ਬੱਗੇ ਨੂੰ।
ਜੇ ਆਖਰ ਨੂੰ ਤੈਂ ਮਰਨਾਈਂ, ਤਾਂ ਮੂੰਹ ਕਾਲਾ ਕਿਉਂ ਕਰਨਾਈਂ?

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਬਾਰੇ ਵਿਚ ਆਪ ਨੇ ਇਉਂ ਕਿਹਾ ਹੈ:-

ਨਾ ਕਹੂੰ ਜਬ ਕੀ ਨਾ ਕਹੂੰ ਤਬ ਕੀ, ਬਾਤ ਕਹੂੰ ਮੈਂ ਅਬ ਕੀ,
ਅਗਰ ਨ ਹੋਤੇ ਗੁਰੂ ਗੋਬਿੰਦ ਸਿੰਘ, ਸੁੰਨਤ ਹੋਤੀ ਸਭ ਕੀ।

ਫੇਰ:-

ਬੇਦ ਪੁਰਾਨਾਂ ਪੜ੍ਹ ਪੜ੍ਹ ਥੱਕੇ, ਸਿਜਦੇ ਕਰਦਿਆਂ ਘਸ ਗਏ ਮੱਥੇ,
ਨਾਂ ਰਬ ਤੀਰਥ ਨਾਂ ਰਬ ਮੱਕੇ, ਜਿਨ ਪਾਯਾ ਤਿਨ ਨੂਰ ਜਮਾਲੇ।
ਫੂਕ ਮੁਸੱਲਾ ਤੇ ਭੰਨ ਸਿੱਟ ਲੋਟਾ, ਨਾਂ ਫੜ ਤਸਬੀ ਆਸਾ ਸੋਟਾ,
ਆਸ਼ਕ ਕਹਿ ਕਹਿ ਦੇਂਦੇ ਹੋਕਾ, ਤੁਰਕ ਹਲਾਲੋਂ ਖਾਹ ਮੁਰਦਾਰੇ।

ਯਾਰ ਕਿੱਥੇ ਮਿਲਦਾ ਹੈ? ਦੱਸਦੇ ਹਨ:-

ਹੀਰ ਰਾਂਝੇ ਦੇ ਹੋ ਗਏ ਮੇਲੇ, ਭੁੱਲੀ ਹੀਰ ਢੂੰਡੇਂਦੀ ਬੇਲੇ,
ਰਾਂਝਾ ਯਾਰ ਬੁਕਲ ਵਿਚ ਖੇਲੇ, ਸੁਧ ਨ ਰਹੀਆ ਸੁਰਤ ਸੰਭਾਲੇ।

ਬੁੱਲ੍ਹੇ ਸ਼ਾਹ ਹੋਰੀਂ ਜੇਹੇ ਆਪ ਰੱਬ ਦੇ ਪ੍ਰੇਮ ਵਿਚ ਰੱਤੇ ਸਨ, ਉਜੇਹੀ ਹੀ ਰੰਗਣ ਏਹਨਾਂ ਦੀ ਕਵਿਤਾ ਨੂੰ ਵੀ ਚੜ੍ਹੀ ਹੋਈ ਹੈ। ਬੁੱਲ੍ਹੇ ਸ਼ਾਹ ਜੀ ਦੀ ਕਵਿਤਾ ਪੜ੍ਹਨ ਵੇਲੇ ਇਕ ਗੱਲ ਦਾ ਜ਼ਰੂਰ ਚੇਤਾ ਰੱਖਣਾ ਚਾਹੀਏ, ਓਹ ਇਹ ਕਿ ਕਵਿਤਾ ਕਿਸ ਸਮੇਂ ਦੀ ਹੈ? ਜੇ ਕਿਧਰੇ ਬੁੱਲ੍ਹੇ ਸ਼ਾਹ ਜੇਹੀ ਕਰੜੀ ਘਾਲ ਕੀਤੇ ਬਗ਼ੈਰ ਨਿਰੇ ਖੁਸ਼ਕ ਗਿਆਨ ਨਾਲ ਅਦਵੈਤ ਪਦ ਦੀ ਕਵਿਤਾ ਵੇਖਕੇ ਭਗਤੀ ਤੇ ਪ੍ਰਾਰਥਨਾ ਛੱਡ ਬੈਠੇ ਤਾਂ ਬੱਸ ਬਿਨ ਪਾਣੀ ਡੁੱਬੇ, ਸਚਾਈ ਸਚਾਈ ਹੀ ਹੈ, ਪਰ ਗੁਰੂ ਦੁਆਰਾ ਹੀ ਏਸ ਸਚਾਈ ਦਾ ਜ਼ਾਲ ਝੱਲਿਆ ਜਾਂਦਾ ਹੈ, ਨਹੀਂ ਤੇ ਅਗਲਾ ਸੁਆਦ ਵੀ ਜਾਂਦਾ ਰਹਿੰਦਾ ਹੈ।

# ਅਲੀ ਹੈਦਰ ਜੀ

ਹਜ਼ਰਤ ਅਲੀ ਹੈਦਰ ਜੀ ਇਕ ਪੁਰਾਣੇ ਕਵੀ ਸੰਤ ਹੋ ਗੁਜ਼ਰੇ ਹਨ; ਏਹਨਾਂ ਦਾ ਵਾਸਾ ਪਿੰਡ ਕਾਜ਼ੀਆਂ ਜ਼ਿਲਾ ਮੁਲਤਾਨ ਵਿਚ ਸੀ, ਆਪ ਮੁਹੰਮਦ ਸ਼ਾਹ ਸ਼ਾਹਨਸ਼ਾਹ ਦਿੱਲੀ ਦੇ ਸਮੇਂ ਹੋਏ ਸਨ, ਏਹਨਾਂ ਦੀ ਔਲਾਦ ਅਜੇ ਵੀ ਪਿੰਡ ਕਾਜ਼ੀਆਂ ਵਿਚ ਮੌਜੂਦ ਹੈ। ਪੰਜਾਬੀ ਤੋਂ ਛੁੱਟ ਕਵੀ ਜੀ ਨੇ ਫਾਰਸੀ ਤੇ ਅਰਬੀ ਵਿਚ ਵੀ ਕਵਿਤਾ ਲਿਖੀ ਹੈ। ਏਹਨਾਂ ਦੀ ਕਵਿਤਾ ਦਾ ਰੰਗ ਵਖਰਾ ਹੀ ਹੈ, ਤੇ ਧਾਰਨਾਂ ਵੀ ਸਾਰਿਆਂ ਨਾਲੋਂ ਵਖਰੀ। ਕਵਿਤਾ ਦੀ ਧਾਰਨਾਂ ਮੁਲਤਾਨੀ ਵਿਚ ਪ੍ਰਚਲਤ ਹੈ, ਅਰ ਮੁਸਲਮਾਨੀ ਪਦ ਵੀ ਬਹੁਤ ਵਰਤੇ ਹਨ, ਕਵਿਤਾ ਹਾਫਜ਼ ਸ਼ੀਰਾਜ਼ੀ ਵਾਂਗਰ ਹੈ, ਇਸ਼ਕ ਮਜ਼ਾਜੀ ਵਿਚ ਇਸ਼ਕ ਹਕੀਕੀ ਗਲੇਫਿਆ ਹੋਇਆ ਮਿਲਦਾ ਹੈ, ਵਾਹਦਤ (ਏਕਤਾ) ਦੇ ਦਰਜੇ ਦਾ ਝਉਲਾ ਪੈਂਦਾ ਹੈ, ਪਰ ਫੇਰ ਕਰਮ ਕਾਂਡ (ਸ਼ਰੀਅਤ) ਨਾਲ ਹੀ ਰਲ ਜਾਂਦਾ ਹੈ। ਰਸੂਲਿ ਅੱਲਾ ਦਾ ਲੜ ਨਹੀਂ ਛੱਡਿਆ। 'ਫਨਾਹਫਿਲ ਰਸੂਲ' (ਰਸੂਲ ਵਿਚ ਆਪਾ ਲੀਨ ਕਰਨਾ) ਦੇ ਦਰਜੇ ਤੱਕ ਮੋਲਦੇ ਹਨ। ਏਹਨਾਂ ਦੀ ਕਵਿਤਾ ਸਿਹਰਫੀਆਂ ਵਿਚ ਲਿਖੀ ਹੈ, ਅਰ ਕੁਝ ਵਰ੍ਹੇ ਹੋਏ ਕਿ ਲਾਹੌਰ ਦੇ ਮਲਕ ਫਜ਼ਲ ਦੀਨ ਜੀ ਕੱਕੇਜ਼ਈ ਨੇ ਬੜੀ ਮੇਹਨਤ ਤੇ ਯਤਨ ਕਰਕੇ ਏਹਨਾਂ ਦੇ ਬਚਨ ਇਕੱਠੇ ਕਰਕੇ ਛਪਵਾਏ ਸਨ, ਮਲਕ ਜੀ ਦਾ ਬੜਾ ਧੰਨਵਾਦ ਹੈ ਕਿ ਇਕ ਪੁਰਾਣੇ ਕਵੀ ਦੇ ਬਚਨ ਇਕੱਤ੍ਰ ਕੀਤੇ, ਮਲਕ ਜੀ ਨੇ ਕਵੀ ਜੀ ਦੇ ਬਚਨਾਂ ਨੂੰ ਮੀਆਂ ਹਦਾਇਤਉਲਾਹ ਦਰਜ਼ੀ ਤੋਂ ਜੋ ਪੰਜਾਬੀ ਦੇ ਮਸ਼ਹੂਰ ਕਵੀ ਸਨ ਸੁਧਾਇਆ ਸੀ। ਧਾਰਨਾਂ ਨਵੀਂ ਹੋਣ ਕਰਕੇ ਕਿੰਨੀਆਂ ਗਲਤੀਆਂ ਧਾਰਨਾਂ ਵਿਚ ਪੈਗਈਆਂ ਜਾਪਦੀਆਂ ਹਨ। ਏਹਨਾਂ ਦੇ ਨਿਰੋਲ ਕਥਨ, ਏਹਨਾਂ ਦੀ ਘਸਵੱਟੀ ਅਨੁਸਾਰ ੩੨ ਮਾਤ੍ਰਾ

---

ਕਵੀ ਅਲੀ ਹੈਦਰ ਜੀ ਦੀ ਔਲਾਦ ਵਿਚੋਂ ਅੱਜ ਕੱਲ ਸੱਯਦ ਗੁਲਾਮਮੀਰਾਂ ਜੀ ਮੌਜ਼ਾ ਕਾਜ਼ੀਆਂ ਜ਼ਿਲਾ ਮੁਲਤਾਨ ਵਿਚ ਹਨ, ਏਹਨਾਂਦੀ ਕ੍ਰਿਪਾ ਨਾਲ ਪਤਾ ਲੱਗਾਹੈ ਕਿ ਹਜ਼ਰਤ ਅਲੀ ਹੈਦਰ ਜੀ ਸੰਨ ੧੧੦੧ ਹਿਜਰੀ ਨੂੰ ਜਨਮੇ ਅਰ ਸੰਨ ੧੧੯੯ ਹਿਜਰੀ ਨੂੰ ਚਲਾਣਾ ਕਰ ਗਏ।

ਦੇ ਛੰਦ ਵਿਚ ਹਨ, ਸੁੱਧ ਕਰਨ ਵਾਲੇ ਨੇ ਕਿਧਰੇ ਬੈਂਤ (੪੦ਮਾਤ੍ਰਾਛੰਦ) ਬਣਾ ਦਿੱਤਾ ਤੇ ਕਿਧਰੇ ੩੬ ਮਾਤ੍ਰਾ ਕਰ ਦਿੱਤੀਆਂ, ਏਹਨਾਂ ਛੰਦਾਂ ਦੀ ਘਸਵੱਟੀ ਹੇਠ ਲਿਖੀ ਹੈ, ਜਿਸ ਨੂੰ ਅਸਲ ਧਾਰਨਾਂ ਮੰਨਿਆਂ ਹੈ:-

ਅਨ ਬਨ ਇਨ ਬਿਨ ਉਨ ਬੁਨ ਥੀਂ ਇਕ ਸਮਝ ਅਸਾਡੜੀ ਰਮਜ਼ ਮੀਆਂ।

ਅਸ਼ੁਧ ਧਾਰਨਾਂ:-

ਇਹ ਈਰਾਨੀ ਨਾਦਰ ਜ਼ਾਲਮ ਕਹਿੰਦੇ ਮੂਲ ਨ ਸੰਗਦੇ।
ਦਿਲ ਦੀ ਦਿੱਲੀ ਲੁੱਟ ਲਈਓਨੇ ਹੈਦਰਹੋਰਕੀ ਸਾਥੋਂ ਮੰਗਦੇ?

ਇਹ ੨੯ ਮਾਤ੍ਰਾ ਛੰਦ ਸ਼ਾਹਬਰਾਮ ਦੀ ਧਾਰਨਾਂ ਤੇ ਹੈ, ਅੰਤਲੀ ਤੁਕ ਵਿਚ "ਹੈਦਰ" ਵੱਖ ਕਰੀਏ ਤਾਂ ਠੀਕ ਹੁੰਦਾ ਹੈ। ਅੱਗੇ:-

ਕਰ ਬਹੁੜੀ ਤੇ ਸੁਨ ਕੂਕ ਮੇਰੀ, ਮੇਰੀ ਪੱਸਲੀ ਦੇ ਮੁਢ ਵੀਲਕਾਈ। ਹੈਦਰ ਯਾਰ ਮਿਲੇ ਤਾਂ ਮੈਂ ਜੀਵਾਂ, ਦਾਰੂ ਜੀਵਨੇ ਦਾ ਏਹਾ ਹੀਲਕ਼ਾਈ। ਤੇ ਤਾਰਿਆ ਲਾਰਿਆਂ ਤੈਂਡਿਆਂ ਨੇ ਮੈ ਲਾਰਿਆਂ ਕਾਰਿਆਂ ਮਾਰੀਆਂ ਨੀਂ। ਹੀਰ ਜੇਹੀਆਂ ਸੈ ਗੋਲੀਆਂ ਘੋਲੀਆਂ ਨੇ, ਸਦਕੇ ਕੀਤੀਆਂ ਤੇ ਤੈਥੋਂਵਾਰੀਆਂ ਨੀਂ।

ਉਤਲੀਆਂ ਤੁਕਾਂ ਦੀ ਧਾਰਨਾਂ ਅਸਲ ਧਾਰਨਾਂ ਤੋਂ ਵਖਰੀ ਹੈ, ਕਿਧਰੇ ੨ ਤਾਂ ਨਿਰੋਲ ਬੈਂਤ ਬਣ ਗਿਆ ਹੈ। ਇਹ ਗੱਲ ਕੇਵਲ ਸੋਧਣ ਵਾਲੇ ਦੀ ਭੁੱਲ ਤੋਂ ਹੋਈ ਜਾਪਦੀ ਹੈ, ਕਿਉਂ ਜੋ ਬੈਂਤ ਦੀ ਧਾਰਨਾਂ ਦਾ ਵੇਰ ਵਰਤਾਵਾ ਸੀ। ਪਦ ਘੱਟ ਵੱਧ ਕਰਨ ਨਾਲ ਛੰਦਾਂ ਦੀ ਧਾਰਨਾਂ ਸ਼ੁਧ ਹੋ ਸਕਦੀ ਹੈ, ਇਹ ਵੀ ਮਲੂਮ ਹੁੰਦਾ ਹੈ ਜੋ ਸਿਹਰਫੀ ਏਹਨਾਂ ਨੇ ਹੀ ਸਭ ਤੋਂ ਪਹਿਲੋਂ ਲਿਖੀ। ਬੁਲ੍ਹੇ ਨੇ ਵੀ ਸਿਹਰਫੀ ਦੇ ਅੱਖਰ ਵਰਤ ਕੇ ਕਾਫੀ ਕਹੀ, ਪਰ ਪੰਜ ਸੱਤ ਹਰਫਾਂ ਤੇ ਹੀ ਬੰਦ ਬਣਾਏ। ਏਹਨਾਂ ਨੇ ਮੁਕੱਮਲ ਪੰਜ ਸਿਹਰਫੀਆਂ ਲਿਖੀਆਂ, ਅਰ ਹੋਰਵੀ ਜੋ ਬੈਂਤ ਆਖਿਆ ਉਹ ਵੀ ਕਿਸੇ ਹਰਫ ਤਹੱਜੀ ਤੋਂ ਆਸਰਾ ਲੈਕੇ ਹੀ ਆਖਿਆ। ਆਮ ਕਵੀ ਤਾਂ ਸਿਹਰਫੀ ਵਿਚ ਚਾਰ ੨ ਕਲੀਆਂ ਦੇ ਛੰਦ ਲਿਖਦੇ ਹਨ, ਪਰ ਏਹਨਾਂ ਨੇ ਇਕ ਇਕ ਹਰਫ ਹੇਠਾਂ ਕਿੰਨੀਆਂ ਕਿੰਨੀਆਂ ਤੁਕਾਂ ਲਿਖੀਆਂ ਹਨ। ਫਾਰਸੀ ਕਵਿਤਾ ਦੇ ਬੰਦਾਂ ਦਾ ਸ਼ੁਮਾਰ ਕਰ ਵਖਾਇਆ ਹੈ। ਕਵੀ ਜੀ ਨੇ ਆਪਣੀ ਕਵਿਤਾ ਵਿਚ ਫਾਰਸੀ ਬਹੁਤ ਵਰਤੀ ਹੈ, ਕਿਧਰੇ ਅਜੇਹੇ ਲਫਜ਼ ਵਾੜੇ ਹਨ ਕਿ ਸਵਾਦ ਖਰਾਬ ਹੋ ਜਾਂਦਾ ਹੈ, ਜੀਕਣ:- "ਖ਼ੂਬਸੂਰਤ" "ਸੋਹਣਿਆਂ" ਦੀ ਥਾਂ ਵਰਤਿਆ ਹੈ, ਅਰ ਜਿੱਥੇ ਵਰਤਿਆ ਹੈ ਓਥੇ ਹੀ ਓਪਰਾ ਲੱਗਦਾ ਹੈ:-

"ਅਲਫ ਉਸ ਬੇਰੰਗ ਪਾਕ ਦਾ ਰੰਗ ਇੰਨਾਂ, ਖੂਬਸੂਰਤਾਂਨੂੰ ਚਮਕੌਂਦਾਈ"

ਸ਼ੱਕ ਇਹ ਪੈਂਦਾ ਹੈ ਕਿ ਜੇਹੜੀਆਂ ਤੁਕਾਂ ਪੁਰਾਣੀ ਲਿਖਤ ਦੀ ਪੋਥੀ ਵਿਚੋਂ ਪੜ੍ਹੀਆਂ ਨਹੀਂ ਗਈਆਂ, ਓਹਨਾਂ ਨੂੰ ਵੀ ਸੋਧਕ ਜੀ ਨੇ ਆਪਣੇ ਖਿਆਲ ਮੁਜਬ ਲਿਖਿਆ, ਜੀਕਣ ਹੇਠਲੀ ਤੁਕ:-

"ਏਹ ਐਨਕਾਂ ਨੀਂ ਦੂਰ ਬੀਨੀ ਦੀਆਂ, ਦੂਰਬੀਨਾ ਹਥ ਮੁਹਾਰੀਆਂ ਨੀ"

ਮੁਹੰਮਦ ਸ਼ਾਹ ਦੇ ਵੇਲੇ ਐਨਕ ਤੇ ਦੂਰ ਬੀਨ ਦਾ ਪਤਾ ਆਮ ਲੋਕਾਂ ਨੂੰ ਨਹੀਂ ਸੀ।ਦੂਰ ਬੀਨ ਸੰਨ ੧੬੦੮ ਈਸਵੀ ਵਿਚ ਨਿਕਲੀ ਸੀ, ਅਰ ਏਡੀ ਛੇਤੀ ਇਸਦਾ ਪਤਾ ਆਮ ਲੋਕਾਂ ਤੀਕਰ ਪੱਜਣਾ ਮੁਸ਼ਕਲ ਸੀ। ਇਹ ਇਕ ਖਿਆਲ ਹੈ, ਕੋਈ ਪੱਕੀ ਗੱਲ ਨਹੀਂ, ਕਵੀ ਜੀ ਦੇ ਬਚਨਾਂ ਦੀ ਵੰਨਗੀ ਲਿਖਣ ਤੋਂ ਪਹਿਲੇ ਏਸ ਗੱਲ ਦਾ ਨਿਰਣਾ ਭੀ ਕਰ ਦੇਣਾ ਚੰਗਾ ਹੋਸੀ ਕਿ ਕਵੀ ਜੀ ਦੇ ਆਪਣੇ ਬਚਨਾਂ ਤੋਂ ਹੀ ਥਹੁ ਲੱਗਦਾ ਹੈ ਕਿ ਓਹ ਮੁਹੰਮਦ ਸ਼ਾਹ ਦੇ ਸਮੇਂ ਹੋਏ ਹਨ, ਕਿਉਂ ਜੋ ਹੇਠ ਲਿਖੇ ਬਚਨਾਂ ਵਿਚ ਨਾਦਰ ਸ਼ਾਹ ਦੀ ਲੁੱਟ ਤੇ ਹਿੰਦੁਸਤਾਨੀਆਂ ਦੀ ਕਾਇਰਤਾ ਤੇ ਲਾਨਤਾਂ ਤੇ ਮੇਹਣੇ ਦੇਂਦੇ ਹਨ, ਇਹ ਤਦ ਹੀ ਹੋ ਸਕਦਾ ਹੈ ਜੇ ਕਵੀ ਜੀ ਦੇ ਸਾਹਮਣੇ ਇਹ ਗੱਲ ਹੋਈ ਹੋਵੇ:-

ਬੇ-ਬੀ ਜ਼ਹਿਰ ਨਹੀਂ ਜੋ ਖਾ ਮਰਨ ਕੁਝ, ਸ਼ਰਮ ਨ ਹਿੰਦੁਸਤਾਨੀਆਂ
ਨੂੰ। ਕ੍ਰਿਆ ਹੋਯਾ ਓਹਨਾਂ ਰਾਜਿਆਂ ਨੂੰ, ਕੁਝ ਲੱਜ ਨਹੀਂ
ਤੂਰਾਨੀਆਂ ਨੂੰ। ਭੈੜੇ ਭਰ ਭਰ ਦੇਵਨ ਖਜਾਨੇ ਫਾਰਸੀਆਂ
ਖੁਰਾਸਾਨੀਆਂ ਨੂੰ। ਫਿਰ ਛੂਣੀਆਂ ਦੇ ਪਾਣੀ ਨੱਕ ਡੋਬਣ, ਜੋ
ਲਹਿਣਨਵੜਿਆਂ ਪਾਣੀਆਂ ਨੂੰ। ਇਕੇ ਤਾਂਖਾ ਕਟਾਰੀ ਮਰਦੇ ਜੇ
ਸਕੇ ਨ ਮਾਰ ਈਰਾਨੀਆਂ ਨੂੰ। ਦਾੜ੍ਹੀਆਂ ਚਾ ਮੁਨਾਈਆਂ ਆਖੀਯੋ
ਹੋਵ ਏ ਏਹਨਾਂ ਜਨਾਨੀਆਂ ਨੂੰ। ਤੋਪਚੀਆਂ ਜੰਬੂਰੀਆਂ ਨੂੰ,
ਬ੍ਰਰਕ ਅੰਦਾਜ਼ਾਂ ਬਾਨੀਆਂ ਨੂੰ। ਏਹਨਾਂ ਬਾਂਕਿਆਂ ਟੇਢਿਆਂ
ਡਿੰਗੀਆਂ ਨੂੰ, ਏਹਨਾਂ ਤੁਰਕੀਆਂ ਆਕੜ ਖਾਨੀਆਂ ਨੂੰ। ਨੌਂਧ
ਬੰਦਾਂ ਦੱਖਣੀ ਜਾਮੇਂ ਬਾਂਕੇ ਤੇ ਪੋਸ਼ ਕਮਾਨੀਆਂ ਨੂੰ। ਏਹਨਾਂ
ਪਲੱਥੇ ਬਾਜ਼ਾਂ ਨੂੰ ਏਹਨਾਂ ਫੀਲ ਕੱਦਾਂ ਅਫਗਾਨੀਆਂ ਨੂੰ। ਏਹਨਾਂ
ਤਿੱਬਤੀਆਂ ਕੁਸ਼ਤੀ ਗਰਾਂ ਨੂੰ,ਏਹਨਾਂ ਤੀਰ ਅੰਦਾਜ਼ਾਂ ਗੁਮਾਨੀਆਂ
ਨੂੰ। ਹੈਦਰ ਆਖ ਏਹਨਾਂ ਹੀਜੜਿਆਂ ਨੂੰ,ਹੈਜ਼ਾ ਨਾਮਰਦਾਨਿਆਂਨੂੰ।

ਕਵੀ ਜੀ ਨੇ ਬੜੇ ਗੁੱਸੇ ਭਰੇ ਬਚਨ ਲਿਖੇ ਹਨ। ਜਿਸ ਨੇ ਉਸ ਵੇਲੇ ਦੀ ਫੌਜ ਤੇ ਬਾਦਸ਼ਾਹ ਦੀ ਨਾਮਰਦੀ ਵੇਖੀ ਜਾਂ ਸੁਣੀ ਹੋਵੇ ਉਸਨੂੰ ਹੀ ਐਡਾ ਗੁੱਸਾ ਆਉਂਦਾ ਹੈ, ਆਪਣੇ ਦੇਸ ਦਾ ਮਾਲ ਪਰਾਏ

ਲੁੱਟ ਕੇ ਲੈ ਜਾਂਦੇ ਵੇਖ ਤੇ ਆਪਣੇ ਦੇਸ ਦੇ ਵਾਲੀਆਂ ਦੀ ਕਾਇਰਤਾ-
ਦਾ ਨਜ਼ਾਰਾ ਅੱਖਾਂ ਦੇ ਸਾਹਮਣੇ ਆਇਆ ਤਾਂ ਇਹ ਬਚਨ ਲਿਖੇ, ਨਹੀਂ
ਤੇ ਫਕੀਰਾਂ ਨੂੰ ਗੁੱਸਾ ਪਿੱਛੋਂ ਕਦ ਆਉਂਦਾ ਹੈ, ਜਦ ਗੱਲ ਗਈ ਬੀਤੀ
ਹੋਵੇ। ਪੰਜਵੀਂ ਤੁਕ ਵਿਚ ਆਪਣੇ ਸਮੇਂ ਦੇ ਲੋਕਾਂ ਨੂੰ ਸਾਮਰਤੱਖ ਹੋਕੇ
ਆਖ ਦੇ ਹਨ। ਏਹਨਾਂ ਦੀ ਕਵਿਤਾ ਰਲੀ ਮਿਲੀ ਹੈ, ਅਸਲ ਵੈਰਾਗ
ਅਰ ਇਸ਼ਕ ਤੋਂ ਲੈਕੇ ਏਕਤਾ (ਵਾਹਦਤ) ਦੇ ਦਰਜੇ ਤੱਕ ਮਿਲਦੀ ਹੈ,
ਇਸ਼ਕ ਦਾ ਰੂਪ ਤੇ ਪ੍ਰੇਮ ਦੇ ਕਾਰੇ ਵਰਨਨ ਕਰਦੇ ਹਨ –।

ਥੇ–ਭਾਈ ਮੇਂਡੇ ਕਹੀਆਂ ਏਹ ਸੱਪ ਦੀਆਂ ਲੀਕਾਂ।
ਮੈਨੂੰ ਸ਼ੁਕ ਦਾ ਤੇਥਿਸੀਅਰ ਆਯਾ ਆਬਾ ਉਬੂ ਚੀਕਾਂ।
ਮੈਨੂੰ ਯਾਰ ਥੇਕ ਥੇਕੀ ਕਿਥੋਂ ਲਿਖੀਆਂ ਏ ਲੀਕਾਂ।
ਮੈਨੂੰ ਬਾਜ਼ ਤੇ ਬਹਾਰਾਂ ਓਹ ਬੂਟਰੇ ਛੀਕਾਂ।
ਪੜ੍ਹਾਂ ਬੇ ਤੇ ਸੇ ਮੈਂ ਕੇਹੜਿਆਂ ਨਾਲ ਰਫ਼ੀਕਾਂ।
ਮੇਂਡੇ ਦਰਸ ਦੂਰੀ ਮਹੀਂ ਓਹ ਰੰਗ ਤੇ ਕੀਕਾਂ।
ਵੇਖਾਂ ਜ਼ਬਰਾਂ ਜ਼ੇਰਾਂ ਹੈਦਰ ਕਿ ਮੈਂ ਉਡੀਕਾਂ।

ਹੇ–ਹੋਸ਼ ਨ ਛੱਡੀ ਇਸ਼ਕ ਤੇਰੀ ਅਤੇ ਇਸ ਵਿਚ ਬਹੁਤ ਦਲਗੀਰੀਆਂ
ਨੀਂ। ਜਿਨ੍ਹਾਂ ਇਸ਼ਕ ਦੀ ਚੋਲੜੀ ਰੰਗ ਲਈ,ਓਹਨਾਂ ਚਿੱਟੀਆਂ
ਚਾਦਰਾਂ ਚੀਰੀਆਂ ਨੀਂ। ਬਾਦਸ਼ਾਹ ਦੇ ਪੁਤ ਕੰਗਾਲ ਕੀਤੇ,
ਜਿਨ੍ਹਾਂ ਮੱਲੀਆਂ ਜਾ ਫਕੀਰੀਆਂ ਨੀਂ। ਅਲੀ ਹੈਦਰਾ ਵੇ ਜਿਥੇ
ਇਸ਼ਕ ਰਹਿੰਦਾ, ਓਥੇ ਰਹਿੰਦੀਆਂ ਨਹੀਂ ਅਮੀਰੀਆਂ ਨੀਂ।

ਕਾਫ–ਕੱਚੀ ਕਵਾਰੜੀ ਮੈਂ ਫਿਰਾਂ, ਨੇਹੁੰ ਲਾ ਬੈਠੀ ਨਾਲ ਰਾਹੀਆਂ ਵੇ।
ਰਾਹੀ ਲੱਦ ਗਏ ਮੈਨੂੰ ਛੱਡ ਗਏ ਬੇਲੇ ਢੂੰਡ ਥੱਕੀ ਨਾਲ ਮਾਹੀਆਂ
ਵੇ। ਲਾਵਾਂ ਭਾਹ ਮੈਂ ਸੂਹੇ ਸਾਵਿਆਂ ਨੂੰ ਚੂੜਾ ਭੰਨ ਸਿੱਟਾਂ ਨਾਲ
ਬਾਹੀਆਂ ਵੇ। ਹੈਦਰ ਵੇਖ ਕੇ ਪੁੱਛ ਕਵਾਰੀਆਂ ਥੀਂ, ਕੀ ਬੀਤਦੀ
ਨਾਲ ਵਿਆਹੀਆਂ ਵੇ।

ਰੇ–ਰੱਖ ਮੁੱਲਾਂ ਕਨਜ਼ ਕਾਫੀਆਂ ਨੂੰ, ਏਥੇ ਮੁਨੀਏ ਤੇ ਕੁਨੀਏ ਦੀ
ਜਾ ਨਹੀਂ। ਏਥੇ ਇਸ਼ਕ ਦਾ ਮਸਇਲਾ ਖੁਲ੍ਹਦਾਏ, ਪੜ੍ਹ ਆਇਤਾਂ
ਥੱਸ ਸੁਣਾ ਨਾਹੀਂ। ਅਸਾਂ ਇਸ਼ਕ ਦੇ ਕਾਇਦਿਓਂ ਸਬਕ ਪੜ੍ਹਯਾ
ਮੁੱਲਾਂ ਹੋਰ ਕੋਈ ਫਾਇਦਾ ਪਾ ਨਾਹੀਂ। ਹੈਦਰ ਮਜ਼ਹਬ ਰੰਝੇਟੇ
ਦੇ ਹੋ ਰਹੀਆਂ ਏਥੇ ਖੇੜਿਆਂ ਦੀ ਕੋਈ ਵਾਹ ਨਾਹੀਂ।

ਗ਼ੈਨ-ਗ਼ਰੀਬ ਨਿਮਾਣੜੀ ਗੋਲੀ ਰਾਂਝੇ ਦੇ ਦਸਤ ਵਕਾਣੀਆਂ ਮੈਂ। ਰਾਂਝਾ ਮਹੀਆਂ ਨੂੰ ਚਾਰ ਲਿਆਵੇ ਤਾਂ ਰਿੜਕਾਂ ਮੱਟ ਮਧਾਣੀਆਂ ਮੈਂ। ਮੈਨੂੰ ਤਾਂ ਤੈਂਡੜੇ ਨਾਉਂ ਦੀ ਇਜ਼ਤ ਨਹੀਂ ਤਾਂ ਕੌਣ ਨਿਮਾਣੀਆਂ ਮੈਂ। ਔਗਣ ਭੀ ਗੁਣ ਜੇਹੇ ਵੇ ਹੈਦਰ ਜੇ ਰਾਂਝਣ ਮਨ ਭਾਣੀਆਂ ਮੈਂ।

ਲਾਮ-ਲਰੀ ਮੈਨੂੰ ਚਾਟ ਚਾਕੇ ਦੀ ਤ੍ਰਿੰਵਣ ਵਿਚ ਕਤੇਂਦੜੀ ਨੂੰ। ਉਪਰ ਵਾਰਿਓਂ ਸ਼ਾਤ ਜੁ ਪਾਈਓ ਸੁ ਸਈਆਂ ਵਿਚਹਸੇਂਦੜੀਨੂੰ। ਰੰਗ ਕਰਾਂਦੜੀ ਸੂਹੜੇ ਬਾਣੇ ਸਯਾਲੀਂ ਦੇ ਵਿਚ ਸੁਹੇਂਦੜੀ ਨੂੰ। ਹੈਦਰ ਗਲ ਵਿਚ ਤੰਦੜੀ ਪਾਈਓ ਸੁ ਚਰਖੇ ਤੰਦ ਘਤੇਂਦੜੀ ਨੂੰ।

ਐਨ-ਐਨ ਗੈਨ ਮੈਂ ਜਾਨਾ ਨਾਹੀਂ ਨੇਹੁ ਲਾਇ ਆਪ ਘਤੇ ਆਪ ਕਰੇ। ਵਾਲੋਂ ਨਿਕੀ ਖੰਡਯੋਂ ਤ੍ਰਿਖੀ ਭਜ ਭਜ ਓਥੇ ਪੈਰ ਧਰੇ। ਅਤੇ ਉਜ਼ਰ ਮੈਂਡਾ ਤਕਸੀਰ ਵੀ ਮੈਂਡੀ ਵਾਹ ਆਖਿਆ ਸੀ ਤੇ ਆਪ ਕਰੇ। ਪਰ ਚੰਦਾ ਭਰ ਵਸੇ ਭੀ ਸੋਈ ਹੈਦਰ ਗਮਦਾ ਕਿਉਂ ਤਕਰਾਰ ਕਰੇ।

ਤੇ-ਤਕਰਾਰ ਸਬਕ ਦੇ ਕਹਿਆ ਅਸਾਂ ਸਯਾਲੀ ਜੱਟੀਆਂ ਨੂੰ। ਪੱਟੀਆਂ ਲਿਖ ਲਿਖ ਦੇਹ ਨ ਮੁੱਲਾਂ ਅਸਾਂ ਪਰੇਮ ਦੀਆਂ ਫੱਟੀਆਂ ਨੂੰ। ਫੱਟੀਆਂ ਉੱਤੇ ਮੈਂ ਹਰਫ ਪੜ੍ਹਾਂ ਕਿ ਘੁੱਟ ਘੁੱਟ ਬੰਨ੍ਹਾਂ ਪੱਟੀਆਂ ਨੂੰ। ਹੈਦਰ ਆਖੇ ਤਾਂ ਸੱਟ ਘੱਤਾਂ ਏਹਨਾਂ ਕਿਲਕਾਂ ਕਾਨਿਆਂ ਦੀਆਂ ਮੱਟੀਆਂ ਨੂੰ।

ਫੇ-ਫੈਹਮ ਨਹੀਂ ਏਹਨਾਂ ਜੱਟੀਆਂ ਮੋਲੇ ਸ਼ਾਹਣੀਆਂ ਸਮਿਆਂ ਵੱਸੀਆਂ ਨੂੰ। ਕਿਉਂ ਵੱਤ ਮੈਂ ਤੇ ਲੈ ਲੈ, ਆਵਨ ਕੁੜੀਆਂ ਫਿੱਟੀਆਂ ਹੱਸੀਆਂ ਨੂੰ। ਭਲਾਈ ਏਹਨਾਂ ਭੱਤੀਆਂ ਨੂੰ ਮੈਂ ਗਲ ਕਿਵੇਂ ਘੱਤਾਂ ਰੱਸੀਆਂ ਨੂੰ। ਕਿਉਂ ਵੱਤ ਨਾਉਂ ਖੇੜੇ ਦਾ ਕਹਿੰਦਾ ਅਸਾਂ ਰਾਂਝਣ ਦੀਆਂ ਤੱਸੀਆਂ ਨੂੰ। ਹੈਦਰ ਵੱਸ ਅਸਾਡੜਾ ਨਾਹੀਂ ਮਤ ਕਹੋ ਇਸ਼ਕ ਦੀਆਂ ਕੁਸੀਆਂ ਨੂੰ।

ਪਿਆਰੇ ਨਾਲ ਦੋ ਗੱਲਾਂ।—

ਲੁਕ ਲੁਕ ਵਾਂਙੂ ਦੂਤੀਆਂ ਵੇਖਣ ਕੁੜੀਆਂ ਇਹ ਅਦਾ ਵੱਲੇ।
ਹੱਸ ਹੱਸ ਵਾਙੂ ਹਸਟੀਆਂ ਮੈਨੂੰ ਗਲ ਨ ਬਾਂਹ ਵਲਾ ਵਲੇ।
ਕੜਾ ਅਸਾਡੜਾ ਤੋੜ ਨ ਦੇਲਨ ਨੀਵਰ ਨਾਂ ਛਣਕਾ ਵੱਲੇ।
ਆਪ ਨ ਬੀੜਾ ਖੜਕਾਓ ਵੇ ਹੈਦਰ ਲੋਕਾਂ ਕੂਨੋਂ ਛਪਾ ਵੱਲੇ।

ਅਲਫ-ਏਹ ਲੰਮਿਆਂ ਪਟਿਆਂ ਵਾਲਿਆ ਵੇ ਜਰ੍ਹ ਪੱਟ ਨ ਦਰਦ ਰੰਜਾਣੀਆਂ ਦੀ। ਤੈਨੂੰ ਜ਼ੁਲਫਾਂ ਲੰਮੀਆਂ ਕਾਲੀਆਂ ਦੀ ਸਹੁੰ ਕੱਪ ਨ ਜਰ੍ਹ ਨਿਮਾਣੀਆਂ ਦੀ। ਤੈਂਡੀ ਆਸ ਤੇ ਸਾਵੀਆਂ ਤਾਜ਼ੀਆਂ ਵੇ ਤੈਂਡੇ ਰੋਸੇ ਦੇ ਨਾਲ ਕਮਾਣੀਆਂ ਦੀ। ਨਾਂ ਕਰ ਨਾਜ਼ ਦਾ ਖ੍ਵਾਬ ਗੁਮਾਨੀ ਜੇ ਵੱਤ ਰੁਚ ਕਹਾਣੀਆਂ ਦੀ। ਹੈਦਰ ਦੇ ਹੱਥ ਆਵੇ ਮੱਖਣ ਸੁਣ ਵੱਤ ਕੂਕ ਮਧਾਣੀਆਂ ਦੀ।

ਬੇ-ਭੈਣਾਂ ਆਹੋ ਵੇਖਾਂ ਕਾਈ ਗੱਲ ਕਹੋ ਉਸ ਰੁੱਠੜੇ ਯਾਰ ਮਨਾਵਣ ਦੀ। ਉਸ ਲਬ ਲਾਲ ਹਸਾਵਣ ਦੀ ਉਸ ਮੱਥੇ ਦੇ ਵਲ ਖੁਲਾਵਣ ਦੀ। ਉਸ ਭੜਕੀ ਭਾਹ ਬੁਝਾਵਣ ਦੀ ਤੇ ਬਿਜਲੀ ਦੇ ਵਾਂਗ ਹਸਾਵਣ ਦੀ। ਤੇਗ਼ ਧਰੂਹ ਮਿਯਾਨੋਂ ਠੱਗਣ ਦੀ ਕਿਵੇਂ ਆਈ ਦੇ ਮੂੰਹੋਂ ਬਚਾਵਣ ਦੀ। ਮੇਰੇ ਭਾਗ ਸੁਹਾਗ ਜਗਾਵਣ ਦੀ ਤੇ ਖੋਲ੍ਹ ਤਣੀ ਗਲ ਲਾਵਣ ਦੀ। ਮੈਂ ਅੱਬੁੜਵਾਏ ਨਛੋਕੀ ਉਨੀ ਤਕਸੀਰ ਭੀ ਫਿਰ ਲਾਵਣ ਦੀ। ਹੈਦਰ ਆਖੇ ਉਸ ਯਾਰ ਦੇ ਬੇਲੀ ਨੂੰ ਕਾਈ ਗੱਲ ਕਰੇ ਬਖਸ਼ਾਵਣ ਦੀ।

ਦੁਨੀਆਂ ਦਾਰਾਂ ਨੂੰ ਆਖਦੇ ਹਨ ਕਿ ਤੁਸੀਂ ਰੱਬ ਦਾ ਪ੍ਰੇਮ ਕੀ ਜਾਣੋ ?:-

ਅਲਫ-ਇਹ ਚਾਕ ਸਦੇਂਦੀਆਂ, ਚਾਕ ਕੀ ਜਾਨਣ, ਸਾਰ ਦੀ ਏਹਨਾਂ ਸਾਰ ਨਹੀਂ। ਜੇ ਲੋਕਾਂ ਮੇਹਣਾਂ ਅਸਾਂ ਵਡਿਆਈ ਯਾਰ ਦੀ ਅਸਾਂ ਵਿਸਾਰ ਨਹੀਂ। ਮੋਤੀ ਬਖਸ਼ਣ ਹਾਰ ਮੈਂਡਾ ਵਣਜਾਰਾ ਸਖੀਏ ਕੋ ਵੰਜਾਰ ਨਹੀਂ। ਕਾਰ ਖੁਦਾ ਦੇ ਆਖ ਸਖੀਏ ਮੈਨੂੰ ਨਾਲ ਫ਼ਿਰਾਕ ਦੇ ਮਾਰ ਨਹੀਂ।

ਇਸ਼ਕ ਦੇ ਕੀਰਨੇ:-

ਅਲਫ-ਆਓ ਸਹੇਲੀਓ ਮੇਰੀਓ ਨੀ, ਦਰਦ ਯਾਰ ਦੇ ਨੂੰ ਝੋਲੀ ਪਾ ਬੈਠੀ। ਇਕ ਯਾਰ ਆਹਾ ਸੋਈਓ ਰਾਜੀ ਨਾਹੀਂ, ਸੂਰਤ ਯਾਰ ਦੀ ਨੂੰ ਮੈਂ ਭੁਲਾ ਬੈਠੀ। ਦੁੱਖ ਲੱਗੇ ਸਨ ਨੱਢੜੀ ਬਾਲੜੀ ਨੂੰ, ਰੱਤੀ ਕਰਮਾਂ ਦੀ ਹਥੋਂ ਵੰਞਾ ਬੈਠੀ। ਅਲੀ ਹੈਦਰ ਮੀਆਂ ਵੇਖੀਂ ਨਬਜ਼ ਮੇਰੀ, ਜਾਣ ਬੁੱਝ ਕੇ ਮਹੁਰਾ ਮੈਂ ਖਾ ਬੈਠੀ।

ਇਸ਼ਕ ਤਾਂ ਲੱਗਾ ਪਰ ਕਿਸ ਦਾ ? ਸੱਚੇ ਪਿਆਰੇ ਮਾਸ਼ੂਕ ਦਾ, ਉਸ ਮਾਸ਼ੂਕ ਦੇ ਰੂਪ ਦੀ ਵਡਿਆਈ ਕਰਦੇ ਹਨ, ਪਰ ਇਕ ਜਗਤ ਦੇ ਸੋਹਣੇ ਨੂੰ ਸਾਹਮਣੇ ਰੱਖ ਕੇ। ਨੈਣਾਂ ਦੀ ਵਡਿਆਈ, ਨਵੇਂ ਖਿਆਲ:-

ਸ਼ੀਨ-ਸ਼ਿਕਾਰੀ ਨੈਣ ਤੈਂਡੇ ਘੁੰਡ ਖੋਲ੍ਹ ਘੱਤ ਇਨ੍ਹਾਂ ਭੁੱਖੀਆਂ ਦੇ।
ਸਾਂਹੀਂ ਸ਼ਾਹਾਂ ਵਾਲਿਆਂ ਦੇ ਏ, ਕਾਰ ਸ਼ਿਕਾਰੀ ਦੇ ਰੱਖੀਆਂ ਦੇ।
ਦਿਲਬਰ ਲਾਹ ਨ ਰੱਖਐਵੇਂ ਇਨ੍ਹਾਂ,ਭੁੱਖੀਆਂ ਜ਼ਖਮਾਂ ਚਖੀਆਂ ਦੇ।
ਬਾਵਰੀਆਂ ਮੈਂ ਬਾਵਲੀ ਹੈਦਰ ਇਨ੍ਹਾਂ,ਤੇਜ਼ ਕਟਾਰੀ ਅੱਖੀਆਂ ਦੇ।

ਨੂਨ-ਨਿਗਾਹ ਚੁਰਾਂਦੀਦਿਲ ਨੂੰ, ਨੈਣ ਤੈਂਡੇ ਕਹੇ ਕਾਲੜੇ ਨੀ।
ਕਾਨੇ ਰਾਠ ਅਵੱਲੜੇ ਨੀ, ਕਹੇ ਜ਼ਾਲਮ ਝੋਕਾਂ ਵਾਲੜੇ ਨੀ।
ਏਹ ਮੂੰਹ ਤੈਂਡਾ ਦਿਨ ਥੀਂ ਰੋਸ਼ਨ, ਦਿਹੁੰ ਵਿਚ ਦੀਵੇ ਬਾਲੜੇਨੀ।
ਖੱਸ ਲੈਣ ਦਿਲ ਵੱਤ ਨਾਂ ਦੇਵਣ, ਹੈਦਰ ਨੈਣ ਦੁਵਾਲੜੇ ਨੀ।

ਤੇ-ਤਲਵਾਰ ਨਿਗਾਹ ਨੈਣਾਂ ਦੀ, ਪਲਕਾਂ ਤੀਰ ਖ਼ੁਦੰਗਦੇ ਨੀਂ।
ਮੋਹਰੇ ਬਣਨ ਪਿਪਣੀਆਂ ਦੇ, ਗਮਜ਼ਾ ਤੀਰ ਤੁਫੰਗਦੇ ਨੀਂ।
ਏਹ ਈਰਾਨੀ ਨਾਦਰ ਜ਼ਾਲਮ, ਕੁਹੰਦੇ ਮੂਲ ਨ ਸੰਗਦੇ ਨੀਂ।
ਦਿਲ ਦੀ ਦਿੱਲੀ ਲੁੱਟ ਲਈਓਨੇ,ਹੈਦਰਹੋਰਕੀਸਾਥੋਂਮੰਗਦੇਨੀਂ।

ਸ਼ੀਨ-ਸ਼ਤਰੰਜ ਰਚਾ ਨੈਣਾਂ ਦੀ, ਇਹ ਮਨਸੂਬਾ ਵੀ ਲਾਵਣੀਆਂ।
ਕਜਲਾ ਹਾਥੀ, ਪਲਕ ਪਿਆਦੇ,ਅਸਪ ਨਿਗਾਹ ਦੇ ਧਾਵਣੀਆਂ।
ਫੀਲ ਬੰਦ ਕੁਮੰਦ ਓਹ ਜ਼ੁਲਫਾਂ, ਗਲ ਅਸਾਡੇ ਪਾਵਣੇਆਂ।
ਹੈਦਰ ਸ਼ਾਹ ਰੁਖਮਾਤ ਕੀਤਾ ਏ, ਅਚਾਮਸ ਖੇਡ ਖਿਲਾਵਣੀਆਂ।

ਅਲਫ-ਅੱਖੀਂ ਦਾ ਹਮਜ਼ਾ ਗਮਜ਼ਾ ਬਰਕੰਦਾਜ਼ ਤੁਫੰਗਦਾਏ।
ਗੋਡੇ ਕੋਹੜ ਤੇ ਤੀਰ ਚਲੇਂਦਾ ਬੜਾ ਬਹਾਦਰ ਜੰਗਦਾਏ।
ਵਿਚ ਰੱਕੂ ਸਜੂਦ ਮਰਾਕਬ ਫਤਹ ਨੈਣਾਂ ਦੀ ਮੰਗਦਾਏ।
ਹੈਦਰ ਵੇਲਣ ਬਾਂਹ ਜੋ ਪਕੜੀ, ਡੱਕਰਾ ਟੁਟਦਾ ਵੰਗਦਾਏ।

ਕਹੀ ਅਸਚਰਜ ਕਵਿਤਾ ਹੈ, ਤੇ ਕਿਹਾ ਅਚਰਜ ਖਿਆਲ ਇਸ ਵਿਚ ਭਰਿਆ ਹੈ:-

ਅਲਫ-ਓਹਨਾਂ ਨੈਣਾਂ ਵਿਚ ਨਿਗਾਹ ਕਚੈਹਰੀ ਲਾਈ ਨ ਦਿੱਸੇ ਦਿਸਦਿਆਂ। ਕਰੇ ਅਦਾਲਤ ਸੱਬ ਚੁਕਾਈ, ਲਾਈ ਨ ਦਿੱਸੇ ਦਿਸਦਿਆਂ। ਚੋਬਾਂ ਪਲਕਾਂ ਖੜੇ ਪਿਆਦੇ ਚਾਈਂ ਨ ਦਿੱਸੇ ਦਿਸਦਿਆਂ। ਜਗ ਵਿਚ ਹੈਦਰ ਜ਼ਾਤ ਖੁਦਾਈ, ਆਈ ਨ ਦਿੱਸੇ ਦਿਸਦਿਆਂ।

ਨੈਣਾਂ ਤੋਂ ਛੁੱਟ ਹੋਰ ਰੂਪ ਦੀ ਵਡਿਆਈ ਵੀ ਚੰਗੀ ਕੀਤੀ ਹੈ:-

ਹੋ-ਹੈ ਅਧੀ ਰਾਤੀਂ ਕੀਤਾ ਘੁੰਡ ਛੋਹਣਦਾ, ਮੈਂਡੇ ਯਾਰ ਕੀਤਾ ਦੀਦਾਰ ਕੁਨੋਂ। ਪਰ ਪਵੇ ਅਛਾਵਲਾ ਛੋਹਣ ਦੇ ਵਿਚੋਂ, ਜ਼ੁਲਫ਼ ਅਤੇ ਰੁਖਸਾਰ ਕੁਨੋਂ। ਕਿਆ ਛਨ ਛਨ ਦਿਹੁ ਤੇ ਤਾਰੇ ਬਣੇ ਇਸ ਛੋਹਣ ਦੀ ਹਰ ਤਾਰ ਕੁਨੋਂ। ਕਿਆ ਛਨ ਛਨ ਬਣਿਆਂ ਰੌਸ਼ਨ ਦਿਹੁ ਉਸ ਚਮਕਣ ਤੇ ਚਮਕਾਰ ਕੁਨੋਂ। ਕੇਹੀ ਛਨ ਛਨ ਰਾਤ ਹਨੇਰੀ ਬਣੀ, ਏਹਨਾਂ ਜ਼ੁਲਫ਼ਾਂ ਦੀ ਕਾਲ ਹਿਨਾਰ ਕੁਨੋਂ। ਅਤੇ ਵਲ ਵਲ ਪੌਂਦੀਆਂ ਦਿਹੁ ਤੇ ਰਾਤੀਂ, ਅਪਣੀ ਅਸਲੀ ਕਾਰ ਕੁਨੋਂ। ਜਿਵੇਂ ਵਲ ਵਲ ਗੁਲ ਤੇ ਸੁੰਬਲ ਪੈਂਦਾ, ਜੋ ਘੁੱਲੇ ਵਾਉ ਬਹਾਰ ਕੁਨੋਂ। ਸ਼ਾਲਾ! ਜਮ ਜਮ ਖੁੱਲ੍ਹਣ ਤੈਂਹ ਰੀ ਬਹੁੜੀ ਹੈਦਰ ਅਲੀ ਕਰਾਰ ਕੁਨੋਂ।

ਯਾਰ ਸਿਰ ਤੋਂ ਪੈਰ ਤੀਕਰ ਨੂਰ ਰੂਪ ਹੈ:-

ਸ਼ਫ਼ਾ ਨਹੀਂ ਹੈਂ ਭੁਲੀਆਂ ਸ਼ਾਇਦ, ਅਬਰ ਉਸ ਜ਼ੁਲਫ਼ ਦੀ ਛਾਉਂਦਾ ਹੈ। ਓਹ ਮੁਖ ਨੂਰ ਲਬਾਂ ਤੇ ਨੂਰ ਪੈਰੀਂ ਭੀ ਨੇਵਰਾਂ ਪਾਉਂਦਾ ਹੈ। ਚਾਨਣ ਆਵੇ ਆਬ ਕੁਨੋਂ ਏਹ ਉਲਟਾ ਨੂਰ ਵਧਾਉਂਦਾ ਹੈ। ਈਦ ਦਾ ਚੰਦ ਦਸੀਵੇ ਕਦੀ, ਨੂਰਾਪਾਂਵਤ ਨਿੱਤ ਦਿਖਾਉਂਦਾ ਹੈ। ਹੈਦਰ ਨੂਰਾ ਨੂਰ ਸ਼ਰੀਫ਼ ਏਹ ਹੁਣ ਵੀ ਨੂਰ ਨਿਵਾਉਂਦਾ ਹੈ।

ਪਹਿਲੇ ਤੇ ਯਾਰ ਦੇ ਖਤ (ਮੱਸ) ਦਾ ਖਿਆਲ ਫੇਰ ਨੇਵਰ ਦੇ ਛਣਕਾਰ ਯਾਦ ਆਏ, ਅਜਬ ਸਮਾਂ ਹੈ। ਕਦੀ ਗੱਭਰੂ ਤੇ ਕਦੀ ਮਟਿਆਰ ਦੇ ਨਕਸ਼ੇ ਵਖਾਏ, ਪਰ ਕਵੀ ਜੀ ਪ੍ਰੇਮ ਵਿਚ ਮੱਤੇ ਪੁਰਖ ਇਸਤ੍ਰੀ ਦੇ ਵੇਰਵੇ ਤੋਂ ਪਰੇ ਸਨ। ਗੱਲ੍ਹਾਂ ਤੇ ਜ਼ੁਲਫ਼ਾਂ ਦਾ ਨਿਰਨਾਂ:-

ਤੋਏ-ਤੂਰ ਦੀ ਆਤਸ਼ ਨੇਖ਼ਾਲ ਕੁਨੋਂ ਯਾਰ ਗਾਲ ਦਿਸੀਵੇ ਜ਼ੁਲਫ਼ ਕੁਨੋਂ। ਯਾਰ ਵਤ ਆਸਾ ਮੂਸਾ ਦਾ ਤਮਸੀਲ ਕਰੀਵੇ ਜ਼ੁਲਫ਼ ਕੁਨੋਂ। ਯਾ ਬਿਸਮਿੱਲਾ ਲਾਲ ਵਰਕ ਤੇ ਮਿਸਲ ਅਖੀਵੇ ਜ਼ੁਲਫ਼ ਕੁਨੋਂ। ਹੈਦਰ ਦੂਰ ਤਸਲਸਲ ਮਸਲੇ ਸਬਕ ਪੜ੍ਹੀਵੇ ਜ਼ੁਲਫ਼ ਕੁਨੋਂ।

ਜਿਸਦਾ ਅਜੇਹਾ ਸੋਹਣਾ ਯਾਰ ਹੋਵੇ ਤੇ ਦਿਲ ਵਿਚ ਪ੍ਰੇਮ ਰੱਖਦਾ ਹੋਵੇ, ਫੇਰ ਉਸ ਦੇ ਜੀ ਵਿਚ ਇਸ਼ਕ ਕਿਉਂ ਨ ਘਰ ਕਰੇ। ਇਸ ਪ੍ਰੇਮ ਵਿਚ ਮੱਤੇ ਕਵੀ ਜੀ ਯਾਰ ਦੇ ਤਰਲੇ ਤੇ ਵਾਸਤੇ ਕਰਦੇ ਹਨ। ਆਪਣਾ ਪ੍ਰੇਮ ਦੱਸਦੇ ਹਨ:-

ਹੇ-ਹੀਰ ਕੌਣ ਨਿਮਾਣੀ ਤੈਥੋਂ, ਸਭ ਸਿਆਲੀਂ ਘੋਲੀਆਂ ਨੀ। ਕਿਆ ਚੂਚਕਿਆਣੀਆਂ ਕਿਆ ਪਟਰਾਣੀਆਂ, ਕਿਆ

ਮੋਹਤ੍ਾਣੀਆਂ ਘੋਲੀਆਂ ਨੀ। ਝੰਗ ਸਿਆਲਾਂ ਦੇ ਗਾਜ਼ੀਆਂ ਵਾਂਗਰ,ਨੱਢੀਆਂ ਵੱਡੀਆਂ ਰੋਲੀਆਂ ਨੀ। ਮੋਹਰਮ ਰਾਂਝਾ ਗਾਂਵਦਾ ਮਿਠਾ, ਪਿੰਜਰੇ ਤੋਤੀਆਂ ਬੋਲੀਆਂ ਨੀ। ਰੋਂਦੀਆਂ ਰੋਂਦੀਆਂ ਮੈਂ ਰਤ ਹੋਈਆਂ ਏਹਨਾਂ ਜਾਲੀਆਂ ਲਾਲ ਦੀਆਂ ਜੋਲੀਆਂ ਨੀ। ਦਿਲ ਦਾਦੀਆਂ ਤੇ ਫਿਰਯਾਦੀਆਂ ਹੈਦਰ, ਜ਼ਖਮਾਂ ਦੀ ਪੱਟੀਆਂ ਖੋਲ੍ਹੀਆਂ ਨੀ।

ਸ਼ੀਨ-ਸ਼ਕਰਰੰਜੀ ਯਾਰ ਦੀ ਮੈਨੂੰ ਤਲਖ਼ ਕੀਤਾ ਸਭ ਸ਼ੀਰ ਸ਼ਕਰ।
ਗੰਜ ਸ਼ੱਕਰ ਦੀ ਸ਼ੱਕਰ ਵੰਡਾਂ, ਜੇ ਯਾਰ ਕਰੇ ਰੱਬ ਸ਼ੀਰ ਸ਼ਕਰ।
ਰਾਂਝਣ ਖੀਰ ਤੇ ਹੀਰ ਸ਼ਕਰ ਰੱਬ ਫੇਰ ਕਰੇ ਝੱਬ ਸ਼ੀਰ ਸ਼ਕਰ।
ਜੋ ਲਭੀਏ ਲੁਬ ਲਬ ਤੇ ਹਾਜ਼ਰ ਪੀਓ ਪਿਆਲਾ ਸ਼ੀਰ ਸ਼ਕਰ।
ਹੈਦਰ ਗੁੱਸਾ ਪੀਵੇ ਤੇ ਆਖੇ, ਪੀਓ ਮਿੱਠਾ 'ਲਬ' ਸ਼ੀਰ ਸ਼ਕਰ।

ਕਾਫ-ਕੈਂਹਦੜੀ ਬੱਕਰੀ ਘਾ ਘੱਤੇ,ਮੈਂ ਤਾਂ ਤੈਂਡੜੇ ਹੱਥ ਵਿਕਾਵਨੀਆਂ।
ਤੂੰ ਮੈਂਡਾ ਅਯਾਲ* ਮੈਂ ਤੈਂਡਾ ਅਈਯਾਲ† ਮੈਂ ਰੋ ਰੋ ਧਾੜੇ ਹਾਵਨੀਆਂ। ਹੱਥ ਤੈਂਡੇ ਮੈਂਡੀ ਦਾਵਣ, ਖੇਡਣ,ਥੈ ਥੈ ਕਰ ਉਡਕੇ ਆਵਨੀਆਂ। ਰਲ ਸਈਆਂ ਨੇ ਤੋੜ ਦਬੱਲੀਆਂ ਮੈਂ ਪਰ ਤੈਂਡੜੇ ਨਾਉਂ ਵਿਕਾਵਨੀਆਂ। ਵੇਖ ਬਘਿਆੜ ਤੇ ਵਾਗੀਆਂ ਨੂੰ ਤ੍ਰੈਹ ਤ੍ਰੈਹ ਤੁਧਈ ਵੱਲ ਆਵਨੀਆਂ। ਛੀ ਛੀ ਕਰੇ ਮੈਨੂੰ ਢੱਜ ਨਾਂ ਆਵੇ ਗਲ ਘੁੰਗਰੂ ਮੈਂ ਛਣਕਾਵਨੀਆਂ। ਉਗਲ ਉਗਲ ਕੇ ਜ਼ਿਕਰ ਤੈਂਡਾ ਦਿਲ ਜੀਉ ਤੋਂ ਛਿੱਕ ਲਿਆਉਨੀਆਂ। ਦੇ ਲੱਤ ਹੱਥੀਂ ਮੈਨੂੰ ਆਪ ਕੋਹੇਂ, ਤਾਂ ਵੱਤ ਵੀ ਝੁੰਮਰ ਪਾਵਨੀਆਂ। ਈਦ ਹੋਵੇ ਕੁਰਬਾਨੀ ਥੀਵਾਂ ਤਾਂ ਸੂਹਾ ਵੇਸ ਬਨਾਵਨੀਆਂ। ਸੂਰਤ ਤੈਂਡੀ ਵੇਖਦਿਆਂ ਮੈਂ ਖੜੀ ਕਦੀ ਨ ਪਲਕ ਹਿਲਾਵਨੀਆਂ। ਘਾਹਚਰਾਂ ਕਿਵੇਂ ਮੋਟੀ ਥੀਵਾਂ ਲਿੱਸੀ ਕੰਮ ਨ ਆਵਨੀਆਂ। ਪਰ ਕਿਉਂ ਕਰ ਹੈਦਰ ਮੋਟੜੀ ਥੀਵਾਂ ਖੰਜਰ ਤੋਂ ਤਰਸਾਵਨੀਆਂ।

ਕਵੀ ਜੀ ਨੇ ਸੱਚੇ ਪ੍ਰੇਮ ਵਿਚ ਸਭ ਕੁਝ ਯਾਰ ਤੋਂ ਵਾਰ ਦਿੱਤਾ, ਆਪਣਾ ਆਪ ਯਾਰਦੇ ਅਧੀਨ ਕੀਤਾ,ਏਹੋ ਇਜ਼ਤ ਤੇ ਅਧੀਨਗੀ ਹੈ,ਸੱਚ ਹੈ ਨੀਵੇਂ ਹੋਇਆਂ ਹੀ ਪਿਆਰਾ ਮਿਲਦਾ ਹੈ। ਹੋਰ ਬੇਨਤੀ ਕਰਦੇ ਹਨ:-

ਸੀਨ-ਸੱਠ ਮੈਂ ਹਾਰ ਸ਼ਿੰਗਾਰ ਲਾਏ,ਤੌਕ ਯਾਰ ਵਾਲਾ ਗਲੇ ਪਾਨੀਆਂ ਮੈਂ। ਵੇ ਮੈਂ ਹਾਂ ਕੁੱਤੀ ਲੰਗੀ ਨਾਉਂ ਮੇਰਾ, ਨਿਤ ਦਰ ਤੇਰਿਆਂ ਹੋ ਜਾਨੀਆਂ ਮੈਂ। ਦੁਰਕਾਰ ਦੇਵੇਂ ਕਾਈ ਉਜ਼ਰ ਨਹੀਓਂ, ਤੋਹਿ

---

* ਚਰਵਾਹਿਆ। † ਬੱਚੇ, ਟੱਬਰ।

ਤੋਹਿ ਕਰੇਂ ਭੱਨੀ ਆਨੀਆਂ ਮੈਂ। ਹੈਦਰ ਯਾਰ ਦਾ ਦਰ ਨਾ ਮੂਲ ਛੱਡਾਂ, ਤੋੜੇ ਭਾਨੀਆਂ ਤੋੜੇ ਨ ਭਾਨੀਆਂ ਮੈਂ।

ਜਦ ਏਨੇ ਤਰਲੇ ਕੀਤੇ ਯਾਰ ਦਾ ਮਿਲਾਪ ਨ ਹੋਇਆ ਤਾਂ ਬੋਲੇ:-

ਮੀਮ-ਮੈਂ ਤੱਕਾਂ ਨੀਂਗਰਾ ਵੇ (ਵਣਜਾਰਯਾ ਵੇ) ਕਦੀ ਗਲੀ ਅਸਾਡੀ ਵੀ ਆਵਣਾਈਂ। ਇਨ੍ਹਾਂ ਜ਼ੁਲਫਾਂ ਛੱਲਿਆਂ ਵਾਲੀਆਂ ਦਾ ਇਕਛੱਲਾਮੈਂਡੇਹੱਥਪਾਵਣਾਈਂ। ਇਕਬੋਸੇਦਾਮੁੱਲਜਿੰਦਲਈਓਈ ਜੇ ਵਤ ਕੰਦ ਚਖਾਵਣਾਈਂ। ਹਿਕ ਰੱਤੀਮਸ਼ਾਕ ਹੋ ਸਹੀ ਜੇ ਨੱਥ ਦੇ ਨਾਲ ਤੁਲਾਉਣਾਈਂ। ਜਿੰਦ ਬੋਸੇ ਦੇਨਾਲ ਬਰਾਬਰ ਨਾ, ਪਰ ਹੱਸ ਹੱਸ ਐਵੇਂ ਝਿਘਾਉਣਾਈਂ। ਮਾਲ ਤੈਂਡਾ ਸਭ ਸੋਨਾ ਖਰਾ ਪਰ ਨੱਥ ਦਾ ਸੋਨਾ ਵਿਕਾਉਣਾਈਂ। ਮਿੱਸੀ ਦੇ ਘਸੋਟੀ ਕਰਕੇ ਬੈਸਰ ਨੂੰ ਚਮਕਾਉਣਾਈਂ। ਹੈਦਰ ਆਖ ਹਨੇਰਾ ਨਾਂ ਕਰਨਾਂ, ਮਿੱਸੀ ਨ ਭੇਦ ਮਿਲਾਉਣਾਈਂ।

ਕਾਫ-ਕਦੀ ਤੇ ਮੈਂਡਾ ਬੀ ਆਹਿਓਂ, ਹੁਣ ਕਿਉਂ ਪਿਆਰਿਆ ਨੱਸਨਾਏਂ। ਜੇ ਵਤ ਹਾਲ ਨ ਪੁਛੇਂ ਮੈਂਡਾ ਤਾਂ ਨਾਲ ਮੈਂਡੇ ਕਿਉਂ ਹੱਸਨਾਏਂ। ਨਿੱਤ ਗਲੀਆਂ ਨੂੰ ਮੱਲ ਖਲੋਵੇਂ ਨਿੱਤ ਵੇਹੜੇ ਵਿਚ ਵੱਸਨਾਏਂ। ਹੈਦਰ ਆਖ ਵਫਾ ਕਰ ਢੋਲਣ ਕਿਉਂ ਦਿਲ ਮੈਂਡਾ ਖੱਸਨਾਏਂ।

ਜਦ ਯਾਰ ਦੇ ਮਿਲਨ ਦੀ ਆਸ ਟੁੱਟੀ ਤਾਂ ਬਿਰਹੋਂ ਨੇ ਆ ਘੇਰਿਆ। ਪ੍ਰੇਮ ਦੇ ਗੁੱਝੇ ਬਾਣ ਆਣ ਲੱਗੇ, ਰਾਤੀਂ ਸੌਂਣ ਤੇ ਦਿਨੇ ਭੋਣ ਹਰਾਮ ਹੋ ਗਿਆ। ਉਸ ਵੈਰਾਗ ਤੇ ਹਿਜਰ ਦੀ ਦਸ਼ਾ ਨੂੰ ਕਵੀ ਜੀ ਐਉਂ ਪ੍ਰਗਟ ਕਰਦੇ ਹਨ:-

ਕਾਫ-ਕਸਮ ਮੈਨੂੰ ਤੈਂਡੜੀਏ, ਹੁਣ ਅੱਖੀਂ ਨਾਂ ਸੌਂਣ ਨ ਖਾਵਨੀਆਂ। ਮੂੰਹ ਮਸਵਾਕ ਨ ਦੰਦੀਂ ਮਿੱਸੀ ਨਾਂ ਮੈਂ ਕਾਜਲ ਪਾਵਨੀਆਂ। ਸਭ ਸਿਆਲੀਂ ਝੁੰਮਰ ਖੇਡਣ ਮੈਂ ਨੇਵਰ ਨ ਛਣਕਾਵਨੀਆਂ। ਹੈਦਰ ਰਾਂਝਣ ਮਾਹੀ ਬਾਝੋਂ ਮੈਲੜਾ ਵੇਸ ਹੰਡਾਵਨੀਆਂ।

ਸੀਨ- ਸੇਜ ਉੱਤੇ ਗੁਲਜ਼ਾਰ ਚੁਭਨ ਨੈਣੀਂ ਨੀਂਦ ਨਹੀਂ ਉਸ ਯਾਰ ਬਿਨਾਂ। ਕੁਠੜੇ ਵਾਂਗਰ ਪਈ ਤੜਫਾਂ, ਮੈਂ ਢੋਲਣ ਦੀ ਤਲਵਾਰ ਬਿਨਾਂ। ਦਿਹੁ ਤੇ ਰਾਤ ਨ ਜਾਤਾ ਮੈਂ, ਉਸ ਜ਼ੁਲਫ ਅਤੇ ਰੁਖਸਾਰ ਬਿਨਾਂ। ਹੈਦਰ ਦਾਰ ਮਦਾਰ ਢੋਲਣ ਤੇ, ਵਾਰ ਹੋਵੇ ਦੀਦਾਰ ਬਿਨਾਂ।

ਲਾਮ-ਲਿਖ ਵੇ ਮੁੱਲਾਂ ਥੱਕੀਆਂ ਮੈਂ, ਵੱਤ ਨਿਤ ਨਿਤ ਕਾਂਗਾਂ ਲੰਘਾਵਨੀਆਂ। ਕਾਗਾਂ ਦੇ ਗਲ ਬੰਨ੍ਹ ਬੰਨ੍ਹ ਥੱਕੀ, ਕਬੂਤ੍ਰ ਨਿੱਤ ਉਡਾਵਨੀਆਂ; ਪਰਬਤ ਥੋਂ ਵੀ ਏ ਕਰੜਾ ਜ਼ਾਲਮ, ਮੈਂ ਮੂਲ ਜਵਾਬ ਨ ਪਾਵਨੀਆਂ। ਅੱਖ (ਸਾਨੂੰ) ਲਾਯਾਂ ਬਿਜਲੀ ਖਿਊਂਦੀ ਬਨ ਕੋਇਲ ਕੁਰਲਾਵਨੀਆਂ।

ਅਲਫ-ਆ ਓਇ ਸਾਈਂ ਲੱਗੀ ਤਾਂਘ ਤੇਰੀ, ਦਿਲ ਸਿੱਕਦਾ ਕਾਰਨ ਦੀਦਾਰ ਮੇਰਾ। ਕਰ ਯਾਦ ਤੇਰੀ ਗੱਲ, ਜਲ ਜਾਵਾਂ, ਕਦ ਮਿਲੇਗਾ ਹੱਸ ਕੇ ਯਾਰ ਮੇਰਾ। ਪੈਣ ਦਿਲ ਨੂੰ ਵਹੀਰ ਤੇ ਥੈਰ ਘਣੇ, ਕਦ ਲਵੇਗਾ ਸਾਰ ਆ ਯਾਰ ਮੇਰਾ। ਹੈਦਰ ਯਾਰ ਨੂੰ ਵਾਰ ਹਜ਼ਾਰ ਕਹਾਂ, ਕਦ ਹੋਵੇਗਾ ਓਹ ਗ਼ਮਖ਼ਾਰ ਮੇਰਾ।

ਸੁਆਦ-ਸਬਰ ਨਹੀਂ ਆਉਂਦਾ ਅੱਖੀਆਂ ਨੂੰ, ਦਰਦ ਯਾਰ ਦੇ ਰੋਂਦੀਆਂ ਰਹਿੰਦੀਆਂ ਨੀਂ। ਮੇਰੇ ਮਾਹੀ ਦਾ ਨਿੱਤ ਦੀਦਾਰ ਮੰਗਣ, ਘੜੀ ਪਲਕ ਫਿਰਾਕ ਨ ਸਹਿੰਦੀਆਂ ਨੀਂ। ਜਦ ਸੋਹਣਿਆਂ ਦੀ ਦੱਸ ਨਹੀਂ ਪੌਂਦੀ ਵਾਂਗ ਉਡਦੇ ਬੱਦਲੀਂ ਲੈਂਹਦੀਆਂ ਨੀਂ। ਹੈਦਰ ਬਾਲ ਕੇ ਵਿਖਾ ਪ੍ਰੇਮਵਾਲੀ ਮੱਲਰਾਹ ਮਸ਼ੂਕ ਦਾ ਬੈਂਹਦੀਆਂਨੀਂ।

ਜਦ ਇਹ ਹਾਲ ਵਿਯੋਗ ਵਿਚ ਹੋਇਆ ਤਾਂ ਯਾਰ ਵਲੋਂ ਉੱਤ੍ਰ ਕੋ ਮਿਲਿਆ:-

ਬੇ-ਬਹੁਤ ਮਲਾਮਤਾਂ ਛੱਡ ਮੋਈਏ, ਜੇਕਰ ਯਾਰ ਦੀ ਹਾਜ਼ਰੀ ਲੋੜਨੀਏਂ। ਨਾਲੇ ਸ਼ਰਮ ਹਯਾ ਦੀ ਲੱਜ ਰੱਖੇਂ, ਨਾਲੇ ਨੈਣ ਨੈਣਾਂ ਨਾਲ ਜੋੜਨੀਏਂ। ਦਿਲ ਚਾਹੁੰਦਾ ਈ ਗਲੇ ਲੱਗਣੇ ਨੂੰ, ਨਾਲੇ ਘੁੰਡ ਕੱਢੇਂ ਮੁੱਖ ਮੋੜਨੀਏਂ। ਅਲੀ ਹੈਦਰ ਕਹਿੰਦਾ ਪਰੇ ਵੰਞ ਮੋਈਏ, ਕਾਹਨੂੰ ਆਸ਼ਕਾਂ ਦਾ ਦਿਲ ਤੋੜਨੀਏਂ।

ਸੇ-ਬਲਣ ਨ ਲੋਕਾਂ ਦੀਆਂ ਸੁੱਕੀਆਂ ਨੀਂ, ਕਰਮਾਂ ਨਾਲ ਬਲੇਂਦੀਆਂ ਸਿੱਨੀਆਂ ਨੀਂ। ਇਕਨਾਂ ਸੁਤੀਆਂ ਸ਼ਹੁ ਮਨਾ ਲਿਆ, ਇਕ ਚੜ੍ਹ ਸੇਜਾਂ ਉੱਤੇ ਰੁੰਨੀਆਂ ਨੀਂ। ਇਕ ਮੋਹਣੀਆਂ ਦੇ ਮੱਥੇ ਭਾਗ ਨਾਹੀਂ, ਇਕ ਕੋਝੀਆਂ ਕੇਸਰੇ ਭਿੰਨੀਆਂ ਨੀਂ। ਅਲੀ ਹੈਦਰਾ ਅੱਲਾ ਦੀ ਜ਼ਾਤ ਕੋਲੋਂ, ਲੈ ਕੁੱਲ ਦੀਆਂ ਆਸਾਂ ਪੁੱਨੀਆਂ ਨੀਂ।

ਜਦ ਇਹ ਨਿਹੋਰੇ ਯਾਰ ਦੇ ਸੁਣੇਂ ਤਾਂ ਆਸ਼ਕ ਦੀਆਂ ਅੱਖਾਂ ਖੁੱਲ੍ਹੀਆਂ, ਬੋਲੇ, ਅਰ ਆਪਣੇ ਪ੍ਰੇਮ ਦਾ ਹਾਲ ਦੱਸਿਆ:-

ਰੇ-ਰਗ ਰਗ ਮੇਰੀ ਤੇ ਲੂੰ ਲੂੰ ਮੇਰਾ, ਧੜ ਧੜ ਧਾੜ ਕਰੇਂਦੀ ਰਗ। ਅਨਹਦ ਜ਼ਿਕਰ ਮਹਬੂਬ ਮੇਰੇ ਦਾ, ਅਫ਼ਜ਼ਲ ਜ਼ਿਕਰ ਕਰੇਂਦੀਰਗ

ਇਸ ਆਤਸ਼ ਭਾ ਅਲੰਭੇ ਦੀ ਕੋਲੋਂ, ਗਰਮੀ ਨਾਲ ਜਲੇਂਦੀ ਰਗ।
ਜੇਹੜਾ ਤਬੀਬ ਸ਼ਫਾ ਦੇ ਹੈਦਰ, ਓਹਾ ਤਬੀਬ ਬੁਲੇਂਦੀ ਰਗ।

ਦਾਲ-ਧੁਮਾਲ ਅਸਾਂ ਖੇਡਣਾਈਂ; ਹੁਣ ਨੱਚਣ ਲੱਗੀ ਘੁੰਗਟ ਕਿਆ।
ਘੁੰਗਟ ਖੇਡਣ ਝੁਰਮਟ ਖੇਡਣ ਪਰਦੇ ਦੇ ਵਿਚ ਧੋਪਟ ਕਿਆ।
ਧਸਾਂ ਬੇਲੇ ਬੇਲੀ ਵਾਲੇ ਏਹ ਜੂਹ ਘਰ ਥੋਂ ਘੁੰਗਟ ਕਿਆ।
ਜੀਊ ਅਸਾਡਾ ਇਸ਼ਕ ਤੋਂ ਘਿਰਦਾ ਏਹਨਾਂ ਤਬੀਬਾਂ ਦਾ ਝੁਰਮਟ
ਕਿਆ। ਹੈਦਰ ਵੇਲਾ ਹਥ ਨ ਆਵੇ ਜਦ ਹਥੋਂ ਤਿੱਤ੍ਰ ਛੁਟਗਿਆ।

ਜਦ ਯਾਰ ਨੇ ਏਹ ਹਾਲ ਪ੍ਰੇਮ ਦਾ ਸੁਣਾਇਆ ਤਾਂ ਵਿਸਾਲ ਦੀ ਆਸ ਲੱਗੀ:-

ਹੇ-ਹਰਿਆਬਾਗ ਥੀਆ ਦਿਲ ਮੈਂਡਾ ਯਾਰ ਮਤਾਂ ਮੈਥੀਂ ਆਉਂਦੇ ਨੀਂ।
ਓਹ ਲਾਮ ਦਾ ਚੇਤਾ ਨੌਸ਼ਹੁ ਮੈਂਡਾ ਖੋਲ੍ਹ ਤਣੀਂ ਗਲ ਲਾਉਂਦੇ
ਨੀਂ। ਅੱਜ ਪਾਨਾਂ ਦੇ ਰੰਗ ਬੀ ਹੋਰ ਤਰਾਂ, ਅੱਜ ਸੁਰਮੇਂ ਵੀ
ਚਸ਼ਮ ਸੁਖਾਉਂਦੇ ਨੀਂ। ਅੱਜ ਸੇਜ ਤੇ ਸੁਤੜੇ ਭਾਉਂਦੇ ਨੀ, ਦਿਲ
ਸ਼ਾਦੀ ਦੇ ਸੇਹਰੇ ਗਾਉਂਦੇ ਨੀਂ। ਮੈਂ ਤੇ ਭੁੱਲੀਆਂ ਕੇ ਸ਼ਾਇਦ
ਆਪ ਐਵੇਂ ਸਭ ਨੀਵਰ ਓ ਛਣਕਾਉਂਦੇ ਨੀਂ। ਹੈਦਰ ਲੱਖ
ਮੁਬਾਰਕਾਂ ਹੋਵਣ ਤੈਨੂੰ ਸੁਹਾਗ ਦਾ ਛੱਤ੍ਰ ਝੁਲਾਉਂਦੇ ਨੀਂ।

ਜਦ ਯਾਰ ਦਾ ਦੀਦਾਰ ਹੋਇਆ, ਸੱਰੇ ਰੰਗ ਵਿਚ ਪਾਕ ਰੱਬ ਦਾ ਜਮਾਲ ਡਿੱਠਾ, ਪ੍ਰੇਮ ਵਿਚ ਦੂਈ ਨਸ ਗਈ, ਸੋਹਣਾ ਮਾਸ਼ੂਕ ਰੱਬ ਤੋਂ ਛੁਟ ਗਾਇਬ ਹੋ ਗਿਆ:-

ਅਲਫ-ਓਹੋ ਰੰਗ ਬਰੰਗ ਕਰੇ ਵਿਚ ਓਹਨਾਂ ਸੂਹੇ ਸਾਲੂਆਂ
ਵਾਲੀਆਂ ਦੇ। ਵਿਚ ਹਾਰ ਸ਼ਿੰਗਾਰ ਸੋਹਣੀਆਂ ਦੇ, ਰੌਸ਼ਨ ਸੁਬ੍ਹਾ
ਮਸਾਲੀਆਂ ਦੇ। ਜਿਵੇਂ ਨਸ਼ਾ ਸ਼ਰਾਬ ਦਾ ਰੰਗ ਕਰੇ, ਵਿਚ
ਓਹਨਾਂ ਅੱਖੀਂ ਮਤਵਾਲੀਆਂ ਦੇ। ਜਿਵੇਂ ਬੇਰੰਗ ਮਾਇਨੇ ਤੈਂਡੇ ਨੀਂ
ਹਥ ਰੰਗੀ ਨਾਲ ਤੈਂ ਤਾਲੀਆਂ ਦੇ। ਜਿਵੇਂ ਹਰ ਜਿੰਦ (ਵਰ)
ਫਿਦਾਈ ਖ਼ੰਜਰ ਵਿਚ ਰੰਗਾ ਰੰਗ ਵਖਾਲੀਆਂ ਦੇ। ਵੇਖ ਤੰਬੂ
ਕਨਾਤਾਂ ਬੇਰੰਗ ਹੈਦਰ ਵਿਚ ਸੁਫੈਦੀਆਂ ਲਾਲੀਆਂ ਦੇ।

ਅਲਫ-ਓਹਨਾਂ ਸੋਹਣਿਆਂ ਵਿਚ ਜਲਵਾ ਨੁਮਾ ਭੀ ਬੇਰੰਗ ਖ਼ੂਬੀ
ਯਾਰ ਦੀਏ। ਬੇਰੰਗ ਹੋਯਾ ਜੇ ਚਾਂਦਨੀ ਅੰਦਰ ਜ਼ਾਹਰ ਵਾਂਗ
ਦੀਵਾਰ ਦੀਏ।

ਜਦ ਹੌਲੀ ਹੌਲੀ ਯਾਰ ਵਿਚ ਰੱਬ ਦੇ ਦਰਸ਼ਨ ਦਿਸਣ ਲੱਗੇ, ਫੇਰ ਤਾਂ ਰੱਬ ਦਾ ਜਲਵਾ ਭਾਸਿਆ, ਵਾਹਦਤ ਵਿਚ ਮਸਤ ਹੋ ਗਏ:-

ਜ਼ਾਲ–ਜ਼ਰਾ ਜਲਵਾ ਕੁੜੇ ਤੈਂਡੜਾ ਡਿੱਠਾ ਭੁਲ ਗਏ ਸੰਸਾਰ ਦੋਵੇਂ।
ਇਕਾ ਮੋਤੀ ਹਾਰ ਦਾ ਡਿੱਠਾ, ਭੁਲੇ ਤਸਬੀ ਤੇ ਜ਼ੁੱਨਾਰ ਦੋਵੇਂ।
ਮੈਂ ਲੁੱਟ ਲੁੱਟੀ ਅਤੇ ਲੜਦੇ ਛਡੇ, ਕਾਫਰ ਤੇ ਦੀਨਦਾਰ ਦੋਵੇਂ
ਮੈਂ ਗਾਹਲ ਦੇ ਪਾਏ ਖ਼ਾਲ ਸਿਆਹ ਓਹ ਵੱਤੇ ਜ਼ੁਲਫ ਦੀ ਮਾਰ
ਦੋਵੇਂ। ਦੋਹਾਂ ਨੈਣਾਂ ਹੈਦਰ ਘੇਰ ਕੇ ਮਾਰੀ ਦਿਲ ਤੋਂਹੋਏਪਾਰਦੋਵੇਂ
ਰੇ–ਰਾਂਝਾ ਜੇ ਬੇਲੇ ਵੱਸੇ ਤੇ ਅੱਖੀਂ ਕੁਨੋਂ ਵੀ ਦੂਰ ਨਹੀਂ
ਸੋਹਣਿਆਂ ਦੇ ਵਿਚ ਓਹੋ ਵੇਖਾਂ ਤੇ ਹੂਰ ਪਰੀ ਮਨਜ਼ੂਰ ਨਹੀਂ।
ਯਾਰ ਸਈਆਂ ਵਿਚ ਸੋਹਣੀ ਸੂਰਤ ਹੋਰ ਭੀ ਨਾ,ਜੇ ਹੂਰ ਨਹੀਂ।
ਰੰਗ ਲਬਾਂ ਬੇਰੰਗ ਅਖੀਵੇ ਹੈਦਰ ਪਰ ਦਸਤੂਰ ਨਹੀਂ।

ਯਾਰ ਦੀਆਂ ਅੱਖਾਂ ਵਿਚ ਰੱਬ ਦਾ ਦੀਦਾਰ, ਅੰਗ ਅੰਗ ਵਿਚ ਪ੍ਰਮਾਤਮਾਂ ਦਾ ਚਮਤਕਾਰ ਭਾਸਿਆ:–

ਅਲਫ–ਓਹਨਾਂ ਨੈਣਾਂ ਵਾਲੇ ਬਰੋਕਿਆਂ ਵਿਚੋਂ ਝਾਤ ਪਵੇਂਦੜਾ ਕੌਣ ਵੇਖਾਂ। ਓਹ ਭਰ ਭਰ ਦੇਂਦਾ ਪਿਆਲੇ ਸ਼ਰਾਬ ਦੇ ਸਾਕੀ, ਆਖੇਂਦੜਾ ਕੌਣ ਵੇਖਾਂ। ਓਹ ਹੱਸ ਹੱਸ ਓਹਲੇ ਪਿਪਣੀਆਂ ਦੇ, ਜੰਗ ਕਰੇਂਦੜਾ ਕੌਣ ਵੇਖਾਂ। ਓਹ ਹੱਸ ਹੱਸ ਓਹਲੇ ਪਿਪਣੀਆਂ ਦੇ, ਹਾਂਵਰਬੜੀਡਰਾਂ ਕੌਣ ਵੇਖਾਂ। ਓਹ ਮੋਰਚੇ ਬੰਨ੍ਹ ਬੰਨ੍ਹ ਪਿਪ-ਣੀਆਂ ਦੇ, ਜੰਗ ਕਰੇਂਦੜਾ ਕੌਣ ਵੇਖਾਂ। ਉਸ ਸੁਰਮੇਂ ਸਿਆਹੀ ਉਪਨੀ ਉਤੇ ਤੇਗ ਲੁਟੇਂਦੜਾ ਕੌਣ ਵੇਖਾਂ। ਓਹ ਨੈਣਾਂ ਮਲੜੀ ਪਿਪਣੀਆਂ ਦੇ, ਪਲੂ ਫਰੇਂਦਾ ਕੌਣ ਵੇਖਾਂ। ਵੇਖ ਮੱਥੇ ਦਾ ਵਲ ਸਖਰ ਤੇ ਨਾਹੀਂ ਕਾਫੀ ਮਰੇਂਦੜਾ ਕੌਣ ਵੇਖਾਂ। ਓਹ ਕੰਡੀਆਂ ਪਲਕਾਂ ਕੁਠੀਆਂ ਵਾਲਾ ਨ ਮੂਲ ਮੈਂਡੜਾ ਕੌਣ ਵੇਖਾਂ। ਓਹ ਪਲਕਾਂ ਕੱਕਰੀਆਂ ਤੋਂ ਤਾਰ ਮਰੇਂਡਰਾ ਕੌਣ ਵੇਖਾਂ। ਹੈਦਰ ਮਾਰਕੇ ਨੇਜ਼ੇ ਪਿਪਣੀਆਂ ਦੇ ਹੇਠ ਬੁਲੇਂਦੜਾ ਕੌਣ ਵੇਖਾਂ।

ਫੇਰ ਆਖਦੇ ਹਨ:–

ਅਲਫ–ਉਸੇ ਬੇਰੰਗ ਪਾਕ ਦਾ ਰੰਗ ਓਹਨਾਂ, ਖ਼ੂਬਸੂਰਤਾਂ ਨੂੰ ਚਮਕਾਉਂਦਾ ਈ। ਉਸ ਸੂਰਜ ਦਾ ਨੂਰ ਰਾਤੀਂ ਇਨ੍ਹਾਂ, ਮਾਹ ਪਾਰੀਆਂ ਨੂੰ ਚਮਕਾਉਂਦਾ ਈ। ਦੇਵੇ ਤੇਗ਼ ਦੀ ਬੇਰੰਗ ਆਬ। ਗੁਲਾਂ ਨੂੰ ਰੱਤ ਦੇ ਰੰਗ ਰੰਗਾਉਂਦਾ ਈ। ਪਰ ਜਾਣੇ ਨ ਉਸਨੂੰ ਵਾਂਗ ਓਹਨਾਂ ਕੋਈ ਵਿਚ ਖਿਆਲ ਸਮਾਉਂਦਾ ਈ। ਕੋਈ ਨਕਸ਼ ਨਹੀਂ ਨੱਕਾਸ਼ ਜਿਹਾ, ਤੋੜੇ ਅੰਬਾਂ ਰੰਗ ਬਣਾਉਂਦਾ ਈ। ਦੋ ਖਲਿਆਂ ਤਾਂ ਦੀਖ ਖਿਆਲ ਓਥੇ, ਚਾਵਲ ਦੁਧਨੂੰ ਲਾਉਂਦਾਈ।

ਯਾਨੇ ਹੈਦਰ ਓਥੇ ਆਕਲ ਥਕਿਆਂ, ਕੁਝ ਵੀ ਹੱਥ ਨਾ ਆਉਂਦਾ ਈ।

ਫੇਰ ਦੱਸਦੇ ਹਨ ਕਿ ਸੋਹਣੇ ਵੀ ਰੱਬ ਨੇ ਆਪਣਾ ਜੀ ਖੁਸ਼ ਕਰਨ ਲਈ ਬਣਾਏ ਹਨ, ਓਹਨਾਂ ਦੁਵਾਰਾ ਰੱਬ ਦਿਸੀਂਦਾ ਹੈ:-

ਅਲਫ-ਏ ਖ਼ੂਬਸੂਰਤਾਂ ਢੋਲਣ ਅਪਣੇ ਵੇਖਣ ਕਾਰਨ ਸੰਵਾਰੀਆਂਨੀਂ। ਉਸ ਬੇਰੰਗ ਨੂਰ ਦੇ ਵੇਖਣ ਕਾਰਨ, ਏਵਤ ਰੰਗੀਨ ਸਾਰੀਆਂਨੀਂ। ਉਸ ਲਾਲ ਸ਼ਰਾਬ ਦੇ ਪੀਂਵਦਿਆਂ, ਏ ਜਾਨਾਂ ਵੀ ਜਰ ਕਾਰੀਆਂ ਨੀਂ। ਏਹ ਐਨਕਾਂ ਨੀ ਦੂਰਬੀਨੀਆਂ ਦੀਆਂ, ਦੂਰ ਬੀਨਾਂ ਹੱਥ ਮੁਹਾਰੀਆਂ ਨੀ। ਉਸ ਦਿਲਬਰ ਯਾਰ ਦੀਆਂ ਆਰਸੀਆਂ ਨੀਂ, ਹੈਦਰ ਬਹੁਤ ਪਿਆਰੀਆਂ ਨੀਂ।

ਫੇਰ ਖੁਦਾ ਦੇ ਜਲਵੇ ਦਾ ਨਿਰਨਾ ਕਰਦੇ ਹਨ:-

ਅਲਫ-ਓਸ ਜੇਹੇ ਇਹ ਤਾਰੇ ਚੰਨ ਸੂਰਜ ਨਾ ਏਹ ਨੂਰ ਭੀ ਨਾਂ। ਓਥੇ ਸੂਰਜ ਦਾ ਨੂਰ ਕੁਝ ਨਾਂ ਓਹਨਾਂ ਗਲੀਆਂ ਦੇ ਰਾਹ ਦੀ ਧੂੜ ਭੀ ਨਾਂ। ਅਤੇ ਮੈਂ ਜੇਹਾ ਕੋਈ ਕੁੱਤਾ ਭੀ ਨਾਹੀਂ, ਰਾਫਜ਼ੀ ਭੀ ਨਾ ਸੂਰ ਭੀ ਨਾਂ। ਹੈਦਰ ਨੂੰ ਜੇ ਚਾ ਨਿਵਾਜ਼ੇ ਦਾ ਸ਼ਾਹਾਂ ਦੇ ਫਜ਼ਲਾਂ ਤੋਂ ਦੂਰ ਭੀ ਨਾਂ।

ਰਾਫਜ਼ੀ ਨੂੰ ਸੂਰ ਅਤੇ ਕੁੱਤੇਦੀਪੰਕਤੀਵਿਚਵਰਤਿਆਹੈ, ਪਤਾਨਹੀਂ ਏਸ ਤੁਕ ਵਿਚ ਕੋਈ ਗ਼ਲਤੀ ਹੈ ਜਾਂ ਆਪ ਨੇ ਠੀਕ ਏਹੋ ਗੱਲ ਆਖੀ ਹੈ ? ਜੇ ਇਹ ਠੀਕ ਇਸੇ ਤਰਾਂ ਬਚਨ ਹੈ ਤਾਂ ਕੁਝ ਅਯੋਗ ਜਿਹਾ ਲੱਗਦਾ ਹੈ, ਫਕੀਰਾਂ ਨੂੰ ਤਅੱਸਬ ਨਹੀਂ ਚਾਹੀਦਾ।

ਅਲਫ-ਏਹ ਦਾਇਰਾ ਵਾਰਿਯਾ ਰੂਪ ਤੈਂਡੇ ਦਾ ਹੋਰ ਥਿਆ ਆਵਾਜ਼ ਨਹੀਂ। ਤੈਂਡੀਆਂ ਠਾਠੀਂ ਗਾਵਣ ਤੈਂਡੇ, ਮੈਹਜ਼ ਸਣਾ, ਆਵਾਜ਼ ਨਹੀਂ। ਜੇ ਮੌਜ ਹਵਾ ਆਵਾਜ਼ ਥੀਵੇ, ਕਿਉਂ ਮੌਜ ਸਖਾ ਆਵਾਜ਼ ਨਹੀਂ। ਕਿਆ ਠਾਠਾਂ ਇਨ੍ਹਾਂ ਠਾਠੀਂ ਦੀ ਕਦੀ ਕੰਨ ਪਿਆ ਆਵਾਜ਼ ਨਹੀਂ।

ਅਲਫ-ਓਹਨਾਂ ਸੋਹਣਿਆਂ ਵਿਚ ਜਲਵਾ ਨਮਾ ਭੀ ਬੇਰੰਗ ਖੂਬੀ ਯਾਰ ਦੀ ਏ। ਬੇਰੰਗ ਹੋਯਾ ਜੇ ਚਾਂਦਨੀ ਅੰਦਰ ਜ਼ਾਹਰ ਵਾਂਗ ਦੀਵਾਰ ਦੀ ਏ।

ਰੱਬ ਸਭ ਦਾ ਰੱਖਵਾਲਾ ਹੈ:-

ਬੇ-ਬਾਝ ਤੇਰੇ ਹੋਰ ਕੌਣ ਖੁਦਾਯਾ, ਮਾਰੇ ਤੇ ਮਾਰ ਜਿਵਾਏਂ ਤੁਹੀਂ। ਜਿਥੇ ਪਵੇ ਵਹੀਰ ਤੇ ਕੜਕੇ ਕੱਪਰ, ਹੱਥਾਂ ਤੇ ਚਾ ਲਿਆਏਂ

ਤੂਹੀਂ। ਜਿਥੇ ਪਵੇ ਜਹਾਜ਼ਾਂ ਨੂੰ ਵਾਉ ਮੁਖਾਲਿਫ ਲੰਗਰ ਘਤ ਲਗਾਏਂ ਤੂਹੀਂ। ਕਰੇਂ ਭਾ ਸਮੁੰਦਰ ਕਾਰਨ, ਮੱਛੀਆਂ ਵਾਂਗ ਤਰਾਏਂ ਤੂਹੀਂ। ਜਿਥੇ ਰਗ ਤਬੀਬਾਂ ਨੂੰ ਹੱਥ ਨਾਂ ਆਵੇ ਤਾਂ ਰਗ ਲਾ ਪਛਾਏਂ ਤੂਹੀਂ। ਜਿਥੇ ਆਜਜ਼ ਹੁੰਦੇ ਤਬੀਬ ਸਿਆਣੇ ਤਾਂ ਦਾਰੂਆਂ ਬਾਝ ਛੁੜਾਏਂ ਤੂਹੀਂ। ਜਿਥੇ ਆਸ਼ਕ ਰੋਂਦੜੇ ਨੀ ਰਾਤ ਤ੍ਰਿਰਾਮੇ ਹੱਸ ਹੱਸ ਯਾਰ ਮਿਲਾਏਂ ਤੂਹੀਂ। ਜਿਥੇ ਧੂੰ ਦੀ ਗੈਹਰੀ ਖਲੀ ਉੜਾਵੇ ਓਥੇ ਝੱਖੜ ਮੀਂਹ ਵਸਾਏਂ ਤੂਹੀਂ। ਜਿਥੇ ਪਵੇ ਵਬਾ ਤੇ ਮੁਸ਼ਕਲ ਜੀਵਨ ਅਮਨ ਅਮਾਨ ਰਖਾਏਂ ਤੂਹੀਂ। ਇਹ ਆਜਜ਼ ਬੰਦਾ ਕਿਆ ਕੁਝ ਮੰਗੇ ਸਭ ਕੁਝ ਦੇਂ ਦਵਾਏਂ ਤੂਹੀਂ। ਏਹ ਹੈਦਰ ਆਜਜ਼ ਹੈ ਮੰਗਣ ਥੋਂ ਭੀ, ਆਪੇ ਦੇਵੇਂ ਮੰਗਾਏਂ ਤੂਹੀਂ।

ਜਦ ਕਵੀ ਫਕੀਰ ਜੀ ਦੀ ਚੜ੍ਹਾਈ ਉਪਰਲੇ ਦਰਜੇ ਤੱਕ ਪੁੱਜੀ ਤਾਂ ਰੱਬ ਕੋਲ ਹੀ ਭਾਸਣ ਲੱਗਾ, ਯਾਰ ਬੁੱਕਲ ਵਿਚ ਖੇਲਣ ਲੱਗਾ, ਕਹਿੰਦੇ ਹਨ:-

ਦਾਲ-ਦੂਰੋਂ ਨੇੜਿਓਂ ਦੂਰ ਪਿਆਰਾ ਅਤੇ ਸ਼ਾਹ ਰਗ ਥੀਂ ਭੀ ਨੇੜੇ ਵੱਲੇ। ਕਾਈ ਬਿਜਲੀ ਦੀ ਅੱਗ ਭੜਕ ਉਠੀ ਮੀਂਹ ਵੱਸੇ ਵੇਖਾਂ ਕੇਹੜੇ ਵੱਲੇ। ਸੈ ਵਿਹੜੇ ਆਪ ਨੂੰ ਵਿਹੜੇ ਕਹਿਆ ਜੇ ਵੱਸੇ ਇਕਸ ਵਿਹੜੇ ਵੱਲੇ। ਪਰ ਹੁਸਨ ਜੇ ਰਹਿੰਦਾ ਵਿਹੜਿਆਂ ਵਾੜੇ, ਤਾਂ ਬਿਜਲੀ ਨੂੰ ਝੜ ਵਿਹੜੇ ਵੱਲੇ। ਮੈਨੂੰ ਲੈ ਚਲ ਰਾਂਝਣ ਤਖਤ ਹਜ਼ਾਰੇ ਪੁੱਟ ਇਹ ਖੇੜਿਆਂ ਦੇ ਝੇੜੇ ਵੱਲੇ। ਕਾਜ਼ੀ! ਕੇਹੜੀ ਕਤਾਬ ਅੰਦਰ ਡਿੱਠੇ, ਹੀਰ ਨੂੰ ਭਾਏ ਖੇੜੇ ਵੱਲੇ? ਖੇੜੇ ਨੂੰ ਪੜ੍ਹ ਖੇੜੇ ਨਾ ਕਰ, ਛੋਡ ਦੇ ਕਾਜ਼ੀ! ਬਖੇੜੇ ਵੱਲੇ। ਰਾਂਝਣ ਹੀਰ, ਤੇ ਹੀਰ ਹੈ ਰਾਂਝਣ, ਇਕ ਨੂੰ ਕੌਣ ਨਿਖੇੜੇ ਵੱਲੇ।

ਆਸ਼ਕ ਤੇ ਮਾਸ਼ੂਕ ਇਕ ਹੋ ਗਏ, ਦੂਈ ਮਿਟ ਗਈ। ਰੱਬ ਸਭ ਕੁਝ ਕਰਦਾ ਹੈ, ਕੁਦਰਤ, ਤਕਦੀਰ ਇਕ ਬਹਾਨਾਂ ਹੀ ਹਨ:-

ਅਲਫ-ਆਪ ਕਰੇਂਦੜਾ ਕੰਮ ਸਭਾ, ਤਕਦੀਰ ਕਜ਼ਾ ਬਹਾਨੜਾਈ। ਏਹ ਜ਼ਿਮੀਂ ਅਸਮਾਨ ਤੇ ਅਰਸ਼ ਕੁਰਸ਼ੀ, ਇਹ ਕੁਦਰਤ ਤੈਂਡੜੀ ਦਾ ਆਂਡੜਾਈ। ਆਪੇ ਮਾਰੇ ਤੇ ਆਪ ਜਿਵਾਏ ਅਤੇ ਅਜ਼ਰਾਈਲ ਬਹਾਨੜਾਈ। ਮੈਂ ਕੀ ਜਾਣਾ ਰਮਜ਼ਾਂ ਯਾਰ ਦੀਆਂ ਹੈਦਰ ਤੇ ਫਿਰਦਾ ਲੋਕ ਦਿਵਾਨੜਾਈ।

ਇਕ ਸੋਹਣਾਂ ਦ੍ਰਿਸ਼ਟਾਂਤ:-

ਅਲਫ-ਉਠ ਸਵਾਣੀ ਤੇ ਘੱਤ ਮਧਾਣੀ,ਵੇਲਾ ਪਿਛਲੀ ਰਾਤ ਦਾਈ।
ਉਤੋਂ ਹੋਈ ਧੱਮੀ ਦਹੀਂ ਨਾਂ ਜੰਮੇ, ਰਿਜ਼ਕਲਾ ਭੀ ਕਿਸ ਘਾਤ ਦਾ ਈ। ਜੁੱਟ ਨ ਟੁੱਟੇ ਤੇ ਦੁਧ ਨ ਵੁੱਟੇ, ਵੇਲਾ ਵਕਤ ਬਰਾਤ ਦਾ ਈ। ਜਿਵੇਂ ਦੁਧ ਥੀਂ ਦਹੀਂ ਤੇ ਮੱਖਣ ਵੇ ਹੈਦਰ ਤਿਵੇਂ ਫਰਕ ਨਾ ਰੱਬ ਦੀ ਜ਼ਾਤ ਦਾ ਈ।

ਰੱਬ ਦੇ ਅਲਖ ਲੇਖੇ:-

ਅਲਫ-ਐਹਮਦ ਪੁਰ ਦੀਆਂ ਗਲੀਆਂ ਵੇ ਲੋਕਾ, ਸਾਨੂੰ ਸੱਭੇ ਗਲੀਆਂ ਭੁੱਲੀਆਂ ਨੀਂ। ਸੂਹੇ ਸਾਵੇ ਤੇ ਹਾਰ ਹਮੇਲਾਂ ਸੁਰਮੇਂ ਸਾਂਗਾ ਸੱਲੀਆਂ ਨੀਂ। ਹੁਣ ਡਿਠਿਆਂ ਬਾਝ ਨਾਂ ਰਹਿੰਦਾ ਆਸ਼ਕ ਅਤੇ ਬਹਿੰਦੇ ਮਾਰ ਪਥੱਲੀਆਂ ਨੀਂ। ਓਥੇ ਕੌਝੇ ਤਰ ਤਰ ਬੈਹਣ ਵੇ ਹੈਦਰ, ਅਤੇ ਸੋਹਣਿਆਂ ਦੇ ਗਲ ਟੱਲੀਆਂ ਨੀਂ।

ਕਵੀ ਫਕੀਰ ਨੂੰ ਵਾਹਦਤ ਦਾ ਝਲਕਾਰਾ ਪਿਆ, "ਫਨਾਫਿਲ-ਜ਼ਾਤ" (ਆਪੇ ਵਿਚ ਲੀਨ ਹੋਣਾ) ਦੇ ਦਰਜਿਓਂ ਟੱਪਿਆ ਅਰ "ਫਨਾਹ ਫਿਲ ਰਸੂਲ" ਦੀ ਝਲਕ ਡਿੱਠੀ। "ਐਹਮਦ" (ਰਸੂਲ) ਤੇ "ਅਹਦ" (ਰੱਬ) ਵਿਚ ਫਰਕ ਨਾਂ ਭਾਸਿਆ, ਪਰ ਕਿਧਰੇ ਸ਼ਰੀਅਤ ਵਿਚ ਆਕੇ ਰਸੂਲ ਦਾ ਉਪਾਸ਼ਕ ਹੋਇਆ। ਗੱਲ ਕੀ, ਸ਼ਰ੍ਹਾ ਤੋਂ ਬਾਹਰ ਇਹ ਕਵੀ ਜੀ ਕਦੀ ਨਹੀਂ ਹੋਏ। ਬੁੱਲ੍ਹੇ ਸ਼ਾਹ ਵਾਂਗਰ ਖੁਲ੍ਹਕੇ ਨਹੀਂ ਨੱਚੇ:-

ਮੀਮ-ਮਿਸਾਲ ਮੁਹੰਮਦ ਅੱਗੇ ਮੈਂ ਬਾਹਾਂ ਬੰਨ੍ਹ ਖਲੋਤੀ ਰਹਾਂ। ਯਾ ਰੱਬ ਸਿਲਕ ਮੁਹੰਮਦ ਦੇ ਵਿਚ ਲਾਲਾਂ ਦੇ ਵਾਂਗ ਪਰੋਤੀ ਰਹਾਂ। ਸੈ ਸ਼ਿੰਗਾਰ ਤੇ ਸੁਹਣੇ ਬਾਣੇ ਇਸ ਦਰਬਾਰ ਜੋ ਥੋਤੀ ਰਹਾਂ। ਉਸ ਦਰੀਆ ਕੁਨੋਂ ਕਿਉਂ ਹੈਦਰ ਬਾਹਝ ਜਵਾਹਰ ਮੋਤੀ ਰਹਾਂ।

ਅਲਫ-ਅਹਦ ਹੈ ਵਾਹਦਤ ਬੰਦਾ ਮੀਮ ਕੁਨੋਂ ਮਰ ਵਿਚ ਖੜਾ। ਹਕ ਖੁਦਾਵਦ ਐਹਮਦ ਬੰਦਾ ਮੇਹਰ ਕੁਨੋਂ ਪਰ ਰੱਬ ਖੜਾ। ਕਰੇ ਮੁਹੱਬਤ ਕੁਨੋਂ ਹਕਾਇਤ ਸ਼ਾਹਦ ਕੰਦ ਹੈ ਲੱਜ ਖੜਾ। ਹੈਦਰ ਇਸ਼ਕ ਜੇ ਵੰਡਣ ਲੱਗੇ ਦਿਲਵਤ ਐਹਮਦ ਭੱਜ ਖੜਾ।

ਮੀਮ-ਮੁਹੰਮਦ ਮੌਲਾ ਦੇ ਕੋਲ ਅਸਾਂ ਕਿਹਾ ਹੋਲ ਹਸਾਬ ਦਾ ਈ। ਜੈਂਦਾ ਸਾਹਬ ਹੋਵੇ ਮੁਸਾਹਿਬ ਸ਼ਾਹਦ ਤਾਂ ਅਸਾਂ ਕਿਹਾ ਖੌਫ ਅਤਾਬਦਾ ਈ।

ਇਹ ਆਪਣੇ ਰਸੂਲ ਉੱਤੇ ਆਸਰਾ ਤੇ ਵਿਸ਼ਵਾਸ਼ ਹੈ, ਸਿੱਖ ਨੂੰ

ਵੀ ਗੁਰੂ ਤੇ ਅਜੇਹਾ ਹੀ ਭਰੋਸਾ ਹੋਣਾ ਚਾਹੀਏ। ਫੇਰ:-

ਅਲਫ-ਅਹਦ ਵਿਚ ਮੀਮ ਰੱਖੋ ਤੇ ਐਹਮਦ ਨਾਮ ਕਹਾਉਂਦਾਈ।
ਅਲਫ ਦੀ ਜਾ ਵੱਤ ਮੀਮ ਬਣਾਏ ਹੋਏ ਮੁਹੰਮਦ ਆਉਂਦਾਈ।

ਵੇਖੋ ਬੁੱਲ੍ਹਾ ਕੀ ਕਹਿੰਦਾ ਹੈ:-

ਸਈਓ ਹੁਣ ਸਾਜਨ ਮੈਂ ਪਾਇਓਈ,
ਹਰ ਹਰ ਦੇ ਵਿਚ ਸਮਾਇਓਈ।

ਅਹਦਅਹਦਦਾਗੀਤ ਸੁਣਾਯਾ,ਇਨ੍ਹਾਂਐਹਮਦਹੋਵਿਰਫੁਰਮਾਯਾ,
ਪਰਦੇ ਵਿਚ ਇਕ ਮੀਮ ਰਖਾਯਾ, ਅਿ ਨਾਮ ਰਸੂਲ ਧਰਾਯੋਈ।
ਸਈਓਹੁਣ ਸਾਜਨਮੈਂ ਪਾਇਓਈ,ਹਰਹਰਦੇ ਵਿਚ ਸਮਾਇਓਈ।

ਫੇਰ ਕਵੀ ਅਲੀ ਹੈਦਰ ਜੀ ਦਾ ਬਚਨ ਹੈ:-

ਅਲਫ-ਐਹਮਦ ਵਿਚ ਮੀਮ ਦਾ ਘੁੰਗਟ ਛਪਣ ਛੁਤ ਦਰਾਜ਼ ਥੀਆ।
ਇਕੋ ਨੁਕਤਾ ਵਾਹਦਤ ਵਾਲਾ ਜ਼ੇਬਸ਼ ਖਾ ਦਰਾਜ਼ ਥੀਆ।
ਵਾਹਦਤ ਦੇ ਦਰੀਯਾ ਦੇ ਅੰਦਰ ਹੈਦਰ ਮੀਮ ਜਹਾਜ਼ ਥੀਆ।

ਕਵੀ ਜੀ ਦੇ ਹੋਰ ਚੋਣਵੇਂ ਬਚਨ ਹੁਣ ਲਿਖਦੇ ਹਾਂ। ਕਵੀ ਜੀ ਕਿਧਰੇ ਕਿਧਰੇ ਆਪਣੀ ਕਵਿਤਾ ਦੀ ਵਡਿਆਈ ਵੀ ਕਰਦੇ ਹਨ, ਪੰਜ ਸੀਹਰਫੀਆਂ ਲਿਖ ਕੇ ਪਿੱਛੋਂ ਲਿਖਦੇ ਹਨ:-

ਪੰਜ ਸੀਹਰਫੀਆਂ ਹੈਦਰ ਆਖੀਆਂ, ਪੰਜੇ ਗੰਜ ਮੁਆਨੀ ਦੇ ਨੇਂ।
ਵਾਂਗ ਹਰੂਫ ਮਕਤਾ ਦੇ ਏਹ, ਰਾਜ਼ ਰਮੂਜ਼ ਨਿਹਾਨੀ ਦੇ ਨੇਂ।
ਜਾਹਲਾਂ ਨੂੰ ਏਥੇ ਵਾਰ ਨਹੀਂ ਏ ਸਿਰ ਹਕਾਇਕ ਦਾਨੀ ਦੇ ਨੇਂ।
ਏਹਗੁਝੀਆਂਰਮਜ਼ਾਂ ਇਸ਼ਕੇਵਾਲੀਆਂ,ਮਾਨੇਹਰੂਫ ਰਬਾਨੀ ਦੇ ਨੇਂ।

ਇਹ ਬਿਲ ਕੁਲ ਸੱਚੀ ਤਾਰੀਫ ਹੈ। ਫੇਰ ਇਕ ਥਾਂ ਯਾਰ ਦੇ ਰੂਪ ਦੀ ਵਡਿਆਈ ਕਰਦੇ ਹਨ, ਕਿ ਸਭ ਉਸੇ ਸੱਚੇ ਰੂਪ ਦਾ ਝਲਕਾਰਾ ਹੈ:-

ਜ਼ੋਏ-ਜ਼ਾਹਿਰ ਤੈਂਡੇ ਨੂਰੋਂ ਬਿਜਲੀ ਨਾਹੀਂ ਤੇ ਕਾਲਾ ਦਾਗੜਾਈ।
ਤੈਂਡਾ ਹੁਸਨ ਬਹਾਰ ਚਮਨ ਦਾ ਆਹੀ ਨਾਹੀਂਤੇਬਾਕਰਾ ਫਾਗੜਾਈ।
ਤੈਂਡੇ ਜ਼ੋਰੋਂ ਸ਼ੇਰ ਜ਼ੋਰ ਆਵਰ, ਨਾਹੀਂ ਤੇ ਸਰਾਬੇ ਦਾ ਦਾਗੜਾਈ।
ਅਲੀ ਹੈਦਰ ਤੈਂਡੇ ਸ਼ੇਰ ਕਨੋਂ ਏਹ ਚੌਤੜਾ ਦਿੱਲੀ ਆਗਰਾਈ।

ਏਹ ਇਸ਼ਾਰਾ ਆਪਣੇ ਮੁਰਸ਼ਦ ਜੀ ਵਲਕੀਤਾ ਜਾਪਦਾਹੈ,ਕਿਉਂਕਿ ਆਪ ਦੇ ਮੁਰਸ਼ਦ ਜੀ ਦਿੱਲੀ ਵਿਚ ਰਹਿੰਦੇ ਸੀ। ਫੇਰ ਆਰਸੀ:-

ਤੇ-ਤੇਰੇ ਸਾਹਮਣਿਆਂ ਹੋਈ ਵੇਖੇ ਨਾਹੀਂ, ਤਾਂ ਕਿਆ ਤਕਾਂ ਬਲ ਆਰਸੀ ਨੂੰ। ਓਸ ਗੱਲ੍ਹ ਸਫਾ ਤੇ ਜ਼ੁਲਫ ਸਿਆਹ ਨੂੰ ਗੁਲਸ਼ਨ ਮੁਬਲ ਆਰਸੀ ਨੂੰ। ਵੇਖ ਰਹੀ ਇਕ ਪਲਕ ਨਾਂ ਝਮਕੀ ਹੋਸ਼

ਗਿਆ ਭੁੱਲ ਆਰਸੀ ਨੂੰ। ਜੇ ਹੈਦਰ ਯਾਰ ਦਾ ਅਕਸ ਪਵੇ, ਕਰੇ ਆਲ੍ਹਣਾ ਬੁਲ ਬੁਲ ਆਰਸੀ ਨੂੰ।

ਉਪਦੇਸ਼ ਦੇਂਦੇ ਹਨ ਤੇ ਦੁਨੀਆਂ ਤੋਂ ਜੀ ਉਪਰਾਮ ਕਰਦੇ ਹਨ:-

ਅਲਫ-ਅਕੱਲਾ ਆਯਾ ਤੂੰ ਵੇਸੇ ਇਕ ਇਕਲਾ ਵੱਤ ਐਵੇਂ।
ਜ਼ੇਰਾਂ ਜ਼ਬਰਾਂ ਪੇਸ਼ ਨਾਂ ਵੈਸਨ ਵੈਸੀ ਨ ਕਾਈ ਭੱਤ ਐਵੇਂ।
ਹੈਦਰ ਯਾਰ ਦੀ ਨਬਾਤੀ ਹੋਰ ਨਿਕੱਮੜੀ ਲੱਤ ਐਵੇਂ।

ਰਾਵੀ ਦੇਸ ਦੀ ਤਾਰੀਫ:-

ਖੇ-ਖੁਸ਼ੀ ਵੱਸੇ ਓਹ ਦੇਸ ਰਾਵੀ, ਜਿਥੇ ਵਸਦੀਆਂ ਕੁੱਲ ਕਵਾਰੀਆਂ ਨੀਂ। ਘੜਾ ਘਿੰਨ ਕੇ ਢਾਕਾਂ ਤੇ ਥਾ ਟੁਰਨ, ਓਹ ਤਾਂ ਦੋ ਨੈਣਾਂ ਦੀਆਂ ਮਾਰੀਆਂ ਨੀਂ। ਵੰਞ ਵੰਞ ਵੇ ਨੀਂਗਰਾ ਛੇੜ ਨਾਹੀਂ, ਮਤਾਂ ਆਵਨ ਸਾਡੀਆਂ ਵਾਰੀਆਂ ਨੀਂ। ਓੜਕ ਇਸ਼ਕ ਕੂਨੋਂ ਹੈਦਰ ਕੀ ਹਾਸਲ, ਜੋ ਜਿੱਤੀਆਂ ਬਾਜ਼ੀਆਂ ਹਾਰੀਆਂ ਨੀਂ।

ਲਾਹੌਰ ਦੇ ਸ਼ਾਹਲਾ ਮਾਰਬਾਗ਼ਦੀਸੈਨਤ ਵਿਚ ਪਿਆਰੇਨੂੰਨਿਹੋਰੇ:-

ਰੇ-ਰਾਂਝਣ ਬਲਾ ਲਾਹੌਰ ਵੇ ਟੁਰ ਨਾ, ਨਹੀਂ ਤੇ ਸ਼ਾਲਾ ਮਾਰ ਅਸਾਂ।
ਕਿਹਾ ਸੈਰ ਕੀਤਾ ਲਾਹੌਰ ਦਾ ਜੇ,ਵੱਤ ਡਿੱਠਾ ਨ ਸ਼ਾਲਾਮਾਰ ਅਸਾਂ।

ਸੋਹਣੀਆਂ ਦਾ ਨਿਰਣਾ ਕਰਦੇ ਹੋਏ, ਇਕ ਥਾਂ ਲਿਖਦੇ ਹਨ:-

ਇਹ ਘਿਨ ਪਿਆਲਾ ਤੇ ਦੇਵੀਂ ਸਾਕੀ ਪੀਓ ਮਿੱਠੀ ਮੇਰੀ ਹਾਨੀ ਦੇ ਨੀਂ। ਇਹ ਛੱਨ ਛੱਨ ਚੂੜੇ ਤੇ ਨੇਵਰ ਦੇ, ਅਤੇ ਹੱਪਟ ਉਸ ਮਨ ਭਾਨੀ ਦੇ ਨੀਂ। ਇਹ ਨਹੀਓਂ ਚੱਯਾਕੇਂਚਨੀਆਂ ਮੂੰਹ,ਸੁੰਦਰ ਅਤੇ ਮੂੰਹ ਜਾਨੀ ਦੇ ਨੀਂ। ਇਹ ਤਾਲ ਤੇ ਛਨ ਛਨ ਛਨਕਣ ਪਾਉਂਦੇ ਜ਼ਾਲਮ ਆਨੀ ਦੇ ਨੀਂ। ਏਹ ਘੂਕ ਦੇ ਘੁੰਗਰੂ ਲਾਟੂ ਵਾਂਙੂ ਫੇਰਿਆਂ ਤੇ ਕਰਵਾਨੀ ਦੇ ਨੀਂ। "ਨਾਂ ਵਲੀ ਸਾਈਂ ਥੀਯੋ ਪਰੇ" ਏ ਨਾਜ਼ ਪਰੀ ਮੁਲਤਾਨੀਦੇ ਨੀਂ। "ਕੌਣ ਬਲਾ ਕਿਸ ਦੇਸ ਦਾ ਤੈਂ" ਏਹ ਕਹੀਏ ਹਿੰਦੁਸਤਾਨੀਦੇਨੀਂ। "ਕੀਸਤਬਜ਼ੁਲਫ਼ਮ ਦਸਤ ਜ਼ੱਨਦ" ਇਹ ਸ਼ੋਖ ਸੁਖਨ ਮੁਗ਼ਲਾਨੀ ਦੇ ਨੀਂ। "ਅਬਾਬ ਅਨਾਹਿਲਾ ਮਿਨ ਤਹੱਵਾਂ" ਨੇਕ ਸੁਖਨ ਅਰਬਾਨੀ ਦੇ ਨੀਂ। "ਵਡਾ ਹੋਵੇ ਮੈਨੂੰ ਹੱਥ ਨ ਲਾਈਂ" ਇਹ ਮਾਨ ਜੱਟੀ ਚੁਚਕਾਨੀ ਦੇ ਨੀਂ। "ਛੋੜਦੇਨੀਂਗਰ ਬਾਂਹਮੈਂਡੀ" ਵਲ ਦਾਦਆਦਲ ਪਠਾਣੀ ਦੇਨੀਂ। ਛਨ ਛਨ ਚੂੜਾ ਤੇ ਘੁਮ ਘੁਮ ਚਾਟੀ ਇਹ ਘੁਮਕਾਰ ਮਧਾਨੀ ਦੇ ਨੀਂ।ਅਲੀ ਹੈਦਰ ਜੇ ਮੱਖਣ ਆਵੇ ਤਾਂ ਮਤਲਬਏਸਨਿਮਾਨੀਦੇਨੀਂ।

ਕਵੀ ਜੀ ਨੇ ਉਪਰ ਅੱਡ ਅੱਡ ਦੇਸਾਂ ਦੀਆਂ ਰੂਪ ਵਤੀਆਂ ਮੁਟਿਆਰਾਂ ਦੇ ਪ੍ਰੇਮ ਭਰੇ ਉੱਤ੍ਰ ਕਿਸੇ ਛੇੜਨ ਵਾਲੇ ਗੱਭਰੂ ਨੂੰ ਦਿੱਤੇ

ਹੋਏ ਵੱਸੇ ਹਨ। ਸਭ ਤੋਂ ਕਠੋਰ ਬਚਨ ਹਿੰਦੁਸਤਾਨੀ ਨਾਰ ਦਾ, ਤੇ ਸਭ ਤੋਂ ਪਿਆਰਾ ਪੰਜਾਬੀ ਮੁਟਿਆਰ ਦਾ ਹੈ। ਕਵੀ ਜੀ ਨੇ ਮੁਲਤਾਨ ਦੇ ਪਾਸੇ ਦੇ ਹੋਣ ਕਰਕੇ ਮੁਲਤਾਨੀ ਇਸਤ੍ਰੀ ਨੂੰ ਪਰੀ ਸਮਾਨ ਲਿਖਿਆ ਹੈ, ਇਹ ਨਿਆਉਂ ਨਹੀਂ, ਤੇ ਰੂਪ ਦੀ ਪਰਖ ਨੂੰ ਵੱਟਾ ਹੈ, ਪਰ ਲੈਲਾਂ ਮਜਨੂੰ ਲਈ ਹੂਰ ਤੋਂ ਵੱਧ ਸੀ, ਚਾਹੇ ਕਾਲੀ ਹੀ ਸੀ, ਆਪੋ ਆਪਣਾ ਵਤਨ ਤੇ ਓਥੋਂ ਦਾ ਰੂਪ ਹਰ ਇਕ ਮੂਹੱਥੇ ਵਤਨ ਨੂੰ ਪਿਆਰਾ ਲੱਗਦਾ ਹੈ। ਇਸ ਕਰਕੇ ਮੁਲਤਾਨੀ ਨਾਰ ਜੋ ਕਵੀ ਜੀ ਦੇ ਦੇਸ ਦੀ ਸੀ ਉਸਦੇ ਸਰੂਪ ਨੂੰ ਸਭ ਤੋਂ ਵਧੇਰੇ ਉਪਮਾ ਦਿੱਤੀ ਹੈ। ਇਕ ਚੰਗਾ ਖਿਆਲ:—

ਤੋਇ–ਤਲਬ ਮੈਂਡੀ ਹੱਕ ਪਾਕ ਵਲੋਂ, ਤੋੜੇ ਨਾਲ ਗੁਨਾਹਾਂ ਦੇ ਅੱਟੀਆਂ ਮੈਂ।ਇਹਨਾਂ ਸਾਹਿਬਾਂ ਦੀ ਧਰਮ ਬੰਦੀਆਂ ਮੈਂ,ਤੋੜੇ ਜ਼ਾਤ ਕਮੀਨੜੀ ਜੱਟੀਆਂ ਮੈਂ। ਮੱਖਨੇ ਦੀ ਹਮਸਾਈ ਹਾਂ ਮੈਂ, ਤੋੜੇ ਛਾਹ ਨਿਮਾਨੜੀ ਖੱਟੀਆਂ ਮੈਂ। ਅਲੀ ਹੈਦਰ ਜਾਇ ਸ਼ਰਾਬ ਦੀ ਆਹੋ, ਤੋੜੇ ਖਾਕ ਨਿਮਾਣੀ ਮੱਟੀਆਂ ਮੈਂ।

ਜਗਤ ਕੂੜਾ ਹੈ:—

ਕਾਫ–ਕੂੜਾ ਘੋੜਾ ਕੂੜਾ ਜੋੜਾ ਕੂੜਾ ਸ਼ਾਹ ਸਵਾਰ।
ਕੂੜੇ ਬਾਜ਼ ਕੂੜੇ ਸ਼ਿਕਰੇ ਕੂੜੇ ਮੀਰ ਸ਼ਿਕਾਰ।
ਕੂੜੇ ਹਾਥੀ ਕੂੜੇ ਲਸ਼ਕਰ ਕੂੜੇ ਫੌਜ ਕਟਾਰ।
ਕੂੜੇ ਸੂਹੇ ਕੂੜੇ ਸਾਲੂ ਕੂੜੇ ਸੋਹਣੇ ਯਾਰ।
ਕੂੜੇ ਜੋੜੇ ਕੂੜੇ ਬੀੜੇ ਕੂੜੇ ਹਾਰ ਸ਼ਿੰਗਾਰ।
ਕੂੜੇ ਕੋਠੇ ਕੂੜੇ ਮੰਡਪ ਕੂੜਾ ਏਹ ਸੰਸਾਰ।
ਹੈਦਰ ਆਖੇ ਸਭ ਕੁਝ ਕੂੜਾ ਸੱਚਾ ਇਕ ਕਰਤਾਰ।
ਦੂਜਾ ਨਬੀ ਮੁਹੰਮਦ ਸੱਚਾ ਸੱਚੇ ਉਸਦੇ ਯਾਰ।

ਕਵੀ ਜੀ ਸੁੱਨੀ ਹੋਣ ਕਰਕੇ ਹਜ਼ਰਤ ਮੁਰਸ਼ਦ ਅਰ ਓਹਨਾਂ ਦੇ ਚਾਰ ਯਾਰਾਂ ਨੂੰ ਵੀ ਸੱਚਾ ਮੰਨਦੇ ਹਨ, ਸ਼ੀਆ ਅਥਵਾ ਰਾਫਜ਼ੀਆਂ ਨਾਲ ਜੋੜ ਨਹੀਂ ਰੱਖਦੇ। ਇਕ ਥਾਂ ਲਿਖਿਆ ਨੇ "ਅਤੇ ਮੈਂ ਜੇਹਾ ਕੋਈ ਕੁੱਤਾ ਭੀ ਨਾਹੀਂ,ਰਾਫਜ਼ੀ ਭੀ ਨਾਂ ਸੂਰ ਭੀ ਨਾਂ।" ਕੁੱਤਾ ਰਾਫਜ਼ੀ ਤੇ ਸੂਰ ਪਦ ਇਕ ਸੰਗ ਵਰਤੇ ਹਨ,ਨੀਚ ਦੇ ਅਰਥਾਂ ਵਿਚ। ਅੱਗੇ ਕੜੀਆਂ,ਯਾਰ ਦੇ ਪੌਂਟਿਆਂ ਦੀ ਵਡਿਆਈ ਕਰਦੇ ਹਨ: -

ਕਾਫ–ਕੜੀਆਂ ਦੀ ਕੜ ਕੜ ਕੇਹੀ ਸਈਓ, ਇਹ ਕੜੀਆਂ ਕਲੇਜੇ ਵਿਚ ਅੜੀਆਂ ਕੜੀਆਂ। ਇਕ ਆਪ ਜ਼ਾਲਮ ਦੂਜੇ ਕੜੀਆਂ ਜ਼ਾਲਮ, ਤੀਜਾ ਜ਼ਾਲਮਾਂ ਦੀ ਪੈਰੀਂ ਚੜ੍ਹੀਆਂ ਕੜੀਆਂ। ਇਹ ਛਣਕਾਰ ਕਲੇਜੇ ਨੂੰ ਖਾ ਜਾਂਦਾ, ਕਿਸ ਜ਼ਾਲਮ ਸੁਨਿਆਰੇ ਨੇ

ਘੜੀਆਂ ਕੜੀਆਂ। ਅਲੀ ਹੈਦਰਾ ਵੇ ਤੈਨੂੰ ਕਿਉਂਨਾਂ ਸਾੜਨ, ਜੇਹੜੀਆਂ ਅੱਗੇ ਕੁਠਾਲੀ ਵਿਚ ਸੜੀਆਂ ਕੜੀਆਂ।

ਇਕ ਥਾਂ ਕਵੀ ਜੀ ਇਕ ਬੜਾ ਸੋਹਣਾਂ ਸਿਆਪਾ ਜਾਂ ਅਲਾਹਣੀਆਂ ਲਿਖਦੇ ਹਨ:-

ਜੀਮ-ਬੜ ਮਰੀਆਂ ਝੋਕਾਂ ਝੜ ਮਰੀਆਂ, ਝੜ ਮਰੀਆਂ ਝੋਕਾਂ ਝੜ ਮਰੀਆਂ।

ਦਾਲ-ਦੰਦ ਭੰਨੇ ਹੱਡ ਢੇਰੇ ਹੋਏ ਪਈ ਪੱਟ ਪੱਟਰੀਆਂ, ਝੋਕਾਂ ਝੜ ਮਰੀਆਂ। ਖੇਹੁ ਆਨ ਲਬਾਸ ਵਟਾਏ ਰੰਗ ਵਟਾਏ ਕੁੜੀਆਂ,ਝੋਕਾਂ ਝੜ ਮਰੀਆਂ। ਸੈਹਜ ਮੋਏ ਸਿਰ ਲੀਰੇ ਹੋਏ ਜੱਟੀ ਨੋਕਾਂ ਅੜੀਆਂ,ਝੋਕਾਂ ਝੜ ਮਰੀਆਂ। ਨਾ ਓਹ ਕਜਲ ਮਿਸਵਾਕ ਨ ਮਹਿੰਦੀਨਾ ਲੌਂਗਾਂ ਦੀਆਂ ਪੁੜੀਆਂ, ਝੋਕਾਂ ਝੜ ਮਰੀਆਂ।ਸੁੱਕੀ ਨਾਰ ਨ ਹੋਵੇ ਸਾਵੀ ਘੱਤ ਘੱਤ ਪਾਣੀ ਪੜੀਆਂ ਝੋਕਾਂ ਝੜ ਮਰੀਆਂ।ਜੇ ਰਜ ਖਾਉਂ ਤਾਂ ਭਾਰ ਘਨੇਰਾ ਪੇਟ ਵਕੇਂਦਾ ਨੜੀਆਂ, ਝੋਕਾਂ ਝੜ ਮਰੀਆਂ। ਖੰਘ ਖੁਰਕ ਖੁਰਕ ਅਤੇ ਤਿੜ ਤਿੜ ਖਿੜਕ ਹੁਣ ਨਾਲ ਮਹੀਂ ਦੇ ਜੜੀਆਂ,ਝੋਕਾਂ ਝੜ ਮਰੀਆਂ। ਤਾਰੇ ਗਿਣਦਿਆਂ ਰੈਨ ਵਿਹਾਣੀ ਅੱਖੀਂ ਮੂਲ ਨ ਜੁੜੀਆਂ, ਝੋਕਾਂ ਝੜ ਮਰੀਆਂ। ਏਹ ਦਿਲ ਚਾਹੇ ਮਜਲਸ ਕੀਜੇ ਹੁਣ ਨ ਦੇਵਨ ਕੁੜੀਆਂ, ਝੋਕਾਂ ਝੜ ਮਰੀਆਂ। ਹੈਦਰ ਬੋਲਿਆ ਕਿਸੇ ਨ ਭਾਵੇ, ਨਾਂ ਕਰ ਗੱਲਾਂ ਲੁੜੀਆਂ, ਝੋਕਾਂ ਝੜ ਮਰੀਆਂ।

ਇਹ ਬੁਢਾਪੇ ਦਾ ਬਰਨ ਜਾਪਦਾ ਹੈ, ਜੀਉ ਦਾ ਸਿਆਪਾ ਹੈ।

ਨੋਟ-ਹਜ਼ਰਤ ਅਲੀ ਹੈਦਰਜੀਦੇ ਸੰਨ ਪੈਦਾਇਸ਼ ਦਰਯਾਫਤ ਕਰਨ ਲਈ ਓਹਨਾਂ ਦੀ ਔਲਾਦ ਵਿਚੋਂ ਸ਼ੇਖ ਗੁਲਾਮ ਮੀਰਾਂ ਜੀ ਨੂੰ ਲਿਖਿਆ, ਓਹਨਾਂ ਨੇ ਕ੍ਰਿਪਾ ਕਰਕੇ ਉੱਤਰ ਘਲਿਆ, ਜਿਸ ਤੋਂ ਪਤਾ ਲੱਗਾ ਕਿ ਹਜ਼ਰਤ ਅਲੀ ਹੈਦਰ ਜੀ ਦੇ ਪਿਤਾ ਦਾ ਨਾਮ ਸ਼ੇਖ ਮੁਹੰਮਦ ਅਮੀਨ ਸੀ। ਅਰ ਪਹਿਲੀ ਸ਼ਾਬਾਨ ਸੰਨ ੧੧੦੧ ਹਿਜਰੀ ਨੂੰ ਜਨਮੇ ਅਰ ੧੫ ਸ਼ਾਬਾਨ ਸੰਨ ੧੧੯੯ ਹਿਜਰੀ ਵਿਚ ਆਪ ਦਾ ਵਿਸਾਲ ਹੋਇਆ। ਆਪ ਫਕੀਰੀ ਵਿਚ ਰੱਤੇ ਸਨ, ਅਰ ਦਿੱਲੀ ਦੇ ਖਵਾਜਾ ਫਖਰੁੱਦੀਨ ਜੀ ਦੇ ਮੁਰੀਦ ਸਨ, ਆਪ ਸ਼ਰ੍ਹਾ ਦੇ ਪੱਕੇ ਸਨ। ਹਜ਼ਰਤ ਜੀ ਬੜੇ ਆਲਮ ਸਨ, ਅਰ ਏਹਨਾਂ ਨੇ ਪੰਜਾਬੀ ਤੋਂ ਛੁੱਟ ਫਾਰਸੀ, ਅਰਬੀ ਵਿਚ ਵੀ ਕਤਾਬਾਂ ਲਿਖੀਆਂ। ਏਹਨਾਂ ਦੇ ਦੇਸ ਵਿਚ ਏਹਨਾਂ ਦੀਆਂ ਕਰਾਮਾਤਾਂ ਵੀ ਮਸ਼ਹੂਰ ਹਨ।

---

# ਸੰਤ ਟਹਿਲ ਦਾਸ ਜੀ

ਬਾਬਾ ਟਹਿਲ ਦਾਸ ਜੀ ਉਦਾਸੀ ਸਾਧੂ ਹੋਏ ਹਨ, ਸਿੱਖਾਂ ਦੇ ਰਾਜ ਦੇ ਆਦ ਵਿਚ ਬਾਰ ਦੇ ਇਲਾਕੇ ਵਿਚ ਏਹਨਾਂ ਦਾ ਡੇਰਾ ਸੀ। ਏਹ ਸੰਤ ਸੁਰਜਨ ਦਾਸ ਅਜ਼ਾਦ ਦੇ ਗੁਰੂ ਸਨ:-

ਦੋ:- ਸਾਚਾ ਸਾਹਿਬ ਸਚਾ ਨਾਮ ਸਾਚਾ ਗੁਰੂ ਦਿਆਲ,
ਸੁਰਜਨ ਸਤਿਗੁਰ ਟੈਹਲ ਦਾਸ, ਬਖਸ਼ ਨਾਮ ਧਨ ਮਾਲ।

ਏਹਨਾਂ ਦੇ ਬਚਨ ਅਜ਼ਾਦ ਸਾਗਰਵਿਚ ਲਿਖੇ ਹਨ। ਏਹਨਾਂ ਦੀ ਕਵਿਤਾ ਵਿਚ ਕੁਝ ਬਿਰਹੋਂ ਦਾ ਚਮਤਕਾਰਾ ਵੀ ਹੈ ਜੋ ਸੁਰਜਨ ਦਾਸ ਦੀ ਕਵਿਤਾ ਵਿਚ ਨਹੀਂ। ਜੀਕਣ:-

ਜਿਉਂ ਜਿਉਂ ਵਾਂਙੇ ਬਲਨ ਪੀਆਦੇ, ਤਿਉਂ ਤਿਉਂ ਸੀਤਲ ਥੀਵਾਂ।
ਜਿਉਂ ਜਿਉਂ ਸੀਤਲ ਤਿਉਂ ਤਿਉਂ ਵਾਂਙੂ ਨਾ ਕੁਛ ਖਾਨਨ ਪੀਵਾਂ।
ਪੀਆ ਮੇਰਾ ਲੱਗੇ ਚੰਗੇਰਾ ਤਾਂ ਰਸ ਮਾਹੀ ਲੀਵਾਂ।
ਟੈਹਲ ਦਾਸ ਜਦ ਪੀਆ ਪਾਯਾ, ਨਾ ਕਬ ਮਰਾਂ ਨ ਜੀਵਾਂ।

ਯਾਰ ਵਿਛੋੜਾ ਚੰਗਾ ਨਾਹੀਂ ਪੁੱਛੋ ਲੋਕ ਬਤੇਰੇ।
ਜਿਨ੍ਹਾਂ ਯਾਰ ਦਰਦ ਮਨ ਮਾਹੀਂ ਪੁਤਰੀ ਲਿਖੇ ਚਤੇਰੇ।
ਪੀਵਣ ਖਾਣ ਨਹੀਂ ਕੁਛ ਭਾਵੇ ਦਰ ਯਾਰਾਂ ਦੇ ਡੇਰੇ।
ਟੈਹਲ ਦਾਸ ਮਿੱਠਾ ਰਸ ਯਾਰੀ ਔਰੇ ਸਗਲ ਬਖੇਰੇ।

ਕਾਰੀ ਤੀਰ ਲੱਗਾ ਬਿਰਹੋਂ ਦਾ ਹੋਈਆਂ ਸਾਵੀ ਪੀਲੀ।
ਅੱਤਨ* ਦੇ ਵਿਚ ਬੈਹਣ ਨ ਆਵੇ ਢੂੰਡਾਂ ਰੰਗ ਰੰਗੀਲੀ।
ਢੂੰਡਤ ਪਾਯਾ ਸ਼ਹੁ ਗਲ ਲਾਯਾ ਕਾਲਾ ਮੂੰਹ ਬਖੀਲੀ।
ਟੈਹਲ ਦਾਸ ਰੰਗ ਲਾਲ ਸੁਹਾਯਾ ਉੱਤਰ ਗਈ ਜੋ ਨੀਲੀ।

ਦੋ:- ਤੂੰ ਸੰਸੇ ਕਿਉਂ ਹੋਤ ਹੈਂ ਜਲ ਥਲ ਜੇਤੇ ਜੀਵ।
ਟੈਹਲ ਦਾਸ ਤਿਨ ਸਭਨ ਕੋ ਚੋਗ ਦੇਤ ਹੈ ਪੀਵ।

---

* ਤ੍ਰਿੰਵਣ।

ਟਹਿਲ ਦਾਸ ਜੀ ਦੇ ਕੁਝ ਕਬਿੱਤ ਭੀ ਹਨ, ਜਿਨ੍ਹਾਂ ਤੋਂ ਪਤਾ ਲੱਗਦਾ ਹੈ ਕਿ ਏਹਨਾਂ ਸੰਤਾਂ ਨੂੰ ਕਵਿਤਾ ਦੀ ਸੋਝੀ ਸੀ। ਜਗ ਫਿਰਤੂ ਸਾਧੂਆਂ ਦੇ ਹਾਲ ਦੱਸਦੇ ਹਨ:-

ਕਬਿੱਤ–ਲਾਈ ਤਾਂ ਬਿਭੂਤ ਪੰਚ ਦੂਤ ਨਾਹੀਂ ਵੱਸ ਕੀਤੇ, ਧਾਰਿਓ ਲੰਗੋਟ ਮਨੋਂ ਖੋਟ ਨ ਗਵਾਇਓ ਜੀ। ਧਾਰ ਜਟਾ ਜੂਟ ਮੀਟ ਮੁੱਠਨ ਹੀਂ ਬੈਠ ਗਿਆ,ਹਾਥ ਕੋ ਪਸਾਰ ਦੇਸ ਦੇਸ ਮਾਹਿ ਧਾਇਓ ਜੀ। ਧਾਰਿਓ ਜੰਜੀਰ ਉਰ ਪੀਰ ਨਹੀਂ ਦੂਰ ਭਈ, ਧਾਰ ਪਗ਼ ਕੌਂਸੁ ਨਹੀਂ ਹੌਸ ਕੌ ਘਟਾਇਓ ਜੀ। ਪਾਏ ਗਲੇ ਸੇਲੀ ਮਨ ਮੈਲੀ ਨਹੀਂ ਭਇਆ ਸੰਤ, ਕਹੇ ਟੈਹਲ ਦਾਸ ਐਵੇਂ ਔਧ ਕੋ ਗਵਾਇਓ ਜੀ॥ ੧॥

ਲਈ ਹੱਥ ਤੂੰਬੀ ਕਾਈ ਖੂਬੀ ਨਹੀਂ ਪਾਈ ਸਾਧ, ਨੇਤ੍ਰ ਤੋ ਮੂੰਦ ਬੈਠੇ ਮਨ ਨਹੀਂ ਮੋੜਿਓ। ਓਵੀ ਮਿਰਗਾਨੀ ਹੈ ਨਿਸ਼ਾਨੀ ਬਾਹਰ ਸਾਧਾਂ ਵਾਲੀ,ਅੰਤਰ ਨਿਸ਼ਾਨੀ ਮਨ ਆਤਮਾ ਨ ਜੋੜਿਓ। ਮਾਂਗਤ ਫਿਰਤ ਭੀਖ ਕਬਹੂੰ ਨ ਤ੍ਰਿਪਤਾਇ, ਭੀਖ ਸੰਤ ਦੁਆਰ ਕੀ ਨੂੰ ਕਦੇ ਨਹੀਂ ਲੋੜਿਓ। ਕਹ ਟੈਹਲ ਦਾਸ ਐਸੇ ਸੰਤ ਕੇ ਨ ਮਾਥੇ ਲਾਗੋ, ਜਿਨਹੂੰ ਤੋ ਲੋਕ ਕੀ ਬਡਾਈ ਕੋ ਨ ਛੋੜਿਓ॥ ੨॥

ਕਵਿਤਾ ਦੀ ਬੋਲੀ ਠੇਠ ਪੰਜਾਬੀ ਨਹੀਂ, ਇਸ ਕਰਕੇ ਹੋਰ ਲਿਖਣ ਦੀ ਲੋੜ ਘੱਟ ਹੈ।

## ਸੰਤ ਸੁਰਜਨਦਾਸ ਅਜ਼ਾਦ

ਇਹ ਸੰਤ ਸੁਰਜਨ ਦਾਸ ਅਜ਼ਾਦ(ਅਜਾਤ)ਜੀ ਉਦਾਸੀ ਸਾਧੂ ਬਾਰ ਵਿਚ ਹੋਏ ਹਨ, ਸਿੱਖਾਂ ਦੇ ਰਾਜ ਵਿਚ ਇਹ ਅਮਨਿਆਂ ਵਾਲੇ ਦੀ ਗੱਦੀ ਤੇ ਸਨ, ਇਹ ਸਾਧੂ ਖੁਲਾਸੇ ਸਨ,ਗੱਲਕੀ ਬਦੇਹ ਮੁਕਤ ਗਿਣੇ ਜਾਂਦੇ ਸਨ, ਵੇਦਾਂਤੀ ਸਨ, ਪਰ ਗੁਰ ਨਾਨਕ ਦੇਵ ਜੀ ਨੂੰ ਮੁਖ ਮੰਨਦੇ ਸਨ, ਏਹਨਾਂ ਨੇ ਉਦਾਸੀਆਂ ਵਿਚ ਅਜ਼ਾਦ ਫਿਰਕਾ ਕੱਢਿਆ, ਅਰ ਆਪ ਸੁਰਜਨ ਦਾਸ ਅਜ਼ਾਦ ਅਖਾਏ। ਪਹਿਲੋ ਪਹਿਲ ਇਹ ਇਕ ਡਾਕੂਆਂ ਦੇ ਜੱਥੇ ਦੇ ਸਰਦਾਰ ਸਨ ਅਰ ਸਾਰੀ ਬਾਰ ਵਿਚ ਤ੍ਰਥੱਲੀ ਮਚਾ ਰੱਖੀ ਸੀ, ਇਕ ਵਾਰੀ ਏਹਨਾਂ ਡਾਕੂਆਂ ਨੇ ਮਹੰਤ ਟਹਿਲ ਦਾਸ ਉਦਾਸੀ ਸਾਧੂ ਦੇ ਡੇਰੇ

ਤੇ ਡਾਕਾ ਮਾਰਿਆ, ਡੇਰੇ ਵਿਚ ਘਿਉ, ਖੰਡ ਤੇ ਰਸਦ ਦੀਆਂ ਅਨੇਕ ਬੋਰੀਆਂ ਓਵੇਂ ਹੀ ਆਕੇ ਲੰਗਰ ਲਈ ਜਮਾਂ ਹੋਈਆਂ ਸਨ, ਲੁੱਟਣ ਲੱਗੇ, ਅਰ ਕੁਝ ਅਸਬਾਬ ਪੰਡਾਂ ਬੰਨ੍ਹ ਕੇ ਭੇਜ ਦਿੱਤਾ, ਸੰਤ ਟਹਿਲ ਦਾਸ ਨੇ ਪੁੱਛਿਆ, ਭਾਈ ਕੌਣ ਹੋ ਅਰ ਕੀਕਣ ਆਏ ਹੋ ? ਸੁਰਜਣ ਦਾਸ ਨੇ ਆਖਿਆ ਅਸੀ ਡਾਕੂ ਹਾਂ, ਤੇ ਮਾਲ ਲੈਣ ਆਏ ਹਾਂ । ਟਹਿਲ ਦਾਸ ਜੀ ਨੇ ਕਿਹਾ, ਭਾਈ ਨਿਸ਼ੰਗ ਘਿੰਨੋਂ, ਸਭ ਬੰਨ੍ਹ ਲਵੋ, ਏਸ ਘਰ ਕੀ ਪਰਵਾਹ ਹੈ। ਆਹ ਨਿੱਕ ਸੁੱਕ ਵੀ ਸਾਂਭ ਲਵੋ, ਜੇ ਮੇਰੀ ਖਲੜੀ ਦੀ ਲੋੜ ਹੋਵੇਤਾਂਓਹ ਭੀ ਲੈ ਜਾਓ,ਕੁਝ ਵਸਤ ਪਾਣ ਦੇ ਕੰਮ ਆ ਜਾਵੇਗੀ। ਫੇਰ ਸੁਰਜਣ ਨੂੰ ਆਖਿਆ, ਭਾਈ ! ਤੂੰ ਹੀ ਏਹਨਾਂ ਦਾ ਸਰਦਾਰ ਹੈਂ ? ਅਗਲੀ ਦਰਗਾਹੇ ਤੈਨੂੰ ਹੀ ਨਪੀੜਨਗੇ, ਓਥੇ ਕੌਣ ਜ਼ਾਮਨ ਹੋਸੀ ? ਏਥੇ ਮੌਜਾਂ ਕਰ ਲਓ। ਸੰਤਾਂ ਦਾ ਕਹਿਣਾਂ, ਸੁਰਜਨ ਦੇ ਜੀ ਵਿਚ ਕਾਰੀ ਕਾਟ ਕਰ ਗਿਆ, ਚਰਨਾਂ ਤੇ ਢੇ ਪਿਆ, ਕਹੇ ਤੁਸੀਂ ਬਖਸ਼ੋ, ਤੁਸੀਂ ਹੀ ਜਾਮਨ ਬਣੋਂ। ਸੰਤ ਦੁਰਕਾਰਦੇ ਰਹੇ ਕਿ ਚਲ ਹਟ ਦੁਸ਼ਟਾ ! ਅਸੀਂ ਨਹੀਂ ਜਾਮਨ ਬਣਦੇ, ਪਰ ਓਹ ਹਿੱਲੇ ਨਾਂ,ਤਿੰਨ ਦਿਨ ਹੋ ਗਏ। ਸੰਤਾਂ ਨੂੰ ਦਯਾ ਆਈ, ਫੇਰ ਦੁਰਕਾਰਿਆ ਪਰ ਨਾਂ ਹਟਿਆ, ਲੋਕਾਂ ਦੀ ਭੀੜ ਤਮਾਸ਼ਾ ਵੇਖੇ। ਸੁਰਜਣ ਡਾਕੂ ਸਭ ਬਲ ਛੱਡ ਚਰਨਾਂ ਵਿਚ ਡਿੱਗਾ ਹੋਇਆ, ਸੰਤਾਂ ਖਿੱਚ ਕੇ ਚਿਮਟਾ ਪਿੱਠ ਵਿਚ ਮਾਰਿਆ, ਪਿੱਠ ਉਭਰ ਆਈ,ਪਰ ਸੁਰਜਣ ਨੇ ਸੀ ਨਾਂ ਕੀਤੀ, ਇਕ ਹੋਰ ਚਿਮਟਾ ਮਾਰਿਆ, ਪਿੱਠ ਲਹੂ ਲੁਹਾਣ ਹੋ ਗਈ । ਲੋਕ ਕਹਿਣ, ਹੁਣੇ ਸੁਰਜਣ ਨੂੰ ਰੋਹ ਚੜ੍ਹਿਆ, ਪਰ ਓਹ ਚੁੱਪ, ਤੀਜਾ ਚਿਮਟਾ ਮਾਰਿਆ ਫੇਰ ਤਾਂ ਲਹੂ ਦੇ ਫੁਹਾਰੇ ਚੱਲ ਪਏ, ਲੋਕਾਂ ਆਖਿਆ ਮਹਾਰਾਜ ! ਤੁਸੀਂ ਉਂਞ ਹੀ ਮਾਰ ਛੱਡੋ, ਇਸ ਤਰਾਂ ਕਿਉਂ ਹਲਾਲ ਕਰਦੇਹੋ? ਤਾਂ ਆਪਨੇ ਸੁਰਜਣ ਨੂੰ ਚੁੱਕ ਕੇ ਛਾਤੀ ਨਾਲ ਲਾਇਆ, ਅਰ ਕਿਹਾ ਅਸਾਂ ਤੇ ਸੁਰਜਣ ਦੇ ਤਿੰਨਾਂ ਜਨਮਾਂ ਦੇ ਪਾਪ ਕੱਟੇ ਹਨ, ਹੁਣ ਇਹ ਸੰਤ ਹੋ ਗਿਆ। ਅਜੇਹੀ ਬਖਸ਼ਸ਼ ਕੀਤੀ ਕਿ ਰਿੱਧੀ ਸਿੱਧੀ ਉਸ ਕੋਲ ਆ ਗਈ। ਸੇਵਾ ਕਰਨ ਲੱਗਪਿਆ, ਆਪਣੇ ਸਾਥੀ ਡਾਕੂਆਂ ਨੂੰ ਵੀ ਪ੍ਰੇਰ ਕੇ ਭਲੇ ਰਾਹ ਲਾਇਆ, ਸਾਰੇ ਲੁੱਟ ਦੇ ਮਾਲ ਤੋਂ ਚੰਗਾ ਅਸਥਾਨ ਬਣਾਇਆ । ਅਜਨੀਆਂ ਵਾਲਾ ਗੁਜਰਾਂ ਵਾਲੇ ਦੇ ਜ਼ਿਲੇ ਵਿਚ ਸੁਰਜਣ ਦਾਸ ਅਜ਼ਾਦ ਜੀ ਦੀ ਗੱਦੀ ਮਸ਼ਹੂਰ ਹੈ। ਏਹਨਾਂ ਦੇ ਚੇਲੇ ਚੇਤਨ ਦਾਸ ਜੀ ਬੜੇ ਰੰਗੀਲੇ ਸਾਧੂ ਹੋਏ ਹਨ, ਅਰ ਅੱਜ ਕੱਲ ਚੇਤਨਦਾਸਜੀਦੇ ਚੇਲੇ ਚਤੁਰਦਾਸਜੀ ਅਜ਼ਾਦ ਗੱਦੀ ਪਰ ਹਨ। ਸੰਤ ਸੁਰਜਣਦਾਸ ਜੀਨੇ ਬਹੁਤ ਕਵਿਤਾ ਰਚੀ,ਫਕੀਰੀਦੀ ਲੋ ਵਿਚ ਲਿਖਦੇ ਰਹੇ, ਪਿੰਗਲ ਦਾ ਖਿਆਲ ਘੱਟ ਰੱਖਿਆ ਹੈ, ਏਹਨਾਂ ਦਾ

ਰਚਿਆ ਹੋਇਆ ਗ੍ਰੰਥ "ਅਬਾਦ ਸਾਗਰ" ਏਹਨਾਂ ਦੇ ਚੇਲਿਆਂ ਕੋਲ ਹੈ। ਏਹਨਾਂ ਦੇ ਗ੍ਰੰਥ ਤੋਂ ਕੁਝ ਕੁ ਚੋਣਵੇਂ ਬਚਨ ਲਿਖਦੇ ਹਾਂ:-

ਅੱਲਾ ਵਾਲਿਆਂ ਨੂੰ ਅੱਲਾ ਮਿੱਠਾ ਦੁਨੀਆਂ ਦਾਰਾਂ ਨੂੰ ਦੁਨੀਆਂ।
ਜਾਹਲ ਲੋਕਾਂ ਐਬ ਪਿਆਰੇ ਪੁੰਨ ਪਿਆਰੇ ਗੁਨੀਆਂ।
ਐਬ ਸਵਾਬਾਂ ਦੀ ਗੱਲ ਜੋਈ ਆਰਫ ਲੋਕਾਂ ਚੁੱਨੀਆਂ।
ਸੁਰਜਨਦਾਸ ਤਰ ਗਏ ਜਹਾਨੋਂ ਜਿਨ੍ਹਾਂ ਮੁਰਸ਼ਦਦੀ ਗਲ ਸੁੱਨੀਆਂ।

ਦੋਹ:-ਆਸ਼ਿਕ ਹੋ ਰਹੁ ਰੱਬ ਦਾ ਸਿਰ ਤੋਂ ਲਾਹਿ ਦੁਰਾਲੁ,
ਸੁਰਜਣ ਦਾਸ ਜੁਨਾਬ ਮੈਂ ਹੋਇ ਨ ਮੰਦਾ ਹਾਲ।
ਜਪਨਾ ਨਾਮ ਖੁਦਾਇ ਦਾ ਸੱਚਾ ਏਹ ਧਨ ਮਾਲ,
ਸੁਰਜਨ ਬੰਦਾ ਨਾਮ ਬਿਨ ਕੂੜ ਮਾਇਆ ਗਲ ਜਾਲ।
ਆਸ਼ਕ ਹੋਯੋਂ ਰੱਬ ਦਾ ਝਿੜਕਾਂ ਦੇਣ ਹਜ਼ਾਰ,
ਮੂੰਹ ਕਾਲਾ ਓਹਨਾਂ ਨਿੰਦਕਾਂ ਸਾਈਂ ਦੇ ਦਰਬਾਰ।
ਕੋਈ ਆਖੇ ਕੁੱਝ ਤੈਂ ਰੱਬ ਨ ਛੋੜੀਂ ਮੂਲ,
ਸੁਰਜਣ ਝਖ ਝਖ ਮਰਨਗੇ, ਪਾਉਨ ਵਡਾ ਨਜ਼ੂਲ।

ਅੱਗੇ ਚੱਲ ਕੇ ਰੱਬ ਦੇ ਪਿਆਰਿਆਂ ਦਾ ਦੁਨੀਆਂ ਵਿਚ ਜੋ ਹਾਲ ਹੁੰਦਾ ਹੈ, ਲੋਕ ਬੋਲ ਕਬੋਲ ਆਖਦੇ ਹਨ, ਇਸ ਦਸ਼ਾ ਦਾ ਸਗੋਰ ਕਰਕੇ ਨਿਰਣਾ ਕੀਤਾ ਹੈ। ਅੰਤ ਵਿਚ ਉਪਦੇਸ਼ ਦਿੱਤਾ ਹੈ ਜੋ ਅੱਜ ਕੱਲ ਦੇ ਸਮੇਂ ਤੇ ਠੀਕ ਘਟਦਾ ਹੈ, ਪਰ ਹੁਣ ਤਾਂ ਲੋਕਾਂ ਨੇ ਵਖਾਣ ਮਾਤ੍ਰ ਵੀ ਇਬਾਦਤ ਛੱਡ ਦਿੱਤੀ ਹੈ। ਸ਼ੋਕ!

ਪੜ੍ਹ ਪੜ੍ਹ ਇਲਮ ਨ ਕਰਨ ਅਦਾਲਤ ਆਦਲ ਹੋਕੇ ਮਨ ਵਿਚ।
ਖ਼ਵੀ ਬਖੀਲੀ ਮੁਲਖ ਗੁਨਾਹੀਂ ਅੱਕੜ ਰੱਖਦੇ ਤਨ ਵਿਚ।
ਲੋਕ ਦਿਖਾਲਾ ਕਰਨ ਇਬਾਦਤ ਜਾ ਕੇ ਬਹਿੰਦੇ ਬਨ ਵਿਚ।
ਸੁਰਜਣ ਦਾਸਾ ਦੋਹੀਂ ਜਹਾਨੀਂ ਆਕਬਤ ਗਈ ਸੁਰਨ ਵਿਚ।

ਪੜ੍ਹ ਪੜ੍ਹ ਥੱਕੇ ਪੰਡਤੀ, ਕਾਜ਼ੀ ਕਥਨ ਕੁਰਾਨ।
ਸੁਰਜਣ ਦਾਸਾ ਸਮਝ ਬਿਨ, ਹੋਇ ਰਹੇ ਹੈਰਾਨ।

ਰੱਬ ਦੇ ਨਾਮ ਜਪਨ ਦੀ ਮਹਿਮਾਂ ਕਰਦੇ ਹਨ:-

ਨਾਮ ਜਪੇ ਸੋ ਪੂਤ ਹੈ, ਸਭ ਤੇ ਭਯਾ ਸਪੂਤ,
ਸੁਰਜਨ ਦਾਸਾ ਨਾਮ ਬਿਨ, ਪੂਤ, ਕਪੂਤ, ਅਊਤ।
ਮਰਦ ਮੁਛ ਪਰਧਾਨ ਜਗ ਤੋਲ ਬੋਲ ਸੱਚ ਖਿਆਲ,
ਸੁਰਜਨ ਦਾਸਾ ਸੂਝ ਬਿਨ ਮੁਛ ਝਾਂਟ ਕੇ ਵਾਲ।

ਇਕ ਕਾਫੀ ਬੁੱਲ੍ਹੇ ਦੀ ਧਾਰਨਾਂ ਤੇ ਆਖਦੇ ਹਨ:-

ਹੁਣ ਕਿਸ ਤੋਂ ਆਪ ਲੁਕਾਇਆ ਈ।
ਹੋਇ ਮੁਹੰਮਦ ਉਮਤ ਵਧਾਈ, ਕੱਢ ਕੁਰਾਨੋਂ ਸ਼ਰ੍ਹਾ ਚਲਾਈ,
ਪੰਜ ਨਿਮਾਜ਼ਾਂ ਕਾਰ ਬਨਾਈ, ਕਲਮਾਂ ਸ਼ੁਰੂ ਕਰਾਯਾ ਈ ॥ ੧ ॥
ਬਿਸ਼ਨ ਸਦਾਯੋਂ ਕਿਤੇ ਮਕਾਨਾਂ, ਅਲੀ ਮੁਰਤਜ਼ਾ ਚਾਰ ਯਾਰਾਨਾਂ,
ਸਮਝੇ ਮੁਸ਼ਕਲ ਹੋਇ ਅਸਾਨਾ,ਸਭ ਇਕੋ ਰੰਗ ਬਣਾਯਾਈ ॥ ੨ ॥
ਰੂਮੀ ਜੰਗੀ ਬਣਿਯੋਂ ਵਰੰਗੀ, ਨਰ ਨਾਰੀ ਹੋ ਬਾਹਮਣ ਭੰਗੀ,
ਸਭਸੇ ਦਾ ਤੂੰ ਦਿੱਸਦਾ ਸੰਗੀ,ਕਹੋ ਕਿਸਨੂੰ ਪਿਛਾਂਹਟਾਯਾਈ ॥ ੩ ॥
ਸੁਰਜਨ ਦਾਸ ਨ ਦੂਜਾ ਕੋਈ, ਹੈਂ ਤੂੰਹੇਂ ਹੋਸੀ ਭੀ ਸੋਈ,
ਮੌਲਾ ਮੌਲ ਰਿਹਾ ਸਭ ਥਾਈਂ, ਜ਼ਾਹਰ ਹੋਕੇ ਆਇਆਈ ॥ ੪ ॥

ਬੁੱਲ੍ਹੇ ਦਾ ਹੀ ਮਜਮੂਨ ਹੈ, ਪਰ ਲਫਜ਼ ਵੱਧ ਘੱਟ ਹਨ। ਫੇਰ ਲਿਖਦੇ ਹਨ:-

ਨਾਂ ਮੈਂ ਮਰਸਾਂ ਤੇ ਨਾਂ ਮੈਂ ਡਰਸਾਂ, ਨਾਂ ਤੇਰਾ ਕੀਤਾ ਪਾਸਾਂ।
ਨਾਂ ਮੈਂ ਰੱਖਾਂ ਮਜ਼ਹਬ ਦਾ ਦਾਵਾ, ਨਾਂ ਤੇਰੇ ਘਰ ਜਾਸਾਂ।
ਨਾਂ ਮੈਂ ਹੱਜ ਮੱਕੇ ਦਾ ਕੀਤਾ, ਨਾਂ ਮੈਂ ਗੰਗਾ ਨ੍ਹਾਸਾਂ।
ਸੁਰਜਣ ਦਾਸ ਮੈਂ ਯਾਰੀ ਲੱਭਾ, ਵਲਉੱਤੇ ਕਦਮ ਟਿਕਾਸਾਂ।

ਮੌਤੋਂ ਗੁਜ਼ਰ ਕੇ ਗੱਲਾਂ ਕਰਦੇ ਹਨ ਜੋ ਲੋਕ ਦੁਨੀਆਂ ਨੂੰ ਮੇਰੀ ਮੇਰੀ ਆਖਦੇ ਹਨ, ਓਹਨਾਂ ਬਾਬਤ:-

ਝਖ ਮਾਰਨ ਜੋ ਆਖਣ ਮੇਰੀ, ਇਹ ਨ ਬਣਦੀ ਕਿੱਸੇ।
ਰੰਨਾਂ ਪੁੱਤ੍ਰ ਮਾਲ ਮਤਾਹ ਸਭ ਛੱਡ ਜਾਂਦੇ ਦਿੱਸੇ।
ਪਾਪ ਪੁੰਨ ਕਾ ਵਿਰਵਾ ਜੋਈ, ਏਹ ਕੁਝ ਆਵੇ ਹਿੱਸੇ।
ਸੁਰਜਣਦਾਸ ਨ ਮਾਣ ਕਰੀਜੇ ਅਜ ਕਲ ਇਹਢੇਗਖਿੱਸੇ।

ਦੋਹਰਾ-ਸੁਰਜਨ ਜਾਏ ਬਜ਼ਾਰ ਮੈਂ ਡਿੱਠੇ ਹੋਰ ਹਵਾਲ,
ਕੌਡੀ ਲੱਭੀ ਦੇਣ ਦਾ ਝੁਰਕੇ ਲੈਣ ਸਮਾਲ।

ਇਹ ਦੁਨੀਆਂ ਦਾ ਰੰਗ ਹੈ, ਕੇਹੀ ਮਿੱਠੀ ਬੋਲੀ ਵਿਚ ਕੁੱਟ ਕੇ ਸਚਾਈ ਭਰੀ ਹੈ। ਅੱਗੇ ਦੱਸਦੇ ਹਨ ਕਿ ਯਾਰੀ ਨਿਭਾਣੀ ਔਖੀ ਹੈ:-

ਯਾਰੀ ਯਾਰੀ ਸਭ ਕੋਈ ਆਖੇ ਵਿਰਲਾ ਤੋੜ ਨਿਬਾਹੇ।
ਲਾਉਣ ਸੌਖੀ ਤੇ ਚਾੜ੍ਹਨ ਭਾਰੀ ਜਾਣੇ ਜੋ ਅਜ਼ਮਾਏ।
ਸਾਬਤ ਸਿਦਕ ਜਿਨ੍ਹਾਂ ਦਾ ਸਦ ਹੀ ਸੋ ਯਾਰੀ ਫਲ ਪਾਏ।
ਸੁਰਜਣ ਦਾਸ ਏ ਭਾਰੀ ਪਿਆਲਾ ਪੀਕੇ ਕੋਈ ਪਚਾਏ।

ਮਾਂਝਾ ਦੋਹਰਿਆਂ ਤੋਂ ਛੁੱਟ ਕਵੀ ਜੀ ਨੇ ਪੈਂਤੀਸ ਅੱਖਰੀ ਸੀਹਰਫੀ ਤੇ ਰੇਖਤੇ ਅਰ ਬੈਂਤ ਵੀ ਲਿਖੇ ਹਨ:-

ਹਾਹਾ-ਹੋਰ ਨਾਹੀਂ ਕੁਝ ਦਿੱਸਦਾ ਹੈ, ਇਕੋ ਆਤਮਾ ਸਭ ਮੈਂ ਬਿਆਪਿਆ ਹੈ। ਸਭ ਕੇ ਮੱਧ ਸਭੇ ਤੇ ਬਾਹਰਾ ਹੈ, ਜਿਵੇਂ ਜਲ ਮੈਂ ਤਾਰਾ ਬਿਆਪਿਆ ਹੈ। ਜਿਨ੍ਹਾਂ ਅੰਤਰ ਬਾਹਰ ਸਹੀ ਕੀਤਾ, ਤੱਤ ਕਾਲ ਹੀ ਮੁਕਤ ਕੋ ਥਾਪਿਆ ਹੈ। ਸੁਰਜਨ ਦਾਸ ਗੁਰ ਈਸ਼ਰੇ ਭੇਦ ਨਾਹੀਂ, ਏਕੋ ਏਕੰਕਾਰ ਹੀ ਜਾਪਿਆ ਹੈ।

ਛਛਾ-ਛਾਡ ਗਏ ਰਾਣੇ ਰੰਕ ਬੰਦੇ, ਬੜੇ ਔਲੀਏ ਅੰਬੀਏ ਪੀਰ ਹੈ ਜੀ। ਦੈਂਤ ਦੇਵਤੇ ਸੁਰ ਨਰ ਮੁਨ ਕੇਤੇ, ਅਗੋਂ ਕਿਸੇ ਨਹੀਂ ਬਾਂਧੀ ਧੀਰ ਹੈ ਜੀ। ਜੇਹੜੇ ਆਪ ਖੁਦਾਇ ਕਹਾਂਵਦੇ ਸੇ, ਗਲੀਂ ਤਿਨ੍ਹਾਂ ਦੇ ਪਏ ਜੰਜੀਰ ਹੈ ਜੀ। ਇਹ ਭੀ ਨਾਲ ਨਹੀਂ ਤੇਰੇ ਜਾਂਵਦਾ ਹੈ, ਜੇਹੜਾ ਆਪਣਾ ਕਹੇਂ ਸਰੀਰ ਹੈ ਜੀ।

ਵਵਾ-ਵੇਰ ਗਈ ਕਦੀ ਸਮਝ ਮਨਾਂ, ਤੈਨੂੰ ਸ਼ਾਹ ਸੁਨੇਹੁੜਾ ਘਲਿਆਈ। ਜੋਬਨ ਬਿਦਾ ਤੇ ਜਰ੍ਹ ਬਿਆਪਿਆ ਹੈ, ਸ਼ਾਹੀ ਗਈ ਸੁਪੇਦੀ ਨੇ ਮੱਲਿਆਈ। ਕੰਨ ਬੰਦ ਹੋਏ ਵਿਦਾ ਦੰਦ ਹੋਏ, ਪਾਂਵ ਡਗਮਗੇ ਤੇ ਸਿਰ ਹੱਲਿਆਈ। ਹਥ ਕੰਬਦੇ ਤੇ ਨੈਨ ਲੀਨ ਹੋਏ, ਮਤ ਹੀਨ ਭਈ ਦਿਲ ਚੱਲਿਆਈ।

ਅਠਵਾਰੇ ਵਿਚ ਲਿਖਦੇ ਹਨ:-

ਵੀਰ-ਵੀਰ ਸੋਈ ਜਗ ਜਾਨੋਂ ਕਾਮ ਕਰੋਧ ਕੋ ਜੀਤੇ।<br>
ਸਮ ਸੰਤੋਖ ਵਵੇਕ ਵਿਚਾਰੇ ਢਾਹਿ ਜੁ ਕਾਚੀ ਭੀਤੇ।<br>
ਤਨ ਮਨ ਨਿਰਮਲ ਹੋਇਆ ਸਤਗੁਰ ਸਾਚੀ ਪ੍ਰੀਤੇ।<br>
ਸੁਰਜਨ ਦਾਸ ਜਿਨ੍ਹਾਂ ਗੁਰੂ ਮਨਾਯਾ ਪੂਰਨਭਏਸੁਰੀਤੇ।

ਸੀਹਰਫੀ ਵਿਚ,ਲਿਖਦੇ ਹਨ:-

ਸੇ-ਸੁੱਧ ਸਰੂਪ ਪਛਾਣ ਲੀਤਾ, ਗਿਆ ਪੱਖ ਹਿੰਦੂ ਮੁਸਲਮਾਨ ਵਾਲਾ। ਬਰਨ ਆਸ਼ਰਮ ਦਾ ਪਿੰਜਰਾ ਤੋੜ ਦਿੱਤਾ, ਰਿਹਾ ਰਾਹ ਨ ਮਜ਼ਹਬ ਦੁਕਾਨ ਵਾਲਾ। ਅਸੀਂ ਪਏ ਹਾਂ ਰਾਹ ਬੇਹੱਦੀਆਂ ਦੇ, ਗਿਆ ਡੰਨ ਤੇ ਬੇਦ ਕੁਰਾਨ ਵਾਲਾ। ਸੁਰਜਨ ਦਾਸ ਏ ਮੌਜ ਖੁਲ੍ਹਾਸਿਆਂ ਦੀ, ਲਿਆ ਰਸ ਜੋ ਸਰਬ ਮਕਾਨ ਵਾਲਾ।

ਸੀਨ- ਸੈਲ ਕਰੇ ਸਾਰੀ ਭੂਮਕਾ ਦੀ, ਨਾਹੀਂ ਲੋੜ ਕਦੀ ਪੂਰੀ ਹੋਈਆ ਨੇਂ। ਮੂੜ੍ਹ ਜਾਂਵਦੇ ਤੀਰਥੀਂ ਨਾਹਵਣੇ ਨੂੰ, ਰਤੀ ਰਿਦੇ ਦੀ ਮੈਲ ਨਾ ਧੋਈਆਂ ਨੇਂ। ਕਰੇ ਸੰਗ ਨ ਸੱਚਿਆ ਬੇਨਵਾਂ ਦਾ,

ਐਵੇਂ ਔਧਾਂ ਅਕਾਰਥੀਂ ਖੋਈਆਂ ਨੇਂ। ਸੁਰਜਨ ਦਾਸ ਬਿਨਾਂ ਇਕ ਸਤਗੁਰਾਂ ਦੇ, ਮਿਲੇ ਕਿਸੇ ਦਵਾਰ ਨ ਢੋਈਆ ਨੇਂ।

ਜ਼ੁਆਦ-ਦੋਖੀਆਂ ਪਾਮਰਾਂ ਝੂਠਿਆਂ ਨੂੰ, ਨਿੱਤ ਅੰਦਨਾਂ ਪਾਇ ਕੇ ਸਾੜੀਏ ਜੀ। ਪਏ ਬਲਨ ਤੇ ਬਲਦੇ ਨਿੰਦਕਾਂ ਨੂੰ, ਆਪ ਨਿਤ ਕੜਾਹ ਨੂੰ ਚਾੜ੍ਹੀਏ ਜੀ। ਨੀਚ ਬੀਜ ਨ ਉੱਗਦੇ ਕਦੀ ਬੋਇਆਂ, ਹਥੀਂ ਜੜ੍ਹਾਂ ਤੋਂ ਪੱਟ ਉਖਾੜੀਏ ਜੀ। ਸੁਰਜਣ ਦਾਸ ਏਹਨਾਂ ਨੀਚਾਂ ਨਿੰਦਕਾਂ ਨੂੰ, ਨਾਲ ਗਿਆਨ ਵਿਚਾਰ ਦੇ ਝਾੜੀਏ ਜੀ।

ਜ਼ੁਆਦ ਨੂੰ ਦੁਆਦ ਕਹਿ ਕੇ ਦਾਲ ਦੀ ਥਾਂ ਵਰਤਿਆ ਹੈ, ਅਰ ਸੇ ਤੋਂ ਸੁੱਧ ਬਣਾਇਆ ਹੈ। ਫ਼ਾਰਸੀ ਅੱਖਰਾਂ ਦੀਆਂ ਸੂਰਾਂ ਦਾ ਬੋਧ ਘਟ ਜਾਪਦਾ ਹੈ। ਵੇਦਾਂਤ ਅਦਵੈਤ ਵਿਚ ਲੇਟਦੇ ਹਨ:-

ਤੋਇ-ਤੌਰ ਮੇਰਾ ਠੌਰ ਠੌਰ ਮਾਹੀ, ਨਹੀਂ ਹੋਰ ਪਿਆ ਕੁਝ ਦਿੱਸਦਾ ਹੈ। ਨਾਮ ਰੂਪ ਦਾ ਬਾਦ ਉਨ੍ਹਾਂ ਦਿਤਾ, ਜੁਦਾ ਜਾਪਦਾ ਖਿਆਲ ਨ ਵਿੱਸਦਾ ਹੈ। ਜਿਨ੍ਹਾਂ ਏਸ ਮਕਾਨ ਤੋਂ ਲੱਤ ਮਾਰੀ, ਕਹੋ ਖੌਫ ਰਿਹਾ ਓਹਨਾਂ ਕਿੱਸ ਦਾ ਹੈ। ਸੁਰਜਨ ਦਾਸ ਵਿਚਾਰ ਕੇ ਦੇਖਿਆ ਜੇ, ਸਭੋ ਖੇਲ ਤਮਾਸ਼ੜਾ ਦਿੱਸਦਾ ਹੈ।

ਅਜ਼ਾਦੀ ਦੇ ਬਚਨ ਜਿਸ ਬੋਲੀ ਵਿਚ ਨਿਕਲ ਗਏ, ਨਿਕਲ ਗਏ। ਕੋਈ ਉਸਤਾਦ ਧਾਰਕੇ ਪਾਬੰਦੀ ਦੀ ਕਵਿਤਾ ਥੋੜੀ ਸਿੱਖੀ ਸੀ, ਕੇਵਲ ਪ੍ਰੇਮ ਹੀ ਸਾਖਜਾਤ ਕਵਿਤਾ ਹੈ। ਕਵੀ ਜੀ ਦੇ ਰੇਖਤਿਆਂ ਵਿਚੋਂ ਨਮੂਨਾਂ ਲਿਖਦੇ ਹਾਂ। ਬੋਲੀ ਹਿੰਦੀ ਹੈ:-

ਖੁਲਾਸੇ ਤੁਰਕ ਹਿੰਦੂ ਨਾ, ਨਾ ਜੋਗੀ ਜੰਗਮੀ ਸੇਖਾ,
ਨਾਂ ਭੇਖੀ ਜੈਨ ਬੋਧੀ ਨਾ, ਨਾਂ ਸੁਥਰੇ ਸੋ ਦਿਵਾਨੇ ਹੈਂ।

ਨਾਂ ਕਾਜ਼ੀ ਪੰਡਤੀ ਮੁੱਲਾਂ, ਨਾਂ ਸਨਿਆਸੀ ਉਦਾਸੀ ਜੋ,
ਬੈਰਾਗੀ ਪੰਥੀਏ ਦਾਦੂ, ਨ ਮੁਖ ਤੇ ਕੋ ਬਖਾਨੇ ਹੈਂ।
ਸਭ ਮਤ ਕੈਦ ਬੰਦੀ ਮੈਂ, ਜੁ ਫਾਥੇ ਮਜ਼ਹਬ ਦੀ ਫਾਹੀ,
ਧਕਾ ਧਕ ਅੰਗ ਕੋ ਪਕੜਾ, ਅੰਧੇ ਜਿਉਂ ਗਜ ਭੁਲਾਨੇ ਹੈਂ।
ਅਜ਼ਾਤੀ ਦਾਸ ਸੁਰਜਨ ਸੋ, ਨਾਂ ਕਿਸਹੂੰ ਜ਼ਾਤ ਮੈਂ ਅਟਕੇ,
ਸੋ ਬੰਦਾ ਬੰਦ ਖਾਨੇ ਮੇਂ, ਖੁਲਾਸੇ ਖੁਦ ਨਿਕਾਨੇ ਹੈਂ।
ਫਕਰਕੀ ਇਹ ਨਿਸ਼ਾਨੀ ਹੈ, ਨਾਂ ਕਿਸ ਹੂ ਕਾਮ ਸੋਂ ਝਗੜਾ,
ਕਿ ਅਪਨੀ ਰਮਜ਼ ਮੈਂ ਸ਼ਬ ਰੋਜ਼, ਸੋਏ ਗਰਕ ਹੂਏ ਹੈਂ।
ਮੁਆਸਾ ਗੌਣ ਕਰਤੇ ਹੈਂ, ਜਿਤੀ ਦਿਸ ਮੌਜ ਹੈ ਤਾਂਕੀ,
ਨਾਂ ਅਟਕੇ ਕਿਸੀ ਕੀ ਰਾਹ ਤੇ, ਜੁ ਸਭ ਹੀ ਫਰਕ ਖੋਏ ਹੈਂ।

ਕਬੀ ਤੋ ਗੋਦੜੀ ਪਹਿਨੇ, ਕਬ ਹੂੰ ਮਲ ਮਲ ਖਾਸਾ,
ਨਾਂ ਸ਼ੰਕਾ ਕਿਸੀ ਸੋਂ ਕਰਤੇ, ਜਹਾਂ ਸੇ ਤਰਕ ਹੋਏ ਹੈਂ।
ਅਜ਼ਾਤੀ ਦਾਸ ਸੁਰਜਨ ਸੋ, ਨਾਂ ਭਰਮਤ ਕਿਸੀ ਭੇਖੋ,
ਖੁਸ਼ੀ ਸਭ ਹਾਲ ਮੇਂ ਵਰਤੇ, ਬਿਗ਼ਮ ਨਿਧਰਕ ਹੁਏ ਹੈਂ।

ਬੋਲੀ ਸ਼ੁੱਧ ਹਿੰਦੀ ਨਹੀਂ। ਏਹਨਾਂ ਦੀ ਸਭ ਤੋਂ ਸੁੰਦਰ ਕਵਿਤਾ ਜੀਵ ਬ੍ਰਿਤੀ ਸੰਬਾਦ ਹੈ ਜਿਸ ਵਿਚ ਵਾਸ਼ਨਾਂ ਬੁਰੇ ਕੰਮਾਂ ਵਲ ਦੌੜਦੀਆਂ ਹਨ ਅਰ ਜੀਵ ਓਹਨਾਂ ਨੂੰ ਰੋਕਦਾ ਹੈ। ਇਸ ਸੰਬਾਦ ਵਿਚੋਂ ਰੋਣਵੇਂ ਛੰਦ ਲਿਖਦੇ ਹਾਂ, ਇਹ ਸਿਹਰਫੀ ਦੀ ਸ੍ਰੇਣੀ ਵਿਚ ਲਿਖਿਆ ਹੋਇਆ ਹੈ:—

[ਜੀਵ ਵਾਚ]

ਤੇ—ਤੱਤੀ ਸੁਖ ਲਹੇ ਨ ਰੱਤੀ, ਮੱਤੀ ਵਿਚ ਵਿਕਾਰਾਂ ਤੂੰ।
ਸਈਆਂ ਦੇ ਵਿਚ ਫਿਰੇਂ ਦੀਵਾਨੀ ਅੰਤ ਖਾਵਸੇਂ ਮਾਰਾਂ ਤੂੰ।
ਲਾਲਚ ਗੰਦੇ ਦੇ ਵਿਚ ਪੱਟੀ ਛੱਡੀਆਂ ਅਜਬ ਬਹਾਰਾਂ ਤੂੰ।
ਸੁਰਜਨ ਦਾਸ ਕਹੇ ਮੰਦ ਕੰਮੀਂ ਮਨੋਂ ਵਿਸਾਰੀਂ ਯਾਰਾਂ ਤੂੰ।

[ਬ੍ਰਿਤੀ ਵਾਚ]

ਤੇ—ਤੱਤੀ ਨੂੰ ਤਾਇ ਨ ਮੂਲੇ ਇਨ ਬਿਨ ਸੁਖ ਨ ਜਾਣਾਂ ਵੇ।
ਸੁੰਦਰ ਰੰਗ ਰੰਗੀਲੀ ਸੇਜਾਂ ਛੱਡ ਨ ਖ਼ਾਕੂ ਮਾਣਾਂ ਵੇ।
ਤੇਰੀ ਐਹਲ ਫਕੀਰੀ ਜੋਈ ਜਾਹਲ ਖਰੀ ਪਛਾਣਾਂ ਵੇ।
ਸੁਰਜਨ ਦਾਸ ਛੋਡ ਕੇ ਸੂਰਜ ਪਕੜੇ ਕੌਣ ਟਟਾਣਾਂ ਵੇ।

[ਜੀਵ ਵਾਚ]

ਸ—ਸਾਬਤ ਚਿੱਤ ਰੱਖ ਗੁਰਾਂ ਵੱਲ, ਜਨਮ ਮਰਨ ਤੇ ਛੁੱਟ ਕੁੜੇ।
ਸੁਧਾ ਸ਼ੁੱਧ ਹੋਏ ਤਿਸ ਜਾਹਰ, ਗੁਰ ਰਸ ਪੀਵੇਂ ਘੁੱਟ ਕੁੜੇ।
ਨਾਮ ਸਾਹਬ ਦੇ ਬਾਝੋਂ ਸਭਹੀ, ਸੰਗਾਰਹਕੀ ਜੜ੍ਹ ਪੁੱਟ ਕੁੜੇ।
ਸੁਰਜਣ ਦਾਸ ਚੁੱਕੇ ਜਮ ਸੰਸਾ, ਰਾਮ ਨਾਮ ਰਸ ਲੁੱਟ ਕੁੜੇ।

[ਬ੍ਰਿਤੀ ਵਾਚ]

ਸੇ—ਸਾਬਤ ਚਿੱਤ ਕਾਹਨੂੰ ਕਰੀਏ, ਜਾਂ ਮੈਂ ਖੱਟ ਨਾ ਕਾਈ ਵੇ।
ਇਹ ਰਸ ਨੀਕੇ ਖਾਰੇ ਪਿਆਰੇ, ਦੇਖ ਲੀਏ ਅਜਮਾਈ ਵੇ।
ਰਾਮ ਨਾਮ ਕੇ ਸਿਮਰਨ ਵਾਲੇ, ਐਸੇ ਸੁਖ ਨ ਪਾਈ ਵੇ।
ਸੁਰਜਣ ਦਾਸਾ ਇਹ ਮਤ ਤੇਰੀ, ਮੋਹਿ ਪਸੰਦ ਨ ਆਈ ਵੇ।

[ਜੀਵ ਵਾਚ]

ਜੀਮ–ਜਾਹਰੇ ਸੁਖ ਦਸੀਂਦੇ ਏਹ ਜੋ ਭੋਗ ਬਲਾਸਾ ਨੀਂ।
ਅੱਖੀਂ ਵੇਖਦਿਆਂ ਹੁੜ੍ਹ ਹੁੰਦੇ ਕੀ ਇਨਕਾ ਭਰਵਾਸਾਨੀਂ।
ਜੋ ਭੋਗਣ ਸੋ ਲੈਣ ਸਜਾਈਂ, ਨਰਕੇ ਪਾਵਣ ਵਾਸਾ ਨੀਂ।
ਸੁਰਜਣਦਾਸ ਕਹੇ ਜਿੰਦ ਕਮਲੀ,ਨਾਮਜਪੋਕਟਫਾਸਾ ਨੀਂ।

[ਬ੍ਰਿਤੀ ਵਾਚ]

ਜੀਮ–ਜਦੋਂ ਦੀ ਮੈਂ ਸੁਖ ਰੱਤੀ, ਔਰ ਨ ਕਛੁ ਸੁਹਾਵੇ ਜੀ।
ਰਾਮ ਨਾਮ ਕੀ ਜਾਨਾ ਕੇਹਾ, ਕੀ ਤਾ ਮੈਂ ਸੁਖ ਆਵੇ ਜੀ।
ਏਦੂ ਔਰ ਉਲੰਘਤ ਜੋਈ, ਮੈਂ ਮਨ ਨਾਹੀਂ ਭਾਵੇ ਜੀ।
ਸੁਰਜਨਦਾਸ ਕਰਾਂ ਕੀ ਬਾਲਕ,ਪਾਰ ਸੁਜਾਨ ਨ ਜਾਵੇ ਜੀ।

[ਜੀਵ ਵਾਚ]

ਹੇ–ਹਰ ਦਾ ਜਿਨਨਾਮਵਿਸਾਰਿਆ,ਰਹਿੰਦੇ ਜਮਦੇ ਮਰਦੇ ਰੀ।
ਮਾਨਸਦੇਹ ਅਜਾਇ ਗਵਾਵਣ,ਬਹੁਪਛਤਾਵਾ ਕਰਦੇ ਰੀ।
ਪੁੱਤ੍ਰ ਪੋਤ੍ਰੇ ਭਾਈ ਜੇਹੜੇ, ਕੰਮ ਨ ਆਵਨ ਘਰ ਦੇ ਰੀ।
ਸੁਰਜਣ ਦਾਸ ਜੋ ਐਥੇ ਘੁੱਥੇ, ਫੇਰ ਨ ਵਾੜੇ ਵੜਦੇ ਰੀ।

[ਬ੍ਰਿਤੀ ਵਾਚ]

ਹੇ–ਹੈਰਾਨ ਹੋਈ ਮੈਂ ਸੁਣਕੇ, ਤੈਥੋਂ ਨਾਮ ਜੋ ਹਰ ਦਾ ਜੀ।
ਲੋਚਣ ਕਿਨੇ ਨ ਡਿੱਠਾ ਤਾਂਕੋ,ਨਾਂ ਕੋ ਮਾਰਗ ਧਰਦਾ ਜੀ।
ਵਿਖਯਾਭਾਵੀ ਸਕਲ ਸਰੀਰਾ,ਪੁੰਜਭਏ ਤਿਨ ਬਰਦਾ ਜੀ।
ਸੁਰਜਣਦਾਸਭੋਗਬਿਨ ਜੋਨਰ, ਸਭਕਾਹੀਆ ਜਰਦਾ ਜੀ।

ਅਖੀਰਬ੍ਰਿਤੀ ਸਮਝਾਂਦੀ ਹੈ, ਜੀਵ ਦੇ ਉਪਦੇਸ਼ ਦਾ ਅਸਰ ਰੰਗ ਵਖਾਂਦਾ ਹੈ, ਤਾਂ ਬੋਲਦੀ ਹੈ:–

ਨੂਨ–ਨਜ਼ਰ ਹੁਣ ਖੁਲ੍ਹੀ ਮੇਰੀ ਅਪਨਾ ਆਪ ਪਛਾਤਾ ਜੀ।
ਤਨ ਇੰਦਰੇ ਮਨ ਪ੍ਰਾਨ ਨਿਆਰਾ,ਸਾਖੀਸਭਦਾ ਜਾਤਾ ਜੀ।
ਸਗਲ ਸਿਮਰਨੀ ਜਾਂਕਾ ਤਨ ਹੈ,ਬੇਦਬਚਨ ਬਿਖਯਾਤਾ ਜੀ।
ਸੁਰਜਣ ਦਾਸ ਨ ਸੰਸਾ ਕੋਈ, ਤੂੰ ਸੁਣ ਹਮਰੇ ਤਾਤਾ ਜੀ।

[ਜੀਵੋ ਵਾਚ]

ਨੂਨ–ਨਾਮ ਅਰ ਰੂਪ ਜੋ ਦੀਸੇ ਸਗਲਾਆਦ ਉਠਾਇਓ ਜੀ।
ਤੁਮਰੀ ਕਿਰਪਾ ਸੁਝ ਘਨੇਰੀ ਅਪਨੇਬੀਰਮਿਲਾਇਓ ਜੀ।
ਤਨਇੰਦਰੇਤੇਭਿੰਨਪਛਾਨਾ,ਬਹੁਰਅਭਿੰਨ ਦਿਖਾਇਓ ਜੀ।
ਸੁਰਜਣਦਾਸ ਪਿਖਾਂਗੁਰਪੂਰਾ,ਸੰਸਾ ਸਰਬ ਚੁਕਾਇਓ ਜੀ।

ਏਹ ਅਦਵੈਤ ਦਾ ਉਪਦੇਸ਼ ਦਿੱਤਾ ਹੈ, ਅਖੀਰ ਵਿਚ ਬੋਲੀ ਕੁਝ ਹਿੰਦੀ ਭਾਸ਼ਾ ਵੱਲ ਝੁਕ ਗਈ ਹੈ। ਆਪਦੀ ਕਵਿਤਾ ਦਾ ਖੁਲਾਸਾ ਹੇਠਲੇ ਦੋਹਰਿਆਂ ਵਿਚ ਦਸਿਆ ਹੈ:—

ਸੁਰਜਣ ਦਾਸ ਅਜ਼ਾਤ ਜੋ ਹੋ ਗਏ ਮੰਤ ਅਜ਼ਾਤ,
ਅਨਭਵ ਦੀ ਕਵਿਤਾ ਕਹੀ ਸਿੱਧੀ ਸਾਦੀ ਬਾਤ।
ਜੋ ਮਨ ਆਯਾ ਖਿਆਲ ਸੀ ਸੋਈ ਅਲਾਯਾ ਚਾ,
ਪਿੰਗਲ, ਰੰਗ, ਐਨ ਗ਼ੈਨ, ਨਾ ਚਿੱਕੜ ਫਾਥੇ ਆ।

ਸੁਰਜਣ ਦਾਸ ਜੀ ਅਜ਼ਾਦ ਸਨ, ਅਰ ਓਹਨਾਂ ਦੀ ਕਵਿਤਾ ਵੀ ਅਜ਼ਾਦ ਹੀ ਹੈ। ਓਹਨਾਂ ਆਪਣੇ ਖਿਆਲ ਦਸੇ ਹਨ, ਪਿੰਗਲ ਦੇ ਰੰਗ ਅਤੇ ਲਫ਼ਜ਼ਾਂ ਦੀ ਪਰਚੋਲ ਵਿਚ ਨਹੀਂ ਫਾਥੇ।

---

# ਸੁਲਤਾਨ ਬਾਹੂ

ਹਜ਼ਰਤ ਬਾਹੂ ਵੀ ਇਕ ਪੰਜਾਬ ਦੇ ਪੁਰਾਣੇ ਫਕੀਰ ਹੋਏ ਹਨ, ਏਹਨਾਂ ਦਾ ਸਮਾਂ ਠੀਕ ੨ ਪਤਾ ਨਹੀਂ, ਇਨ੍ਹਾਂ ਦੇ ਖਿਆਲਾਤ ਸੂਫ਼ੀ ਮਤ ਦੇ ਸਨ, ਏਹਨਾਂ ਦੀ ਕਵਤਾ ਉਚੇ ਦਰਜੇ ਦੀ ਫਕੀਰਾਨਾ ਹੈ, ਪਰ ਬੁੱਲ੍ਹੇ ਦੀ ਏਕਤਾ ਦੀ ਪਦਵੀ ਨੂੰ ਨਹੀਂ ਪੁੱਜੇ, ਹਾਂ ਕਿਧਰੇ ਕਿਧਰੇ ਏਕਤਾ ਦਾ ਝਲਕਾਰਾ ਜ਼ਰੂਰ ਪਿਆ ਹੈ, ਕਵਤਾ ਦਾ ਰੰਗ ਵੀ ਚੰਗਾ ਹੈ। ਆਤਮ ਰਸ ਤੇ ਮੁਰਸ਼ਦ ਦਾ ਜ਼ਿਕਰ ਕਰਦੇ ਹਨ:—

ਅਲਫ ਅਲਾਹ ਚੰਬੇ ਦੀ ਬੂਟੀ, ਮੁਰਸ਼ਦ ਮਨ ਵਿਚ ਲਾਈ ਹੋ।
ਨਫ਼ੀ ਅਸਬਾਤ ਦਾ ਪਾਣੀ ਮਿਲਿਆ ਹਰ ਰਗੇ ਹਰ ਜਾਈ ਹੋ।
ਅੰਦਰ ਬੂਟੀ ਮੁਸ਼ਕ ਮਚਾਯਾ ਜਾਂ ਫੁੱਲਣ ਪਰ ਆਈ ਹੋ।
ਮੁਰਸ਼ਦ ਬਾਹੂ ਹਰ ਦਮ ਜੀਵੇ ਜਿਸ ਏ ਬੂਟੀ ਲਾਈ ਹੋ।

ਜ਼ਮਾਨੇ ਦਾ ਹਾਲ:—

ਪੜ੍ਹ ਪੜ੍ਹ ਆਲਮ ਕਰਨ ਤਕੱਬਰ ਹਾਫਜ਼ ਕਰਨ ਵਡਾਈ ਹੋ।
ਜਿਥੇ ਵੇਖਣ ਚੰਗਾ ਚੋਖਾ ਉਥੇ ਪੜ੍ਹਨ ਕਲਾਮ ਸਵਾਈ ਹੋ।
ਗਲੀਆਂ ਦੇ ਵਿਚ ਫਿਰਨ ਨਿਮਾਣੇ ਵਤਨ ਕਤਾਬਾਂ ਚਾਈ ਹੋ।
ਦੋਹੀਂ ਜਹਾਨੀਂ ਮੁੱਠੇ ਬਾਹੂ ਜਿਨ੍ਹਾਂ ਖਾਧੀ ਵੇਚ ਕਮਾਈ ਹੋ।

ਲੱਖ ਹਜ਼ਾਰ ਕਤਾਬਾਂ ਪੜ੍ਹੀਆਂ ਪਰ ਜ਼ਾਲਮ ਨਫਸ ਨਾ ਮਰਦਾ ਹੋ।
ਬਾਝ ਫਕੀਰਾਂ ਕਿਸੇ ਨਾ ਮਾਰਿਆ ਏਹੋ ਚੋਰ ਅੰਦਰ ਦਾ ਹੋ।
ਜਿਊਂਦੇ ਕੀ ਜਾਨਣ ਸਾਰ ਮੋਯਾਂ ਦੀ ਸੋ ਜਾਨੇ ਜੋ ਮਰਦਾ ਹੋ।
ਕਬਰਾਂ ਦੇ ਵਿਚ ਅੰਨ ਨਾ ਪਾਣੀ ਉਥੇ ਖਰਚ ਲੋੜੀਦਾ ਘਰਦਾ ਹੋ।

ਦੀਨ ਤੇ ਦੁਨੀਆਂ ਸਕੀਆਂ ਭੈਣਾਂ ਤੈਨੂੰ ਅਕਲ ਨਹੀਂ ਸਮਝੇਂਦਾ ਹੋ।
ਦੋਵੇਂ ਇਕਸ ਨਕਾਹ ਵਿਚ ਆਈਆਂ ਤੈਨੂੰ ਸ਼ਰਾ ਨਹੀਂ ਫੁਰਮੇਂਦਾ ਹੋ।
ਜਿਵੇਂ ਅੱਗ ਤੇ ਪਾਣੀ ਥਾਂ ਇੱਕੋ ਵਿਚ ਵਾਸਾ ਨਹੀਂ ਕਰੇਂਦਾ ਹੋ।
ਦੋਹੀਂ ਜਾਈਂ ਮੁੱਠੇ ਬਾਹੂ ਜੇਹੜਾ ਦਾਵਾ ਮੂਲ ਕੂੜ ਕਰੇਂਦਾ ਹੋ।

ਜ਼ਬਾਨੀ ਕਲਮਾ ਹਰ ਕੋਈ ਪੜ੍ਹਦਾ ਦਿਲ ਦਾ ਪੜ੍ਹੇ ਨਾ ਕੋਈ ਹੋ।
ਜਿਥੇ ਕਲਮਾ ਦਿਲਦਾ ਪੜ੍ਹੀਏ ਓਥੇ ਜ਼ਬਾਨ ਦਾ ਧੋਈ ਹੋ।
ਦਿਲਦਾ ਕਲਮਾ ਆਸ਼ਕ ਪੜ੍ਹਦੇ ਕੀ ਜਾਨਣ ਯਾਰ ਗਲੋਈ ਹੋ।
ਏਹ ਕਲਮਾ ਮੈਨੂੰ ਪੀਰ ਪੜ੍ਹਾਯਾ ਸਦਾ ਸੁਹਾਗਣ ਹੋਈ ਹੋ।

ਅਕਲ ਫਿਕਰ ਦੀ ਬੇੜੀ ਉੱਤੇ ਪੈਹਲਾ ਪੂਰ ਖੁਰੇਂਦੇ ਹੋ।
ਹਰ ਜਗ੍ਹਾ ਵਿਚ ਜਾਨੀ ਦਿੱਸੇ ਕਿਤ ਵਲ ਦੋਸ਼ ਰਖੇਂਦੇ ਹੋ।
ਜਿਸ ਮਰਨੇ ਤੋਂ ਖਲਕਤ ਡਰਦੀ ਆਸ਼ਕ ਮਰਤਾ ਜੀਵੇ ਹੋ।
ਫਜ਼ਰੇ ਵੇਲੇ ਗੋਯਾ ਹੋਕੇ ਰਲ ਮਿਲ ਕਰ ਮਜ਼ੂਰੀ ਹੋ।

ਸਚੀ ਸਚੀ ਸੁਣਾ ਕੇ ਸ਼ਰ੍ਹਾ ਦੀ ਫਾਹੀ ਕੱਟਦੇ ਹਨ:-

ਨਾਂ ਓਥੇ ਕੁਫਰ ਇਸਲਾਮ ਦੀ ਮੰਜ਼ਲ ਨਾਂ ਉਥੇ ਮੌਤ ਹਯਾਤੀ ਹੋ।
ਨਾਂ ਓਥੇ ਮਸ਼ਰਕ ਨਾਂ ਉਥੇ ਮਗ਼ਰਬ ਨਾ ਉਥੇ ਦਿਹੁ ਤੇ ਰਾਤੀ ਹੋ।
ਸ਼ਾਹ ਰਗ ਤੋਂ ਨਜ਼ਦੀਕ ਸੁਣੀਂਦਾ ਬਾਹੂ ਪਾ ਅੰਦਰੂਨੀ ਝਾਤੀ ਹੋ।
ਯਾਰ ਅਸਾਡਾ ਰੰਗ ਮੈਹਲੀਂ ਅਸੀਂ ਦਰ ਤੇ ਖਲੇ ਕੂਕਾਂਦੀ ਹੋ।
ਨਾਮ ਫਕੀਰ ਤਿਨ੍ਹਾਂ ਦਾ ਬਾਹੂ ਜੇਹੜੇ ਵਸਦੇ ਲਾ ਮਕਾਨੀ ਹੋ।
ਨਾਂ ਮੈਂ ਹਿੰਦੂ ਨਾ ਮੈਂ ਮੁਸਲਮ ਨਾਂ ਮੈਂ ਮੁੱਲਾਂ ਕਾਜ਼ੀ ਹੋ।

ਸੁਲਤਾਨ ਬਾਹੂ ਜੀ ਫਾਰਸੀ ਦੇ ਵਡੇ ਆਲਮ ਸਨ, ਅਰ ਏਹਨਾਂ ਦੇ ਰਚਤ ਕੋਈ ਗ੍ਰੰਥ ਪ੍ਰਸਿਧ ਹਨ, ਜਿਨ੍ਹਾਂ ਵਿਚ ਇਕ ਫਾਰਸੀ ਕਵਿਤਾ ਦਾ ਦੀਵਾਨ ਵੀ ਹੈ।

# ਚੂਹੜ ਜੀ

ਚੂਹੜ ਜੀ ਵੀ ਇਕ ਖੁਲਾਸੇ ਸਾਧੂ ਲਹਿੰਦੇ ਵਿਚ ਹੋਏ ਹਨ, ਏਹਨਾਂ ਦੀ ਬੋਲੀ ਠੇਠ ਲਹਿੰਦੀ ਹੈ, ਜੇਹੜੀ ਮੁਲਤਾਨ ਤੋਂ ਲੈਕੇ ਡੇਰਾ ਇਸਮਾਈਲ ਖਾਂ ਜਾਂ ਅਟਕ ਤੀਕਰ ਬੋਲੀ ਜਾਂਦੀ ਹੈ। ਏਹਨਾਂ ਦਾ ਸਮਾਂ ਤਾਂ ਠੀਕ ਮਲੂਮ ਨਹੀਂ, ਪਰ ਬਹੁਤ ਪੁਰਾਣੇ ਨਹੀਂ, ਸਿੱਖਾਂ ਦੇ ਰਾਜ ਦੇ ਕੋਲ ਕੋਲ ਹੀ ਹੋਏ ਹੋਸਨ। ਆਪ ਸਿੱਖ ਸੰਪ੍ਰਦਾਇ ਦੀ ਸੇਵਾ ਪੰਥੀ ਸੰਤਾਂ ਦੀ ਸ੍ਰੇਣੀ ਵਿਚੋਂ ਕਰਣੀ ਵਾਲੇ ਸਾਧ ਸਨ। ਏਹਨਾਂ ਦੀ ਕਵਿਤਾ ਬੜੀ ਸੋਹਣੀ ਹੈ, ਬੋਲੀ ਠੇਠ ਤੇ ਹਰ ਇਕ ਸ਼ਲੋਕ ਉੱਚੇ ਦਰਜੇ ਦੇ ਉਪਦੇਸ਼ ਦਾ ਭਰਿਆ ਹੈ, ਅਰ ਲਵਜ਼ ਵੀ ਚੋਣਵੇਂ ਤੇ ਜੀ ਖਿੱਚਵੇਂ ਵਰਤੇ ਹਨ। ਅਸਾਵਰੀ:—

ਸਾਈਆਂ ਹਾਰ ਟੱਟੇ ਅਧ ਵਿਚੋਂ ਸਭ ਥੀਵਨ ਲਾਲੁਅਜਾਈਂ।
ਜੇ ਜਾਣੇ ਹਾਰੀ ਨੂੰ ਹਾਰ ਹਰੇਂਦਾ ਤਾਂ ਹਾਰੇਂ ਹੱਥ ਨ ਲਾਈਂ।
ਹਿਕ ਦੁਹਾਗਨ ਬਿਆ ਜੱਗਦੀ ਸ਼ੁਹਰਤ ਕਿੱਤਕੁ ਸਿਰ ਤੇ ਚਾਈਂ।
ਚੂਹੜ ਮਨ ਵਸੇਂਦੀਆਂ ਮਾਰਾਂ ਮੈਂ ਮੁੱਠੀ ਬੇ ਪਰਵਾਹੀਂ ॥ ੧ ॥
ਚਾਰ ਦਿਵਸ ਦਾ ਪਾਹੁਨ ਪ੍ਰਾਣੀ ਆਸਾਂ ਕਰਦਾ ਵਡੀਆਂ।
ਪਾਸੋਂ ਡੇਖੇ ਸੱਭ ਲਡੀਂਦੀ ਡੇਖ ਕਰੇਂਦਾ ਲਡੀਆਂ।
ਚੂਹੜ ਧੀਆਂ ਨ ਪੇਕੇ ਰੈਹਣਾਂ ਸਾਹੁਰੜੇ ਘਰ ਸਡੀਆਂ ॥ ੨ ॥
ਸਾਈਂ ਵਾਲੇ ਸੁੱਖ ਨ ਸੌਂਦੇ ਤੇ ਰੱਜ ਨ ਖੰਦੇ ਰੋਟੀ।
ਔਰਤ ਦੇਖ ਓਇ ਨਾਹਿੰ ਲੁਭੀਵਨ ਚਾੜ੍ਹੀ ਅਸਲ ਲੰਗੋਟੀ।
ਮਨ ਥੋਂ ਸਭ ਮਨਵਾਵਣ ਅਪਣੀ ਸੱਚ ਦੀ ਮਾਰ ਕਸੌਟੀ।
ਚੂਹੜਸਾਈਂਵਾਲਾਕੋਈ ਇਕ ਅਧਹੋਰਖਲਕਤ ਸਭਾ ਖੋਟੀ ॥ ੩॥
ਜਿਸਦੇ ਹੱਥ ਹੈ ਦਾਤ ਅਸਾਡੀ ਤਿਸ ਦੇ ਵਡੇ ਖਜਾਨੇ।
ਓਹ ਨਜ਼ਰ ਇਨਾਇਤ ਕਰੇ ਕੁਨੰਦਾ ਸਭ ਜੀਆਂ ਦੇਖਸਮਾਨੇ।
ਰਾਮ ਰਹੀਮ ਨ ਰੈਹਸੀ ਕੋਈ ਪੈ ਦਾਤੇ ਦੇ ਦਰ ਖਾਨੇ।
ਚੂਹੜ ਕਿਸਮਤ ਆਣ ਮਲੇਸੀ ਬਖਰਾ ਕਿਸੇ ਬਹਾਨੇ ॥ ੪ ॥
ਦਿਲ ਵਿਚ ਦੁਨੀਆਂ ਡੇਰੇ ਪਾਏ ਮੱਲ ਬੈਠੀ ਸਭ ਜਾਈਂ।
ਦਿਲ ਦੁਨੀਆਂ, ਦੁਨੀਆਂ ਦਿਲ ਹੋਈ ਇਕ ਮਿਕ ਕੀਏ ਸਾਈਂ।
ਸਭ ਸਰਬੰਸ ਬੰਦੇ ਦਾ ਲੁਟਿਆ ਜਰਾ ਨ ਤਰਸ ਨਿਆਈਂ।
ਚੂਹੜ ਬੰਦਾ ਛਪ ਗਿਆ ਬਣ ਬੈਠੀ ਆਪ ਘਰਾਈਂ ॥ ੫ ॥

ਦੁੱਖ ਖਰੀਦ ਕਰੇਂਦੀ ਨਾਹੀਂ ਹੋਰ ਨ ਭਾਵਨ ਕਿੱਸੇ।
ਸਾਰੀ ਖਲਕ ਸੁਖਾਂ ਦੀ ਤਾਲਬ ਦੁੱਖ ਆਏ ਨੇਹੀ* ਦੇ ਹਿੱਸੇ।
ਨੇਹੀ ਸਹਿਣ ਦੁੱਖਾਂ ਦੀਆਂ ਮਾਰਾਂ ਨਾਹੀਂ ਕਮ ਦਿਲ ਲਿੱਸੇ।
ਫੂਹੜ ਸੁਭ ਮੁਰਾਦਾਂ ਹਾਸਲ ਲਗਣ ਮਿੱਠੇ ਦੁੱਖ ਜਿੱਸੇ ॥੬॥
ਲਾਹੇ ਦੇਂਦੀ ਖੇਪ ਸਾਈਂ ਦੀ ਉਹਾ ਕਦੀ ਨ ਗਾੜ੍ਹੀ।
ਜਿਸ ਵਿਰਹੁ ਲਾਹਾ ਸਉਨਾ ਨਿਕਲੇ ਉਜੜੇ ਨਾਹਿੰ ਉਜਾੜੀ।
ਦੁਨੀਆਂ ਸੰਦੀ ਖੇਪ ਘਟੇਂਦੀ ਦਿਹੁ ਦਿਹੁ ਹੋਵੇ ਮਾੜੀ।
ਫੂਹੜ ਹੋਰ ਸਭ ਰਹੇ ਇਥਾਈਂ ਇਕ ਖੇਪ ਸੱਰੀ ਸਦਆੜੀ ॥੭॥
ਸਾਈਂ ਵਾਲਿਆਂ ਦੀ ਏਹ ਨਿਸ਼ਾਨੀ ਓਹ ਦਿਸਣ ਖਰੇ ਨਿਮਾਣੇ।
ਕਿਸੇ ਨਾਲ ਨ ਖਹੁਰੇ ਹੁੰਦੇ ਸਭ ਸੇ ਦੇ ਮਨ ਭਾਣੇ।
ਵੰਡ ਖਾਵਣ ਤੇ ਮਿੱਠਾ ਬੋਲਣ ਦਿਲ ਨ ਕੋਈ ਰੰਞਾਣੇ।
ਫੂਹੜਖੁਦੀ ਤਕੱਬਰਓਹਨਾਂ ਥੀਂ ਨੱਸ ਗਈ ਵਾਂਗ ਟਿਟਾਣੇ॥੮॥
ਸਾਈਂ ਦੀਆਂ ਗੱਲਾਂ ਜਿਨ੍ਹਾਂ ਨੂੰ ਮਿੱਠੀਆਂ ਸਾਈਂ ਭੀ ਓਹੋ ਮਿੱਠੇ।
ਸਭ ਸੇ ਦੇ ਮਨ ਕੂ ਓਹ ਭਾਵਨ ਬੁਰੇ ਨ ਕਿਸੇ ਡਿੱਠੇ।
ਜਗ ਵਿਚ ਹੋਰ ਨ ਕੋਈ ਅਜੇਹਾ ਜੇਹੇ ਸਾਈਂ ਵਾਲੇ ਡਿਠੇ।
ਫੂਹੜ ਸਾਈਂ ਨਾਲ ਰਲ ਬੈਠੇ ਲਿਖਣੋਂ ਰੈਹ ਗਏ ਚਿੱਠੇ ॥੯॥

ਜਦ ਕਵੀ ਜੀ ਅਦਵੈਤ ਵਿਚ ਆਉਂਦੇ ਹਨ ਤਾਂ ਗਾਉਂਦੇ ਹਨ:-

ਸਭੇ ਅਰਸ਼ ਤੋਂ ਆਪ ਵਹਾਏ ਨਰ ਕੂੜੀ ਖੁਦੀ ਕਰੇਂਦੇ।
ਇਕ ਦਾਤੇ ਇਕ ਮੰਗਤੇ ਕੀਤੇ ਇਕ ਲੈਲੇ ਕਰਫਿਰ ਦੇਂਦੇ।
ਜਿਨ੍ਹਾਂਦੀ ਨਜ਼ਰ ਤੁਸਾਡੇ ਉਪਰ ਸੇਖੁ ਦੀ ਥੀਂ ਹੁਜ਼ਰ ਜੁਲੇਂਦੇ।
ਫੂਹੜ ਆਪਣਾ ਕੁੱਝ ਨ ਜਾਤਾ ਸਭ ਤੇਰਾ ਖੇਲ ਤਕੇਂਦੇ ॥੧੦॥
ਤੂਹਾਂ ਦੇਵਹਿੰ ਤੂੰਹਾਂ ਲੇਵਹਿੰ ਸਭ ਤੂਹਾਂ ਤੂਹਾਂ ਤੂਹਾਂ।
ਤੂਹਾਂ ਸਾਲਕ ਮੁਰਸ਼ਦ ਤੂਹਾਂ ਤੂਹਾਂ ਸਾਥ ਸੂਹਾਂ ਤੂਹਾਂ।
ਤੂਹਾਂ ਸੱਭ ਕਿਸੇ ਦਾ ਮਾਂ ਪਿਓ ਪਾਲਨ ਵਾਲਾ ਤੂਹਾਂ।
ਫੂਹੜ ਖੁਦੀ ਅਸਾਡੀ ਝੂਠੀ ਕਰਦੂਰ ਵਿਚਹੁ ਤੂੰ ਮੂਹਾਂ ॥੧੧॥

ਸਭਨਾਂ ਸਖੀਆਂ ਦਾ ਸ਼ਹੁ ਸਾਈਂ ਸੱਭੇ ਰੂਪ ਦੀਆਂ ਭਰੀਆਂ।
ਸਭੇ ਸ਼ਹੁ ਕੂੰ ਰਾਵਿਆ ਲੋੜਨ ਸੱਭੇ ਘਰ ਵਿਚ ਧਰੀਆਂ।
ਇਕ ਦੂੰ ਇਕ ਚੜ੍ਹੰਦੀਆਂ ਸਭੇ ਜਿਉਂ ਮੋਤੀਆਂ ਦੀਆਂ ਲੜੀਆਂ।

---

*ਪ੍ਰੇਮੀ, ਨੇਹੁੰ ਵਾਲਾ।

ਜੇਹੜੀਆਂ ਸ਼ਹੁ ਕੂੰ ਭਾਵਨ ਬੂਹੜ ਸੇਜੇ ਜਾਇ ਸੇ ਚੜ੍ਹੀਆਂ ॥੧੨॥

ਕਿਹਾ ਸੋਹਣਾ ਉਪਦੇਸ਼ ਹੈ ਤੇ ਕਹੀ ਸੋਹਣੀ ਬੋਲੀ ਵਿਚ ਦਿੱਤਾ ਹੈ:-

ਅਸੀ ਕੁੱਤੇ ਰਲੀ ਤੁਸਾਡੀ ਦੇ ਕਿਤੇ ਹੋਰਤ ਜਾਣ ਨ ਭਾਂਦਾ।
ਪਰਛਾਵਾਂ ਮਹਲਾਂ ਤੇਰਿਆਂ ਦਾ ਅਸਾਂ ਓਹ ਬਹੁਤ ਸੁਖਾਂਦਾ।
ਜੇਹਾ ਕਦਰ ਅਸਾਡਾ ਵੇਖਹਿੰ ਤੂੰ ਤੇਹਾ ਟੁਕੜਾ ਪਾਂਦਾ।
ਬੂਹੜ ਤੂੰ ਰੱਬ ਸ਼ਾਹ ਸ਼ਾਹਾਂ ਦਾ ਸਭ ਸੇ ਤੈ ਦੇ ਖਾਂਦਾ ॥੧੩॥

ਮੇਰਾ ਮਨ ਆਸ਼ਕ ਤੇਰੇ ਦਰਸ਼ਨ ਦਾ ਤੂੰ ਆਪ ਛਪਾਏ ਨ ਹੱਟੇਂ।
ਬਿਰਹੋਂ ਤੁਸਾਡੇ ਘਾਇਲ ਕੀਤੀ ਲੂਣ ਨ ਪਾਏ ਛੱਟੇਂ।
ਦੁੱਖ ਵਿਛੋੜੇ ਵਾਲਾ ਸਾਈਂ ਕਰ ਮੇਹਰ ਅਸਾਡਾ ਕੱਟੇਂ।
ਅੱਗੇ ਲੱਖ ਦੇਰਿਆਈਆਂ ਤੇਰੀਆਂ ਇਕ ਏਹ ਭੀ ਸੋਭਾ ਖੱਟੇਂ ॥੧੪॥



## ਗੁਵਾਲ

ਗੁਵਾਲ ਜੀ ਵੀ ਲਹਿੰਦੇ ਵਿਚ ਸਾਈਂ ਲੋਕ ਹੋਏ ਹਨ, ਏਹਨਾਂ ਦੀ ਕਵਿਤਾ ਵੀ ਠੇਠ ਬੋਲੀ ਵਿਚ, ਜੀ ਖਿੱਚਵੀਂ ਹੈ। ਮਿੱਠੇ ਬੋਲ, ਮਿੱਠੀ ਬੋਲੀ, ਜੀ ਨੂੰ ਮਿੱਠੀ ਲੱਗਦੀ ਤੇ ਸੁਖਾਂਦੀ ਹੈ। ਇਹ ਕਵੀ ਜੀ ਵੀ ਪੁਰਾਤਨ ਹਨ, ਪਰ ਏਹਨਾਂ ਦਾ ਸਮਾਂ ਠੀਕ ਪਤਾ ਨਹੀਂ, ਸਾਧਾਂ ਸੰਤਾਂ ਵਿਚ ਏਹਨਾਂ ਦੇ ਸ਼ਲੋਕ ਪ੍ਰਮਾਣੀਕ ਮੰਨੇ ਹਨ, ਵੇਦਾਂਤ ਦੇ ਰੰਗ ਵਿਚ ਖੇਡਦੇ ਹਨ-

ਮੈਂ ਕੂੰ ਛੋੜਤ ਮੈਂ ਕੂੰ ਪਾਵਹਿ ਮੈਂ ਵਿਚ ਮੈਂ ਮੁੱਢ ਨਾਹੀਂ।
ਮੈਂ ਵਿਚ ਮੈਂ ਕੂ ਮੂਲ ਨ ਰਹਿਸੀ ਮੈਂ ਆਹੀਂ ਸਭ ਠਾਈਂ।
ਜੇ ਤਉ ਸੱਟੀ ਅਪਨੀ ਮਮਤਾ ਸਭ ਮੈਂ ਹੀ ਮੈਂ ਆਹੀਂ।
ਜਿਥੇ ਮੈਂ ਤਿਥੇ ਮੈਂ ਨੀਸੀ ਸੁਣ ਗੁਵਾਲਾ ਸੱਚ ਅਖਾਹੀਂ ॥੧॥

ਸਦਾ ਹਜ਼ੂਰ ਨ ਦੂਰ ਕਦਾਈਂ ਮੈਂ ਭੁੱਲੀ ਫਿਰਾਂ ਢੂੰਡੇਂਦੀ।
ਸਾਹ ਰਿਸਾਹਾ ਕੰਨੁ ਤੰ ਨੇੜੇ ਮੈਂ ਉਚੇ ਸੱਡ ਕਰੇਂਦੀ।
ਤੂੰ ਮਿਲ ਰਹਿਆ ਮਿਲਣ ਵਿਚ ਮਿਲਿਆ ਮੈਂ ਅੰਜਣ ਮਲਣ ਲੁੜੇਂਦੀ
ਵਿਲ ਗੁਵਾਲ ਨ ਤੇਰੀ ਪਾਰੋਂ ਮੈਂ ਵਿਚ ਵਿੱਲ ਮਰੇਂਦੀ ॥੨॥

ਤੈਂਡੇ ਨਾਲ ਅਦਾਲਤ ਕਹੀ ਜੈਂਦੀ ਪ੍ਰਭ ਜੀ ਮੰਨੈ।
ਕਿਆ ਕੁਝ ਭੇਟ ਸੁਦਾਮੇ ਆਂਦੀ ਬੀਜਕਿਆ ਚੋਇਆ ਧੰਨੈ।

ਅਜਾਮਲ ਕੌਣ ਤਪਸਿਆ ਕੀਨੀ ਕਿਆ ਗੁਣ ਗਨਕਾ ਗੀਨੈ।
ਰੀਝ ਗੁਆਲ ਖਸਮ ਦੀ ਨਿਆਰੀ ਮਤਾਂ ਕੋਈਦਾਵਾਬੰਨੈ॥੩॥

ਸੋਹਣੇ ਸਾਈਂ ਤੁਸੀਂ ਕਿਤਨੇ ਤਾਈਂ ਤੁਸੀਂ ਬੇਪਰਵਾਹ ਜੁਲੇਸੋ।
ਕੰਡ ਤੁਸਾਡੀ ਹੂਏ ਨੈਣ ਅਸਾਡੇ ਜਦ ਤਾਈਂ ਦਿਸਦੇ ਵੈਸੋ।
ਅੱਖੀਆਂ ਕੋਲੋਂ ਪਰੇ ਪਰੇਰੇ ਦਿਲ ਕੋਲੋਂ ਕਿਦੇ ਵੈਸੋ।
ਆਖਗਵਾਲਅਸਾਂਮਨਨ ਵਿਸਾਰਿਆਤੁਸੀਕਿਵੇਂਨਯਾਦ ਕਰੇਸੋ॥੪

## ਸੁੰਦਰ

ਸੁੰਦਰ ਕਵੀ ਜੀ ਦੇ ਵਾਕ ਵੀ ਧਾਰਮਕ ਵਿਸ਼ੇ ਤੇ ਹੀ ਹਨ। ਏਹਨਾਂ ਨੇ ਪੰਜਾਬੀ ਘੱਟ ਲਿਖੀ ਹੈ, ਅਰ ਕਬਿਤ ਸਵੱਈਏ ਢੇਰ ਹਿੰਦੀ ਬੋਲੀ ਵਿਚ ਹੀ ਲਿਖੇ ਹਨ:-

ਸੁੰਦਰ ਸਾਧ ਸੁੰਦਰ ਤਿਨ ਬਚਨਾਂ ਸੁੰਦਰ ਸੁਨਣੇ ਹਾਰੇ।
ਸੁੰਦਰ ਮਜਲਸ ਜਥਾਰਥ ਬਰਸੇ ਭੀਗ ਰਹੇ ਜਨ ਸਾਰੇ।
ਓਹ ਮਜਲਸ ਹਰਿ ਜੀ ਚਿਤ ਆਵੇ ਜਿਥੇ ਬੋਲਣ ਸੰਤਪਿਆਰੇ।
ਦਰਸ਼ਨ ਕਰੈ ਪਾਵੈ ਹੈ ਸ਼ਾਂਤੀ ਜਗ ਉਧਰਨ ਹੇਤ ਅਉਤਾਰੇ॥੧॥

ਸੰਤਨ ਹਿਰਦੇ ਪ੍ਰਭੂ ਕਾ ਬਾਸਾ ਓਹੀ ਥਾਉਂ ਖੁਸ਼ ਆਇਆ।
ਆਦ ਜੁਗਾਦ ਸੰਤਨ ਕਾ ਪ੍ਰੀਤਮ ਪਾਰਬ੍ਰਹਮ ਹਰ ਰਾਇਆ।
ਜੋ ਸੰਤਨ ਕੀ ਸੇਵਾ ਕਰਦੇ ਸੋ ਹਰ ਜੀ ਮਨ ਭਾਇਆ।
ਸੁੰਦਰ ਸੰਤ ਸਾਹਿਬ ਹੈ ਏਕੋ ਏਹ ਬੇਦਾਂ ਬਚਨ ਬਤਾਇਆ॥੨॥

ਭਲਾ ਭਇਆ ਗੁਰ ਪੂਰਾ ਮਿਲਿਆ ਹੋਏ ਸਰਬ ਕਲਿਆਨਾ।
ਮਾਨਸ ਆਸਾ ਮਨ ਤੇ ਵਿਸਰੀ ਭਏ ਦਿਆਲ ਭਗਵਾਨਾ।
ਲਗੀ ਲਾਗ ਸੰਤਨ ਸੰਗ ਵਾਲੀ ਚੜ੍ਹਿਆ ਰੰਗ ਸੁਬਹਾਨਾ।
ਸੁੰਦਰ ਮਹਲੀਂ ਮਹਿਰਮ ਹੋਏ ਬਹੁੜ ਨ ਭਏ ਬਿਗਾਨਾ॥੩॥

ਬੋਲੀ ਹਿੰਦੀ ਭਾਸ਼ਾ ਹੋਣ ਕਰਕੇ ਹੋਰ ਬਚਨ ਨਹੀਂ ਲਿਖੇ।

## ਕਵੀ ਲਾਲ ਦਾਸ

ਦੋਹਿਰਾ:-ਲਾਲ ਦਾਸ ਉਠ ਭਜਨ ਕਰ ਆਲਸ ਊਂਘ ਨਿਵਾਰ,
ਰੱਛ ਬਗਾਨਾ ਕਾਰਜ ਅਪਣਾ ਦਿਲ ਜਿਉਂ ਲੇਹੁ ਸਵਾਰ॥

# ਜਹਾਂਗੀਰੀ

ਏਹ ਵੀ ਸ਼ਾਇਦ ਇਕ ਮੁਸਲਮਾਨ ਕਵੀ ਹੋਏ ਹਨ, ਪਰ ਪੁਰਾਣੇ ਸਮੇਂ ਵਿਚ। ਇਹਨਾਂ ਦਾ ਹਾਲ ਕੁਝ ਮਾਲੂਮ ਨਹੀਂ, ਏਹਨਾਂ ਦੇ ਬਚਨ ਠੇਠ ਤੇ ਸਵਾਦਲੀ ਬੋਲੀ ਵਿਚ, ਬਿਰਹੋਂ ਦੇ ਭਰੇ ਹੋਏ ਹਨ, ਕਵਤਾ ਦਾ ਰੰਗ ਢੰਗੋ ਕਵੀਆਂ ਵਾਲਾ ਹੈ, ਵੈਰਾਗ ਦਾ ਝਲਕਾ ਸੋਹਣਾਂ ਹੈ, ਵਨਗੀ ਲਈ ਥੋੜੇ ਕੁ ਬਚਨ ਲਿਖਦੇ ਹਾਂ:-

ਨੇਹੀਆਂ ਨਿੱਤ ਮੁਬਾਰਕ ਸ਼ਾਦੀ ਸਦ ਘਾਲ ਸੂਲਾਂ ਦੀ ਘਾਲਨ।
ਉਮਰ ਹਯਾਤ ਨਾ ਚਾਹਨਖੁਸ਼ੀਆਂ ਮਿਤ੍ਰਦਰਦ ਹੱਡਾਂਵਿਚਜਾਲਨ।
ਘਾਲਨ ਪਾਲਨਲੱਜਇਸ਼ਕਦੀਮਿਤ੍ਰਾਂਦੀ ਜੀਵਨ ਜੋਕ ਨ ਭਾਲਨ।
ਜਹਾਂਗੀਰੀਮੁਸ਼ਤਾਕਦਰਦਾਂਦੇਆਸ਼ਕਕਵਦਰਦਨਾਂਕਹੀਂਵਖਾਲਨ॥੧॥

ਮੈ ਸੁਖ ਜੀ ਕਰੀ ਦਰਦਾਂ ਦਾ ਜੇ ਦਰਦ ਮਿਤ੍ਰਾਂ ਦਾ ਆਵੇ। ਦਾਰੂ ਦਰਦ ਮਿਤ੍ਰਾਂ ਅੰਜਨ ਮੇਰੀਆਂ ਅਖੀਆਂ ਵਿਚ ਸਮਾਵੇ। ਦਰਦਾਂ ਵੇਖ ਥੀਵੇ ਦਿਲ ਤਾਜ਼ਾ ਜਿਵੇਂ ਆਬ ਗੁਲਾਂ ਨੂੰ ਭਾਵੇ। ਜਹਾਂਗੀਰੀ ਜਿਸ ਦਰਦ ਮਿਤ੍ਰਾਂ ਦੀ ਸੋ ਦਰਦ ਨਾ ਦਿਲ ਥੀਂ ਜਾਵੇ ॥ ੨ ॥

—:o:—

# ਨਨੂਆਂ

ਏਹ ਵੀ ਇਕ ਪੁਰਾਤਨ ਭਗਤ ਤੇ ਕਵੀ ਹੋਏ ਹਨ, ਏਹਨਾਂ ਦਾ ਜੋ ਬਚਨ ਮਿਲਿਆ ਹੈ, ਸੋ ਹਾਜ਼ਰ ਹੈ:-

[ਰਾਗ ਪੂਰਬੀ]

ਮੈਂ ਨਾਹੀਂ ਪ੍ਰਭ ਸਭ ਕਿਛ ਤੂੰ।
ਤਾਰ ਤਾਰ ਵਿਚ ਸੋਧ ਕਰ ਡਿਠਾ ਹਰ ਕਪੜੇ ਵਿਚ ਇਕਾ ਰੂੰ।
ਜੋਤ ਪ੍ਰਕਾਸ਼ੀ ਨਿਕਲਨ ਰਾਮਹੁ ਕਾਲਾ ਕਰ ਹਉਮੈਂ ਸੂੰ।
ਨਨੂਆਂ ਰਗ ਰਗ ਰਾਮ ਸਮਾਲੇ ਸੋਹੰ ਸੋਹੰ ਬੋਲੇ ਲੂੰ॥

ਦੋਹਿਰਾ—ਧਰਤੀ ਖੋਦਤ ਬੋਲਈ ਕਾਠ ਕਟਤ ਕੁਰਲਾਇ,
ਨਨੂਆ ਸ਼ਬਦ ਕੁਸ਼ਬਦ ਕੋ ਸਾਧੂ ਰਹੇ ਪਚਾਇ।

—o—

# ਬਿਹਾਰੀ

ਇਸ ਕਵੀ ਜੀ ਦਾ ਵੀ ਕੁਝ ਪੂਰਾ ਪਤਾ ਨਹੀਂ ਕਿ ਕਿਸ ਸਮੇਂ ਹੋਏ ਹਨ, ਪਰ ਏਹਨਾਂ ਦੇ ਬਚਨਾਂ ਤੋਂ ਪਤਾ ਲਗਦਾ ਹੈ ਕਿ ਫ਼ਕੀਰੀ ਦੇ ਰੰਗ ਵਿਚ ਰੱਤੇ ਸਨ,ਤੇ ਸ਼ਾਇਦ ਆਪ ਲਹਿੰਦੇ ਵਿਚ ਸੇਵਾ ਪੰਥੀ ਸਿਖ ਸਾਧਾਂ ਵਿਚੋਂ ਹੋਏ ਹਨ, ਖਿਆਲ ਏਹਨਾਂ ਦੇ ਸਿਖ ਸਾਧਾਂ ਦੇ ਮਤ ਦੇ ਹਨ,ਪਰ ਵੇਦਾਂਤ ਵੱਲ ਝੁਕੇ ਹੋਏ ਹਨ, ਬੋਲੀ ਵਿਚ ਹਿੰਦੀ ਭਾਸ਼ਾ ਢੇਰ ਹੈ। ਏਹਨਾਂ ਦੀ ਰਚਨਾਂ ਉਚੇ ਮੰਤਵ ਦੀ ਹੈ। ਪਰ ਛੂਹੜ ਤੇ ਬੁਲ੍ਹੇ ਦੀ ਠੇਠਤਾ ਨਹੀਂ।

ਮੇਹਨਤ ਕੀਤੀ ਸਫਲੀ ਸਾਈਂ ਜੋ ਰਹੇ ਸਦਾ ਜੀ ਸੰਗੇ।
ਜੋ ਪਦ ਪਾਇਨ ਅਸਥਰ ਹੋਵੈ ਸੋ ਕਿਆ ਫਿਰ ਫਿਰ ਮੰਗੇ।
ਸਭ ਆਸਾਂਸਭ ਕਾਮਨਾਂ ਤਜ ਕਰ ਆਤਮ ਹਰਰੰਗ ਰੰਗੇ।
ਸੋਈ ਸਾਧਸੋਈ ਸੰਤ ਬਿਹਾਰੀ ਜਿਸ ਮਾਇਆ ਮੋਹਨ ਡੰਗੇ ॥ ੧ ॥

ਆਪਣਾ ਆਪਮਾਰ ਨਿਰਮਲ ਹੋਇ ਸਾਹਿਬ ਦੇ ਰੰਗ ਰਤੇ।
ਜੀਵਤ ਮੋਏ ਮੋਏ ਸੇ ਜੀਵੇ ਨਿਹਚਉ ਜਾਨਉ ਸਤੇ।
ਸਭ ਸਿਓਂ ਆਪ ਕਉ ਘੱਟ ਸਦਾ ਇਨ ਦੁਰਲਭ ਤਿਨਕੀ ਮੱਤੇ।
ਸੋਈ ਸੰਤ ਸੋ ਭਗਤ ਬਿਹਾਰੀ ਜਿਨ੍ਹਾਂ ਹਉਮੈ ਕੀਤੀ ਹੱਤੇ ॥ ੨ ॥

ਸਾਹਿਬ ਸਮਰਥ ਸੁਖਾਂ ਦਾ ਦਾਤਾ ਸਭ ਦੇਵੇ ਸੁਖ ਅਣਮੰਗੇ।
ਸਭ ਹੁ ਕੇ ਹਿਰਦੇ ਮਹਿ ਰਵਿਆ ਸਭਸੇ ਦੇ ਹੈ ਸੰਗੇ।
ਕਿਰਪਾ ਕਰ ਜਿਨ੍ਹਾਂ ਭਜਨ ਸਿਖਾਇਆ ਸੇ ਸਾਚੇ ਰੰਗ ਰੰਗੇ।
ਹੋਏ ਘੱਰ ਦੇ ਦਾਸ ਬਿਹਾਰੀ ਜੋ ਛਾਪੇ ਤੇਰੇ ਦੰਗੇ ॥ ੩ ॥

ਸਾਧ ਸੰਗਤ ਦਾ ਜਿਸ ਰਸੁ ਆਇਆ ਸੋ ਮਿਲ ਮਾਣੇਂ ਰਲੀਆਂ।
ਜਿਉਂ ਬ੍ਰਿਖ ਸਾਬ ਫੁੱਲ ਫਲ ਪਾਕੇ ਅਜਬ ਟਾਸ਼ੀਆਂ ਫਲੀਆਂ।
ਬਚਨ ਜਥਾਰਥ ਵਰਖਾ ਹੋਵੈ, ਫਲ ਫੁਲ ਸਾਖਾਂ ਪਲੀਆਂ।
ਜਾਇ ਪਹੁੰਚਹਿ ਖਸਮ ਬਿਹਾਰੀ ਸ਼ਾਹਾਂ ਡਾਲੀਆਂ ਘਲੀਆਂ।

ਤਨ ਹਿਮ ਆਣੀ ਦੇ ਵਿਚ ਪਾਯਾ ਸੁਇਨਾ ਰੂਪਾ ਸਾਸਾ। ਰਾਤ ਦਿਵਸ ਵਿਚ ਕਢ ਕਢ ਲੇਵਨ ਪਲ ਪਲ ਕਰਨ ਬਿਨਾਸਾ। ਪਵੈ ਨ ਹਿੱਕ ਤੇ ਨਿਕਲਨ ਬਹੁਤੇ ਤਿਸ ਰਹਿਣ ਦਾ ਕਿਆ ਭਰਵਾਸਾ। ਐਸੇ ਗੜ੍ਹ ਮਹਿ ਬੈਠ ਬਿਹਾਰੀ ਹੂਆ ਕਹਾਂ ਅਵਾਸਾ।

—o—

## ਬਨਵਾਰੀ ਕਵੀ

ਆਪ ਵੀ ਸੇਵਾ ਪੰਥੀ ਸਾਧ ਹੋਏ ਹਨ:-
ਕਿਆ ਅਉਗਣ ਜਾਂ ਆਦਰ ਤੇਰਾ ਕਿਆ ਪਾਪ ਜੋ ਪਲਕ ਨਿਹਾਰੇਂ। ਕਿਆ ਕਛ ਕਰਮਕਰੇਂ ਜੋ ਕਰਨਾ ਕਿਆ ਭਰਮ ਭੋਰੀ ਵਲ ਸਾਰੇਂ। ਕਿਆ ਹੈ ਚੂਕ ਜਿ ਚਿਤ ਧਰ ਤੂੰ ਕਿਆ ਦੋਖ ਦਇਆ ਰਿਦ ਧਾਰੇਂ। ਬਨਵਾਰੀ ਪ੍ਰਭ ਲੇਖਾ ਕੇਹਾ ਜੋ ਤੂੰ ਅਪਣਾ ਕਰ ਨਿਸਤਾਰੇਂ।

—o—

## ਸ੍ਵਾਮੀ ਸੇਵਾ ਦਾਸ

ਸਿੱਖ ਸੰਪ੍ਰਦਾਇ ਦੇ ਦੋ ਮਤ ਸਾਧੂਆਂ ਵਿਚ ਹਨ, ਇਕ 'ਉਦਾਸੀ' ਜੋ ਗੁਰੂ ਨਾਨਕ ਦੇਵ ਜੀ ਦੇ ਸਪੁਤ੍ਰ ਬਾਬਾ ਸਿਰੀ ਚੰਦ ਜੀ ਦਾ ਚਲਾਯਾ ਹੋਯਾ ਭੇਖ ਹੈ, ਦੂਜੇ ਨਿਰਮਲੇ ਜੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਵੇਲੇ ਪ੍ਰਗਟ ਹੋਏ, ਇਹ ਦੋਨੋਂ ਭੇਖ ਬੜੇ ਤਕੜੇ ਵਿਦਯਾ ਦਾ ਘਰ ਹਨ, ਨਿਰ-ਮਲੇ ਸਾਧੂਆਂ ਨੇ ਤਾਂ ਸੰਸਕ੍ਰਿਤ ਵਿਚ ਉਘੀ ਤ੍ਰਕੀ ਕੀਤੀ, ਅਰ ਓਹਨਾਂ ਦੇ ਪ੍ਰਸਿਧ ਕਵੀਆਂ ਨੇ ਭਾਸ਼ਾ ਜਾਂ ਸੰਸਕ੍ਰਿਤ ਦਾ ਹੀਵਰਤਾਰਾ ਰਖਿਆ। ਕਾਂਸ਼ੀ ਜਾਕੇ ਇਹਨਾਂ ਨੇ ਸੰਸਕ੍ਰਿਤ ਵਿਚ ਓਹ ਉਨਤੀ ਕੀਤੀ ਕਿ ਬ੍ਰਹ-ਮਣਾਂ ਪੰਡਤਾਂ ਦਾ ਮੂੰਹ ਫੇਰ ਦਿੱਤਾ। ਉਦਾਸੀ ਸਾਧੂਆਂ ਨੇ ਵਿਦਯਾ ਤਾਂ ਸਿੱਖੀ ਪਰ ਅਪਣੀ ਦੇਸੀ ਪੰਜਾਬੀ ਬੋਲੀ ਨਾ ਛਡੀ, ਉਦਾਸੀ ਸਾਧੂਆਂ ਦੇ ਬਚਨ ਪੰਜਾਬੀ ਬੋਲੀ ਵਿਚ ਬਹੁਤ ਮਿਲਦੇ ਹਨ, ਉਦਾਸੀਆਂ ਦੇ ਵੀ ਅੱਗੇ ਕੇਈ ਫਿਰਕੇ ਹੋਗਏ। ਕੋਈ ਅਜ਼ਾਦ ਅਖਾਏ, ਕੋਈ ਅਡਣ ਸ਼ਾਹੀ ਯਾ ਸੇਵਾ ਪੰਥੀ,ਸੇਵਾ ਦਾਸ ਜੀਵੀ ਇਕ ਉਦਾਸੀਆਂਦੇ ਮਤ ਵਿਚ ਪਤਿਸ਼ਟਤ ਸਾਧੂ ਹਨ। ਅਰ ਇਹ ਸੇਵਾ ਪੰਥੀ ਫਿਰਕੇ ਦੇ ਆਗੂ ਹਨ। ਏਹਨਾਂ ਨੇ ਕਿਤਨੇ ਹੀ ਸ਼ਬਦ ਤੇ ਸ਼ਲੋਕ ਰਚੇ, ਜਿਨ੍ਹਾਂ ਨੂੰ 'ਅਸਾਵਰੀਆਂ' ਆਖਦੇ ਹਨ, ਅਸਾਵਰੀ ਰਾਗ ਦਾ ਨਾਮ ਹੈ, ਇਹਨਾਂ ਨੇ ਇਕ ਪੁਸਤਕ

'ਅਸਾਵਰੀਆਂ' ਨਾਮੇ ਲਿਖੀ, ਜਿਸ ਵਿਚ ਆਪਣੇ ਬਚਨਾਂ ਤੋਂ ਛੁਟ ਹੋਰ ਕਈ ਮਹਾਤਮਾ ਦੇ ਬਚਨ ਦਰਜ ਕੀਤੇ, ਇਸ ਕਰਕੇ ਪੰਜਾਬੀ ਭੰਡਾਰ ਲਈ ਏਹਨਾਂ ਦੀ ਪੋਥੀ ਇਕ ਅਮੋਲਕ ਰਤਨ ਹੈ।

ਇਹਨਾਂ ਦੀ ਕਵਤਾ ਦਾ ਰੰਗ ਸਾਧੂਆਂ ਵਾਲਾ ਹੈ, ਤੇ ਸਿਖੀ ਭਾਵ ਸਿਮ੍ਰਨ, ਪ੍ਰੇਮ, ਨਿਮ੍ਰਤਾ ਭਰੀ ਹੋਈ ਹੈ। ਬੋਲੀ ਤਾਂ ਪੰਜਾਬੀ ਹੈ,ਪਰ ਪੂਰੀ ਠੇਠਤਾ ਦਾ ਰਸ ਨਹੀਂ, ਏਹਨਾਂ ਦੀਆਂ ਅਸਾਵਰੀਆਂ ਦੀ ਪੋਥੀ ਸੰਮਤ ੧੯੧੯ ਬਿਕਰਮੀ ਵਿਚ ਸੋਹਜ ਰਾਮ ਨੇ ਅਕੱਠੀ ਕਰਕੇ ਬੀੜ ਬੱਧੀ। ਅੰਤ ਵਿਚ ਲਿਖਿਆ ਹੈ:-

"ਇਤ ਅਸਾਵਰੀ ਗ੍ਰੰਥ ਕੋ ਸਹਿਜ ਰਾਮ ਕ੍ਰਿਤ ਜਾਨ।
ਸੰਮਤ ਉਨੀ ਸੈ ਸੱਤ ਮਹਿ ਦੁਆਦਸ ਉਪਰ ਮਾਨ॥"

ਸੰਤ ਸੇਵਾ ਦਾਸ ਜੀ ਦੇ ਬਚਨਾਂ ਵਿਚ ਭਗਤੀ,ਤੇ ਸੰਤਾਂ ਦੀ ਮਹਿਮਾ ਬਹੁਤ ਹੈ। ਵੇਦਾਂਤ ਵਿਚ ਚੁਰੀ ਢੇਰ ਹੈ, ਕਵਤਾ ਦਾ ਰੰਗ ਵੀ ਕਿਧਰੇ ਕਿਧਰੇ ਚੰਗਾ ਹੈ॥

ਬਚਨਾਂ ਦੀ ਵਨਗੀ:- ਆਸਾਵਾਰੀ

+ ਵਾਹਿੰਦਿਆਂ ਵਹਿੰਦਿਆਂ ਰਾਤ ਪੈ ਜਾਂਦੀ ਰਾਤੋਂ ਦਿਹੁ ਹੋ ਜਾਂਦਾ।
ਵਕਾਲਤ ਕਰੇ ਨ ਕੋਈ ਬਲਦਾਂ ਦੀ ਆਪ ਕਹਿ ਹਾਲ ਸੁਣਾਂਦਾ।
ਅਰਟੋਂ ਛੁੱਟ ਹਲ ਵਾਹੀ ਕਰਦਾ, ਹਲੋਂ ਛੁੱਟ ਗਾਹ ਪੈਂਦਾ।
ਹੋਰ ਨ ਕੋਈ ਵੜਦਾ ਸੇਵਾ ਕਰਮ ਆਪਣਾ ਕੀਆ ਫੜਾਂਦਾ॥

ਡਖਨਾ:-ਮਹਬੂਬਾਂ ਦੀਆਂ ਠਟੀਆਂ ਕਾਇਮ ਸਦਾ ਕਦੀਮ,
ਰਹਿਣੇ ਜਿਨ੍ਹਾਂ ਅਗਾਸ ਮਹਿ ਕੋਈ ਨ ਪਵੈ ਹਲੀਮ।
ਮਹਬੂਬਾਂ ਦੀਆਂ ਠਟੀਆਂ ਖ਼ਿਜ਼ਾ ਬਹਾਰ ਖ਼ੁਸ਼ਾਲ,
ਮੀਹਾਂ ਗਈ ਬੰਦਗੀ ਪੀਵਨ ਦੁਧ ਵਿਸਾਲ।
ਧਨ ਤੂੰ ਰਾਮ ਸੁਖਾਂ ਦਾ ਦਾਤਾ ਤੇਰੀ ਖੱਟੀ ਸਭ ਜਗ ਖਾਂਦਾ।

ਆਸਾਵਰੀ

ਤਨਮਨ ਧਨ ਸਭ ਤੁਮਰਾ ਦੀਆ ਕਿਸੇ ਹਟ ਨ ਲਿਆ ਵਿਕਾਂਦਾ।
ਤੂੰ ਸਚਾ ਸਾਹ ਜੀਉ ਵਣਜਾਰਾ ਰਾਸ ਲੈ ਲੈ ਮੁੱਕਰ ਪਾਂਦਾ।
ਸੇਵਾ ਦਾਸ ਮੁਕ੍ਰਨ ਵਾਲਿਆਂ ਨੂੰ ਹੋਰ ਦੇਂਦਿਆਂ ਵਿਲ ਨ ਲਾਂਦਾ।
ਸੱਚੀ ਭਗਤ ਤੇਰੇ ਸਾਧ ਕਮਾਂਦੇ ਜੋ ਹਰਿ ਹਰਿ ਸਦਾ ਉਚਾਰਨ।
ਉਠਦਿਆਂ ਬਹਿੰਦਿਆਂ ਫਿਰਦਿਆਂ ਮਨ ਤੇ ਕਬਹੂੰ ਨਾਂ ਟਾਰਿਨ।
ਹਰਿਸਿਮਰਨ ਮਹਿ ਮਨ ਉਮਗਾਨਾ ਚਿਹਨ ਚੀਤ ਲਿਖ ਡਾਰਨ।
ਐਸੇ ਸੰਤ ਦੁਰਲਭ ਜਗ ਸੇਵਾ ਆਪ ਤਰੇ ਕੁਲ ਤਾਰਨ।

ਜਿਨ੍ਹਾਂ ਨਾਲ ਬਣ ਅੱਤਣ ਖੇਡੀ ਸੇ ਸਭ ਲੱਡ ਸਿਧਾਣੀਆਂ। ×
ਕਿਥੋਂ ਆਈਆਂ ਤੇ ਕਿਤ ਵਲ ਗਈਆਂ ਏਹ ਖਬਰ ਨ ਕਿਸੇ
ਵਿਖਾਣੀਆਂ। ਸੱਭੇ ਛਾਈਂ ਮਾਈਂ ਹੋਈਆਂ ਰਹਿ ਗਈਆਂ
ਉਨ ਕੀਆਂ ਕਹਾਣੀਆਂ। ਸੇਵਾ ਦਾਸ ਜਿਨ੍ਹੀਂ ਸ਼ਹੁ ਪਾਇਆ
ਤਿਨ੍ਹਾਂ ਅਸਥਿਰ ਸੇਜਾਂ ਮਾਣੀਆਂ॥

ਜਿਨ੍ਹਾਂ ਦੇ ਸੰਗ ਆਤਣ ਬਹਿੰਦੀ ਸੇ ਸਾਰੀਆਂ ਉਠ ਚੱਲੀਆਂ। λ
ਇਕਪਲਕੰਤ ਨ ਰਹਿਣੇਦਿੱਤੀਆਂ ਜਿਸਘਰ ਜਮੀਆਂ ਪਲੀਆਂ।
ਅੱਚਣ ਚੇਤ ਕਾਲ ਬੰਬ ਵਜੀ ਵੰਞ ਖਾਕੂ ਵਿਚ ਰਲੀਆਂ॥

ਪੁੰਨ ਜਾਣ ਜੋ ਬੇੜਾ ਬਧਿਆ ਸੇ ਪੰਨ ਪਾਪ ਹੋਇ ਢੁੱਕੇ। ×
ਪਾਪਾਂ ਦਾ ਬੇੜਾ ਭੌਜਲ ਠੇਲਿਆ ਡੁੱਬੇ ਵਿਚ ਹੀ ਮੁੱਕੇ।
ਅਪਣੀ ਸਿਆਨਪ ਜਿਉਂ ਭਏ ਮੁਕਤੇ ਜਿਉਂ ਝਾੜ ਲੂੰਬੜੀ ਲੁੱਕੇ।
ਸੇਵਾਦਾਸ ਲੁਕੀ ਫੜ ਲੀਤੀ ਭੋਜਨ ਕਰ ਖਾਇ ਚੁੱਕੇ॥

ਮੈਂ ਵਿਚ ਔਗਣ ਤੂੰ ਗੁਣਵੰਤਾ ਕਿਉਂ ਕਰ ਦਰਸ ਪਈਵੇ।
ਤੂੰ ਬੇਪਰਵਾਹ ਅਸਾਡਾ ਸਾਹਿਬ ਤੁਧ ਆਗੇ ਬਿਨੈ ਸਹੀਵੇ॥
ਇਹ ਮਨ ਮੈਂਡਾ ਮਿਲਿਆ ਲੋੜੇ ਕਾਰਨ ਕੌਣ ਕਚੀਵੇ।
ਸੇਵਾ ਦਾਸ ਜਾਂ ਤੂੰ ਬਿਨਉ ਨ ਸੁਣਸੀ ਤਾ ਨੇਹੀ ਕਿਉਂ ਕਰ ਜੀਵੇ॥

ਜਗ ਵਿਚ ਜੀਵਨ ਸੁਪਨੇ ਨਿਆਈਂ ਸੰਤ ਬੇਦ ਸਮਝਾਵਹਿੰ।
ਤਿਸ ਜੀਵਨ ਕੋ ਸਤ ਕਰ ਮਾਨਿਆ ਬਹੁਤੇ ਪਾਪ ਕਮਾਵਹਿੰ।
ਇਹਤਨਜਲਦਾਬੁਦਬੁਦਾਬਰਨਿਆਖਿਨਮਹਿਬਿਨਸ ਸਿਧਾਵਹਿੰ।
ਨੀਵ ਜਿਸੈ ਕੀ ਐਸੀ ਸੇਵਾ ਕਿਉਂ ਊਪਰ ਮਹਿਲ ਬਨਾਵਹਿੰ॥

ਖੁਸ਼ੀ ਆਵਣ ਜਾਣ ਤੇ ਖੁਸ਼ੀਆਂ ਖੱਟਨ ਤੇ ਖੁਸ਼ੀਆਂ ਲੈਂਦੇ ਲਾਹੇ।
ਖੁਸ਼ੀ ਖਾਵਣ ਤੇ ਖੁਸ਼ੀ ਪਹਿਰਨ ਉਨ੍ਹਾਂ ਖੇਤ ਖੁਸ਼ੀਆਂ ਦੇ ਵਾਹੇ॥
ਖੁਸ਼ੀਆਂ ਦੇ ਵਿਚ ਸੈਲ ਕਰੇਂਦੇ ਪ੍ਰਭ ਜੀ ਮੰਨੇ ਜੋ ਚਾਹੇ।
ਸੇਵਾ ਸੰਤ ਅਵਤਾਰ ਅਚੰਭਾ ਜੋ ਕੁਛ ਆਹੇ ਸੋ ਆਹੇ॥

ਫਿਰ ਇਹ ਵੇਲਾ ਹੱਥ ਨ ਆਸੀ ਜਿਸ ਨੂੰ ਬ੍ਰਿਥਾ ਕਰੇਂਦਾ।
ਖਾਵਣ ਪੀਵਣ ਹੱਸਣ ਖੇਡਣ ਵਿਚ ਮੂਰਖ ਬਹੁ ਮਨ ਦੇਂਦਾ।
ਸਾਈਂ ਦਾ ਕੰਮ ਨ ਅਪਣਾ ਜਾਣੇ ਵੰਞ ਪਾਪਾਂ ਦੇ ਕੰਮ ਕਰੇਂਦਾ।
ਸੇਵਾ ਦਾਸ ਕੋਟ ਜੂਨ ਮਹਿ ਇਨ ਕਰ ਦੁੱਖ ਪਏਂਦਾ॥

ਬਾਲ ਬਿਰਸਥਾ ਖੇਡ ਵਞਾਈਂ ਜੋਬਨ ਗਇਆ ਸੰਗ ਨਾਰੀ।
ਬ੍ਰਿਧ ਭਇਆ ਤਬ ਆਲਸ ਉਪਜਿਆ ਕਬਹੂੰ ਨ ਸੁਰਤ ਸਮਾਰੀ।

ਕਿਆ ਕਰਣਾ ਥਾ ਕਿਆ ਕਰਤਾ ਹੋਂ ਏਹ ਬਾਤ ਨ ਕਬਹੂੰ ਵਿਚਾਰੀ।
ਹਰਿ ਕੀ ਭਗਤ ਬਿਨਾਂ ਜਨ ਸੇਵਾ ਅਉਗਤ ਗਇਆ ਸੰਸਾਰੀ।

ਸ੍ਵਾਮੀ ਸੇਵਾਦਾਸ ਜੀ, ਚੂਹੜ, ਗਵਾਲ, ਸੁੰਦਰ, ਜਹਾਂਗੀਰੀ, ਬਿਹਾਰੀ ਤੇ ਹੇਠਲੀ ਮਨੋਹਰ ਦਾਸ ਜੀ ਦੀ ਕਵਿਤਾ ਦਾ ਢੰਗ ਬਹੁਤ ਮਿਲਦਾ ਹੈ, ਤੇ ਇਹਨਾਂ ਕਵੀਆਂ ਦੀ ਬੋਲੀ ਵੀ ਬਹੁਤ ਸਾਰੀ ਆਪੋ ਵਿਚ ਮਿਲਦੀ ਜੁਲਦੀ ਹੈ, ਸ਼ਾਇਦ ਇਹ ਸਾਰੇ ਇਕੋ ਸਮੇਂ ਲਹਿੰਦੇ ਦੇਸ ਵਿਚ ਹੋਏ ਹੋਣ ਤੇ ਆਪੋ ਵਿਚ ਮਿਲਣ ਵਾਲੇ ਹੋਣ।

—o—

## ਮਨੋਹਰ ਦਾਸ



ਇਹ ਵੀ ਇਕ ਉਦਾਸੀ ਸਾਧੂ ਹੋਏ ਹਨ, ਏਹਨਾਂ ਦੇ ਕੁਝ ਕੁ ਬਚਨ ਮਿਲੇ ਹਨ, ਸੋ ਲਿਖਦੇ ਹਾਂ। ਸਾਧੂਆਂ ਦੀ ਬਿਰਤੀ ਹੈ, ਸੰਤ ਸੇਵਾ ਦਾਸ ਜੀ ਦੀ ਕਵਿਤਾ ਨਾਲ ਏਹਨਾਂ ਦੀ ਕਵਿਤਾ ਬਹੁਤ ਮਿਲਦੀ ਹੈ ਅਰ ਰੰਗ ਵੀ ਓਹੀ ਹੈ:-

ਧੰਨ ਤੂੰ ਰਾਮ ਸੁਖਾਂ ਦਾ ਦਾਤਾ ਤੇਰੀ ਖੱਟੀ ਸਭ ਜਗ ਖਾਂਦਾ।
ਸਭ ਸੇ ਦਾ ਤੂੰ ਮੋਦੀ ਬਣਿਆਂ ਸਭ ਜਗ ਉਚਾਪਤ ਚਾਂਦਾ
ਲੇਖ ਨ ਲਿਖਹਿੰ ਕਿਸੇ ਦੇ ਘਿਦਿਆਂ ਦੇ ਦੇ ਬਹੁ ਸੁਖ ਪਾਂਦਾ।
ਮਨੋਹਰ ਦਾਸ ਹੋਰ ਦਾਤਾ ਜਾਣਨ ਤਿਨ੍ਹਾਂ ਨੂੰ ਮਾਰ ਦਿਵਾਂਦਾ।

—o—

## ਫੁਟਕਲ



ਪੰਜਾਬੀ ਬੋਲੀ ਵਿਚ ਓਹ ਚੰਗੇ ਚੰਗੇ ਸੰਤਾਂ ਦੇ ਬਚਨ ਲਿਖਦੇ ਹਾਂ ਜੋਹੜੇ ਮਨ ਨੂੰ ਖਿੱਚਦੇ ਹਨ ਤੇ ਆਪਣੇ ਕਾਵਯ ਰੰਗ ਵਿਚ ਖਿੜੇ ਫੁੱਲਾਂ ਵਾਸ਼ਨਾਂ ਨਾਲ ਹਿਰਦਿਆਂ ਨੂੰ ਮੋਹਤ ਕਰ ਲੈਂਦੇ ਹਨ, ਜਿਨ੍ਹਾਂ ਬਚਨਾਂ ਦੇ ਕਰਤਿਆਂ ਦਾ ਥਹੁ ਨਹੀਂ, ਪਰ ਸਾਨੂੰ ਮਾਲੀ ਨਾਲ ਕੀ, ਜਦ ਫੁੱਲ ਸੋਹਣਾ ਤੇ ਮਨ ਭਾਵਨਾ ਹੈ, ਤਾਂਤੇ ਜ਼ਰੂਰ ਗੁਲਦਸਤੇ ਵਿਚ ਸਜਾਣਾ ਲੋੜੀਏ:-

ਦੋਃ-ਪ੍ਰੀਤ ਕੀ ਰੀਤ ਅਨੂਪ ਹੈ ਸਮਝ ਕਰੇ ਜਨ ਕੋਇ,
ਮਾਣਕ ਤਹਾਂ ਦੀਜੀਐ ਜਹਾਂ ਉਤਮ ਗਾਹਕ ਹੋਇ।
ਪ੍ਰੀਤ ਕਰਤੇ ਬਾਵਰੇ ਹਿਤ ਚਿਤ ਅਵਰੀ ਦੇਹ,
ਕਵਨ ਸਿਆਪਨ ਮੂਸਨਾ ਚਿਤ ਦੇ ਚਿੰਤਾ ਲੇਹ।
ਚਿਤ ਦੇ ਚਿੰਤਾ ਲੀਜੀਐ ਕਾਰਨ ਮੀਤ ਸੁ ਜਾਨ,
ਤਨ ਦੇ ਮਨ ਦੇ ਸੀਸ ਦੇ ਪ੍ਰੇਮ ਨ ਦੀਜੇ ਜਾਨ।
ਪ੍ਰੀਤ ਕਰੀਵੇ ਤਿਨ੍ਹਾਂ ਸਿਉਂ ਜੋ ਪਹੁਚਾਵਨ ਤੋੜ,
ਤਿਨ ਸਿਉਂ ਪ੍ਰੀਤ ਨ ਕੀਜੀਐ ਜੋ ਵੰਞਨ ਇਥਈ ਛੋੜ।

ਟੋਡੀ-ਕਰਨ ਫਕੀਰੀ ਹੋਈ ਹਈ ਡਾਖੜੀ ॥ ਰਹਾਉ ॥
ਕਰਨ ਫਕੀਰੀ ਜੋਹਦ ਜਹੀਰੀ ਗੱਲ ਨਹੀਂ ਕਾਈ ਸਾਖੜੀ।
ਜੀਂਵਿਆਂ ਜੋਬਨ ਪਾਇ ਕੁਠਾਲੀ ਰਸਨਾ ਕੂੰ ਦੇ ਚਾ ਤਾਖੜੀ।
ਬੁਰਾ ਨ ਅਲਾਇ ਨ ਡੁਖਾਇ ਕਹੀ ਨੂੰ ਤਾਂ ਰੱਬ ਦੇਵੀ ਸ਼ਾਕੜੀ।
ਦਰਸਨ ਆਉ ਫਕੀਰਾਂ ਦੀਗਲ ਸੁਣਵਤ ਨ ਗਰਦਨ ਆਕੜੀ।
ਜਿਨ੍ਹਾਂ ਮੱਘਰ ਬੀਉ ਰਲਾਧਾ ਸੇ ਲੁਣਸਿਨ ਵਿਚ ਵਿਸਾਖ।
ਜਿਨ੍ਹਾਂ ਸੁਤਿਆਂ ਸਮਾਂ ਵਞਾਂਧਾ ਸਿਰ ਪਾਏ ਉਡਾਇਨ ਖਾਕ।
ਜਿਨ੍ਹਾਂ ਵਾਹੇ ਅੱਕ ਬਬੂਲ ਰੱਖ ਸੇ ਫਲ ਕਿ ਮਾਇਨ ਸ੍ਰਾਖ।
ਇਥੇ ਕੀਤਾ ਉਥੇ ਪਾਈਐ ਏਹ ਵੇਦ ਸੁਣਾਵਨ ਸਾਖ।
ਚਾਇ ਕਦਮ ਤੇ ਚਲ ਉਤਾਵਲਾ ਦਿਨ ਗਇਓ ਤੇ ਪਉਂਦੀ ਰਾਤ।
ਤੈਡਾ ਰਾਤ ਨ ਚਲਣ ਹੋਸੀਆ ਚਲ ਭੱਜ ਏਹਾ ਕਰ ਤਾਤ।
ਵਡੀ ਰਾਤ ਸੁਣੀਦੀ ਜੂਨ ਜਨਮ ਦੀ ਵਿਰਕੇ ਚਿਰ ਹੈ ਪ੍ਰਭਾਤ।
ਚਲ ਪਹੁੰਚ ਟਿਕਾਣੇ ਆਪਣੇ ਵਲ ਵਲ ਨ ਪਾਏ ਝਾਤ।

--o--

## ਫਰਦ ਫਕੀਰ

ਫਰਦ ਫਕੀਰ ਵੀ ਪੰਜਾਬ ਵਿਚ ਪੁਰਾਣਾਂ ਫਕੀਰ ਹੋਯਾ ਹੈ, ਇਹਨਾਂ ਨੂੰ ਪ੍ਰੇਮ ਤੇ ਸ਼ੌਕ ਸੀ, ਫਨਾਹ ਫਿਲਾ ਜਾਂ ਏਕਤਾ ਦੇ ਦਰਜੇ ਤੇ ਨਹੀਂ ਪੱਜੇ ਜਾਪਦੇ, ਸ਼ਰੀਅਤ ਤੇ ਤਰੀਕਤ ਦੇ ਪਾਬੰਦ ਪ੍ਰਤੀਤ ਹੁੰਦੇਹਨ, ਕਵਤਾ ਸਵਾਦਲੀ ਹੈ, ਸਮੇਂ ਦਾ ਠੀਕ ਪਤਾ ਨਹੀਂ, ਏਹਨਾਂ ਦਾ ਇਕ ਬਾਰਾਂ ਮਾਂਹ ਲਿਖਯਾ ਹੋਯਾ ਮਿਲਿਆ ਹੈ।

ਚੜ੍ਹਿਆ ਮਾਹ ਸੁਹਾਵਨਾਂ, ਅਸਾਂ ਨਿਤ ਤੇਰਾ ਗਮ ਖਾਵਨਾਂ।
ਮੈਂ ਸਾਵੀ ਪੀਲੀ ਹੋ ਰਹੀ, ਮੇਰੀ ਦੇਹੀ ਜ਼ਰਦ ਵਿਸਾਰ ਦੀ।
ਨਿਤ ਤਿੱਤਰ ਮੋਰ ਉਡਾਂਵਦੀ, ਮੈਂ ਰੋ ਰੋ ਔਂਸੀਆਂ ਪਾਂਵਦੀ।
ਮੈਂ ਡਰਦੀ ਪਾਸ ਪੜੋਸੀਆਂ, ਛਪ ਪੁਛਦੀ ਪੰਡਤ ਜੋਸ਼ੀਆਂ।
ਸਭ ਮੁਲਾਂ ਰਮਲੇ ਢੂੰਡਦੀ, ਉਠ ਖ਼ਵਾਬਾਂ ਰੋਜ਼ ਵਿਚਾਰਦੀ।
ਕੋਈ ਭੇਜ ਸੁਨੇਹਾਂ ਸੁਖਦਾ, ਕੋਈ ਲਿਆਵੇ ਤੇਰੇ ਮੁਖ ਦਾ।
ਬਿਨ ਪਾਣੀ ਮਛਲੀ ਮਰ ਚਲੀ, ਕਦੀ ਖਬਰ ਤੂੰ ਲੈ ਬੀਮਾਰਦੀ।
ਦਿਨਦਰਦਨਾਂਰਾਤੀਂਸੌਂਨੀਆਂ,ਉਠ ਗਲੀਆਂਦੇ ਵਿਚ ਭੌਂਨੀਆਂ।
ਲੋਕ ਆਖਣ ਝੱਲੀ ਕੱਮਲੀ, ਮੈਂ ਸੁਰਤ ਨਾਂ ਕਦੀ ਸੱਮਲੀ।
ਨਿੱਤ ਫਰਦ ਫਕੀਰ ਪੁਕਾਰਦਾ, ਸਾਨੂੰ ਤਲਬ ਤੇਰੇ ਦੀਦਾਰ ਦੀ।
ਮੈਨੂੰ ਹਾਰ ਸ਼ਿੰਗਾਰ ਨਾਂ ਭਾਂਵਦਾ, ਨਹੀਂ ਤਾਕਤ ਹੈ ਗੁਫਤਾਰ ਦੀ।
ਸੁਖ ਸੌਣ ਜੋ ਕੰਤਾਂ ਵਾਲੀਆਂ, ਅਸੀਂ ਰਾਤੀਂ ਤਿਨਹਾਂ ਜਾਲੀਆਂ।
ਦੁਖ ਡੰਗ ਅਨੂਹੇਂ ਮਾਰਦੇ, ਲੋਕ ਦੇਣ ਉਲਾਂਭੇ ਯਾਰ ਦੇ।
ਤੇਰੀ ਵਾਉ ਠੰਢੀ ਮੈਂ ਠੰਢੀਆਂ, ਤੂੰ ਸਾਹਿਬ ਤੇ ਮੈਂ ਬੰਦੀਆਂ।
ਗੁਣ ਤੇਰੇ ਪਈ ਹਾਂ ਗਾਉਂਦੀ, ਸ਼ੌਕ ਤੇਰੇ ਜੀਉ ਪਰਚਾਉਂਦੀ।

ਰੱਬ ਦਾ ਇਸ਼ਕ ਛਿਪਿਆ ਨਹੀਂ ਰੈਂਹਦਾ:-

ਮੇਰੇ ਜੋਬਨ ਧੁਮਾਂ ਪਾਈਆਂ,ਸਾਨੂੰ ਗਿਣ ਗਿਣ ਲੀਕਾਂਲਾਈਆਂ।
ਹੁਨ ਕਿਚਰਕਇਸ਼ਕ ਛਪਾਈਏ,ਵਿਚ ਰੋਵਨ ਦੇ ਭਾ ਜਲਾਈਏ।
ਏਹ ਨੇਹੁੰ ਨਾ ਰਹਿੰਦਾ ਛਿਪਿਆ,ਵਾਂਗ ਜ਼ਾਹਰ ਮੁਸ਼ਕ ਅੱਤਾਰ ਦੇ।

ਇਸ਼ਕ ਦਾ ਭਾਰ ਚਾਣਾ ਸੁਖਾਲਾ ਨਹੀਂ, ਏਹ ਭਾਰ ਨਾ ਚਾਵਣ ਸੈਹਲ ਹੈ। ਕਹਿੰਦੇ ਹਨ "ਕੌਣ ਚੁਕੇ ਪੂਤ ਪਹਾੜ ਦੇ" ਅੰਤ ਯਾਰ ਦਾ ਵਸਾਲ ਮਿਲਾਪ ਹੋਯਾ:-

ਔਹ ਵੇਖ ਪਿਆਰਾ ਆਯਾ, ਸਾਨੂੰ ਮੌਲਾ ਯਾਰ ਮਿਲਾਯਾ।
ਯਾ ਜਾਮੇਂ ਉਸਦਾ ਨਾਮ ਹੈ, ਸਾਨੂੰ ਨਾਲ ਓਸਦੇ ਕਾਮ ਹੈ।
ਕਰ ਤੋਬਾ ਇਸ਼ਕ ਮਿਜਾਜ਼ ਥੀਂ,ਇਸ ਨਫਰੋਂਹਿਰਸਖਿਰਾਬ ਥੀਂ।
ਇਹ ਦੁਨੀਆਂ ਆਵਾ ਗੌਣ ਹੈ, ਵਿਚ ਕਬਰੇ ਬੇਲੀ ਕੌਣ ਹੈ।

ਪ੍ਰੇਮ ਦੇ ਰੰਗ ਦਾ ਅਚਰਜ ਨਕਸ਼ਾ ਖਿੱਚਿਆ ਹੈ, ਅੰਤ ਵਿਚ ਦੁਨੀਆਂ ਨੂੰ ਆਵਾ ਗੌਣ ਦੱਸਕੇ ਹਿੰਦੂਆਂ ਦੇ ਮਸਲੇ ਆਵਾ ਗੌਣ ਨੂੰ ਮੰਨਿਆਂ ਹੈ, ਅਸਚਰਜ!

—o—

# ਸ਼ਾਹ ਮੁਰਾਦ

ਇਹ ਵੀ ਇਕ ਪੁਰਾਣੇ ਮੁਸਲਮਾਨ ਸੱਯਦ ਫਕੀਰ ਹੋਏ ਹਨ ? ਏਹਨਾਂ ਦੀ ਕਵਿਤਾ ਕੋਈ ਬਹੁਤ ਹੱਥ ਨਹੀਂ ਆਈ, ਥੋੜੇ ਜੇਹੇ ਬੈਂਤ ਇਕ ਥਾਂ ਛਪੇ ਹੋਏ ਮਿਲੇ ਹਨ, ਪਰ ਓਹਨਾਂ ਵਿਚੋਂ ਵੀ ਕਾਤਬ ਨੇ ਅੱਧੇ ਅੱਧੇ ਪਦ ਛੱਡ ਦਿੱਤੇ ਹਨ, ਖਬਰੇ ਮਜ਼ਹਬ ਦੇ ਅਨਕੂਲ ਨਹੀਂ ਸਨ। ਜੋ ਲਿਖਿਆ ਹੈ ਉਸ ਤੋਂ ਪਤਾ ਲੱਗਦਾ ਹੈ ਕਿ ਸ਼ਾਹ ਮੁਰਾਦ ਇਕ ਚੰਗੇ ਫਕੀਰ ਸਨ, ਅਰ ਏਕਤਾ ਦੇ ਘਰ ਦੇ ਕੁਝ ਕੁਝ ਜਾਣੂੰ ਸਨ। ਏਹਨਾਂ ਦੇ ਬਚਨ ਏਹ ਹਨ:-

ਮਨ ਅੱਤਾਰ ਸੱਤਾਰ ਕਹਾਯਾ, ਵਾਹਦਤ ਅੰਦਰ ਵੜਿਆ।
ਸ਼ਾਹ ਮੁਰਾਦ ਹਿਕ ਲਫੱਜ਼ ਜੋਹਾਂ,ਮਨਸੂਰ ਕਿਉਂ ਫਾਹੀ ਚੜ੍ਹਿਆ।

ਹਰ ਹੋਵਾਂ ਤਾਂ ਹਰ ਕੋਈ ਪਕੜੇ, ਕਿਉਂ ਅੱਲ੍ਹਾ ਆਪ ਕਹਾਯਾ।
ਮੈਂ ਤੂੰ ਆਖਿਆਂ ਸਾਹਬ ਮਾਰੇ ਬਨ ਮੈਂ ਕੰਤ ਕਹਾਯਾ।
ਸ਼ਾਹ ਮੁਰਾਦ ਹੈਰਾਨੀ ਅੰਦਰ ਕਿਸੇ ਸਾਧੂ ਪੀਰ ਕੈ ਪਾਯਾ।

ਘਰ ਵਿਚ ਪੁੰਨ ਚੰਗੇਰਾ, ਕਿਆ ਤੀਰਥ ਮੱਕਾ ਗੰਗਾ।
ਯਾਰ ਹਈਆ ਕੁਝ ਪਾ ਰਾਹ ਸਾਈਂ ਦੇ ਯਾ ਭੁੱਖਾ ਤੱਸਾ ਨੰਗਾ।
ਯਾ ਮਸਾਹਫ ਯਾ ਬੇਦ ਮਨੀਵੇ, ਹੁਕਮ ਕਿਹਾ ਦੋ ਰੰਗਾ।
ਮੋਮਨ ਸ਼ਾਹ ਮੁਰਾਦ ਭਲਾ ਯਾ ਹਿੰਦੂ ਕੋਈ ਚੰਗਾ।

ਸ਼ਾਹਮੁਰਾਦ ਇਕ ਮੁਸਲਮ ਹੋਈਏ,ਇਕ ਹਿੰਦੂ ਲਫਜ਼ ਕਹਾਈਏ।
ਨੇਕੀ ਬਦੀ ਅਸਾਂ ਤੇ ਲਾਈ, ਕਿਸ ਤੇ ਹੁਕਮ ਚਲਾਈਏ।
ਸ਼ਾਹ ਮੁਰਾਦ ਹੁਕਮ ਦੋ ਰੰਗੀ ਕਿਸ ਤੇ ਅਮਲ ਕਮਾਈਏ।

ਮੁਰਗੇ ਨਰਕੇ ਦਾਖਲ ਹੋਸੀ, ਇਹ ਚੰਗਾ ਉਸ ਦਾਹਾ।
ਸ਼ਾਹਮੁਰਾਦ ਕਰਨੀ ਭਰਨੀ ਆਪੋਅਪਨੀਰੱਬਬੀਂਕੁਝ ਸਮਝਾਹਾ।
ਹਿਕਨਾਂ ਦਾ ਮੁੱਲ ਲਾਲ ਜਵਾਹਰ ਹਿਕਨਾਂ ਮੁੱਲ ਪਸ਼ੀਜ਼ ਕਰੇ।
ਰੱਬ ਸਾਹਿਬ ਘਮਚੋਲ ਮਚਾਯਾ, ਸ਼ਾਹ ਮੁਰਾਦ ਤਮੀਜ਼ ਕਰੇ।

ਕਵੀ ਜੀ ਰੱਬ ਦੇ ਕਾਰਖਾਨੇ ਵੇਖ ਅਚਰਜ ਹੁੰਦੇ ਹਨ, ਦੀਨ ਧਰਮ ਵਿਚ ਝਗੜੇ ਵੇਖ ਵੇਖ ਹੈਰਾਨ, ਕਿ ਸਭ ਥਾਂ ਰੱਬ ਤਾਂ ਇਕ ਹੈ,ਪਰ ਕਾਨੂਨ ਵਖੋ ਵੱਖ ? ਇਹ ਗੱਲ ਵੇਖ ਕੇ ਫਕੀਰ ਹੋਰੀਂ ਬੜੇ ਘਬਰਾਂਦੇ ਹਨ, ਪਰ ਫੇਰ ਵਾਹਦਤ ਵਿਚ ਆ ਜਾਂਦੇ ਹਨ, ਅਰ ਰੱਬ ਨੂੰ ਪੁੱਛਦੇ ਹਨ ਕਿ ਏਹ ਘਮਚੋਲ ਕਿਉਂ ਮਚਾਇਆ ਹੈ ? ਵਾਹ ਫਕੀਰੀ ਦੇ ਰੰਗ !

# ਬਾਬਾ ਵਜੀਦ

ਇਕ ਪਠਾਣ ਫਕੀਰ ਸਨ, ਏਹਨਾਂ ਦੇ ਬਚਨ ਵੀ ਪੰਜਾਬ ਵਿਚ ਲੋਕਾਂ ਦੀ ਜੀਭ੍ਹਾ ਤੇ ਚੜ੍ਹੇ ਹਨ, ਕੋਈ ਮਜੀਦ ਕਰਕੇ ਆਖਦੇ ਹਨ,ਕੋਈ ਬਜੀਦ। ਬੋਲੀ ਠੇਠ ਹੈ, ਅਰ ਗੱਲ ਡਾਢੀ ਟਿਕਾਣੇ ਦੀ ਆਖਦੇ ਹਨ, ਜੱਲਣ ਦੇ ਸਾਥੀ ਜਾਪਦੇ ਹਨ:-

ਇਕਨਾਂ ਦੇ ਘਰ ਪੁੱਤ੍ਰ ਪੁੱਤ੍ਰਾਂ ਘਰ ਪੋਤ੍ਰੇ, ਇਕਨਾਂ ਦੇ ਘਰ ਧੀਆਂ<br>
ਧੀਆਂ ਘਰ ਦੋਹਤ੍ਰੇ। ਇਕਨਾਂ ਘਰ ਇਕੋ ਓਹ ਭੀ ਜਾਇ ਮਰ।<br>
ਮਜੀਦਾ ਕੌਣ ਸਾਹਬ ਨੂੰ ਆਖੇ ਅੰਜ ਨਾਂ ਅੰਜ ਕਰ।

ਮਜੀਦਾ ਜਿਸ ਘਰ ਦੀਵਾ ਨ ਬਲੇ, ਬੂਹੇ ਨ ਖੇਡੇ ਬਾਲ।<br>
ਧ੍ਰਿਗ ਖਾਣਾ ਧ੍ਰਿਗ ਪਹਿਨਣਾ ਧ੍ਰਿਗਜੀਣਾਂ ਸੰਸਾਰ।

